# ਕੱਚੀਆਂ ਪੱਕੀਆਂ ਦੇ ਭਾਅ



ਪ੍ਰੋ. ਪ੍ਰੀਤਮ ਸਿੰਘ

## ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ :

- *ਖ਼ੁਸ਼ਹਾਲ ਖ਼ਾਨ ਖ਼ੱਟਕ : ਜੀਵਨ ਤੇ ਰਚਨਾ (1974)*
- *ਭਾਈ ਕਾਹਨ ਸਿੰਘ ਨਾਭਾ : ਜੀਵਨ ਤੇ ਰਚਨਾ (1989)*
- *ਮੂਰਤਾਂ (1997)*
- *ਪੰਜਾਬ, ਪੰਜਾਬੀ, ਪੰਜਾਬੀਅਤ (1998)*
- *ਅਹੀਆਪੁਰ ਵਾਲੀ ਪੋਥੀ (1998)*
- *ਦਸਵਾਂ ਗੁਰੂ ਨਾਨਕ ਤੇ ਹੋਰ ਲੇਖ (1999)*
- *ਝਰੋਖੇ (2000)*
- *ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ (2002)*
- *Bhai Gurdas (1991)*

KACCHIAN, PAKKIYAN DE BHAA

(An Autobiography)

*by*

PROF. PRITAM SINGH
2, PREET NAGAR, LOWER MALL,
PATIALA - 147 001
TELE : (0175) 204204
E-mail : pritam@glide.net.in



ISBN 81-7205-261-8

ਪਹਿਲੀ ਵਾਰ 2002

**ਮੁੱਲ** : 125-00

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 98, ਸਿਟੀ ਸੈਂਟਰ, ਅੰਮ੍ਰਿਤਸਰ - 143 001
E-mail : singhbro@vsnl.com
Website : www.singhbrothers.com

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਬੇਬੇ ਜੀ, ਭਾਈਆ ਜੀ,
ਵੀਰ ਕੁਲਵੰਤ ਤੇ ਭੈਣ ਦੇਵਿੰਦਰ ਦੇ ਨਾਂ

# ਤਤਕਰਾ

# ਭੂਮਿਕਾ

ਭਾਈ ਸੰਤੋਖ ਸਿੰਘ ਜੀ, ਕਰਤਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਅਨੁਸਾਰ ਗੁਰੂ ਅਰਜਨ ਦੇਵ ਜੀ ਦੇ ਇਕ ਸ਼ਰਧਾਲੂ ਸਿੱਖ ਭਾਈ ਬੁੱਧੂ ਜੀ ਦਾ ਆਵਾ, ਇਕ ਸਿੱਖ ਦੇ ਸਰਾਪ ਦੇ ਕਾਰਨ, ਪਿੱਲਾ ਰਹਿ ਗਿਆ ਸੀ, ਪਰ ਗੁਰੂ ਜੀ ਨੇ ਆਪਣੇ ਸਿੱਖ ਨੂੰ ਮਾਲੀ ਤਬਾਹੀ ਤੋਂ ਬਚਾਉਣ ਦੀ ਖ਼ਾਤਰ, ਵਰ ਦੇ ਦਿੱਤਾ ਕਿ ਤੇਰੀਆਂ ਕੱਚੀਆਂ-ਪਿੱਲੀਆਂ ਇੱਟਾਂ, ਜਿਹੋ ਜਿਹੀਆਂ ਵੀ ਹੋਈਆਂ, ਪੱਕੀਆਂ ਦੇ ਭਾਅ ਵਿਕ ਜਾਣਗੀਆਂ ਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਹੋਇਆ ਵੀ ਇਵੇਂ ਹੀ।

ਇਹ ਆਵਾ ਲਾਹੌਰ ਦੇ ਬਾਹਰਵਾਰ, ਬਾਗ਼ਬਾਨਪੁਰੇ ਵੱਲ ਜਾਂਦੀ ਸੜਕ ਉੱਤੇ ਵਾਕਿਆ ਸੀ। ਉਪਰੋਕਤ ਘਟਨਾ ਦੀ ਯਾਦ ਵਿਚ ਗੁਰਸਿੱਖਾਂ ਨੇ ਏਸ ਥਾਂ ਇਕ ਗੁਰਦੁਆਰਾ ਬਣਾਇਆ ਹੋਇਆ ਸੀ। ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਵੀ ਸੀ। ਜਦੋਂ ਮਾਸਟਰ ਤਾਰਾ ਸਿੰਘ ਜੀ ਦੇ ਭਰਾ ਪ੍ਰੋ. ਨਿਰੰਜਨ ਸਿੰਘ ਤੇ ਉਨ੍ਹਾਂ ਦੇ ਕੁੱਝ ਸਾਥੀਆਂ ਨੂੰ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਫ਼ਾਰਖ਼ੱਤੀ ਦੇ ਦਿੱਤੀ ਗਈ ਤਾਂ ਬੁੱਧੂ ਦੇ ਆਵੇ ਦੇ ਤਾਂ ਜਿਵੇਂ ਭਾਗ ਜਾਗ ਪਏ। ਇਸ ਗੁਰਦੁਆਰੇ ਦੀ ਉਜਾੜ ਪਈ ਜ਼ਮੀਨ ਵਿਚ 'ਸਿੱਖ ਨੈਸ਼ਨਲ ਕਾਲਜ' ਖੜਾ ਕੀਤਾ ਗਿਆ। ਪੁਰਾਣੇ ਗੁਰਦੁਆਰੇ ਦੀ ਥਾਂ ਇਕ ਨਵਾਂ ਸ਼ਾਨਦਾਰ ਗੁਰਦੁਆਰਾ ਉਸਾਰਿਆ ਗਿਆ। ਪ੍ਰੋ. ਨਿਰੰਜਨ ਸਿੰਘ ਹੁਰੀਂ ਨਵੇਂ ਕਾਲਜ ਦੇ ਪਹਿਲੇ ਪ੍ਰਿੰਸੀਪਲ ਥਾਪੇ ਗਏ। ਮੈਂ ਇਸ ਕਾਲਜ ਵਿਚ 1942 ਤੋਂ 1947 ਤਕ ਫ਼ਾਰਸੀ ਤੇ ਪੰਜਾਬੀ ਵਿਭਾਗਾਂ ਦਾ ਮੁਖੀ ਰਿਹਾ। ਮਾਨਸਿਕ ਜੁਗਾਲੀ ਕਰਦਿਆਂ ਜਦ ਕਦੀ ਵੀ ਮੈਂ ਆਪਣੇ ਜੀਵਨ ਦੀ ਕਹਾਣੀ ਉੱਤੇ ਨਜ਼ਰ ਮਾਰਦਾ ਹਾਂ ਤਾਂ ਇਕ ਮੂੰਹੋਂ-ਬੋਲਦਾ ਪ੍ਰਭਾਵ ਮੈਨੂੰ, ਕੰਬਲ ਵਾਂਗ, ਆਪਣੀ ਬੁੱਕਲ ਵਿਚ ਵਲ੍ਹੇਟ ਲੈਂਦਾ ਹੈ : "ਕੁਦਰਤ ਨੇ ਜਿਨ੍ਹਾਂ ਨਿਆਮਤਾਂ ਦਾ ਤੇਰੇ ਉੱਤੇ ਮੀਂਹ ਵਸਾਇਆ ਹੈ, ਤੂੰ ਉਨ੍ਹਾਂ ਦਾ ਹੱਕਦਾਰ ਨਹੀਂ ਸੈਂ। ਤੇਰੇ ਉੱਤੇ ਜੋ ਵੀ ਬਖ਼ਸ਼ਿਸ਼ ਹੋਈ ਹੈ, ਉਸ ਤੋਂ ਕਿਤੇ ਘੱਟ ਹੁੰਦੀ ਤਾਂ ਵੀ ਤੇਰਾ ਘਰ ਪੂਰਾ ਹੋ ਜਾਣਾ ਸੀ।" ਏਸੇ ਬਲਵਾਨ ਪ੍ਰਭਾਵ ਦੇ ਅਧੀਨ ਮੈਂ ਆਪਣੀ ਏਸ ਜੀਵਨੀ ਦਾ ਨਾਂ, ਗੁਰੂ ਅਰਜਨ ਦੇਵ ਜੀ ਦੇ ਵਰੋਸਾਏ ਆਵੇ ਨੂੰ ਮਿਲੀ ਅਸੀਸ ਉੱਤੇ ਰੱਖ ਲਿਆ ਹੈ। ਸਹੀ ਅਰਥਾਂ ਵਿਚ, ਮੇਰੇ ਜੀਵਨ ਦੀ ਪਹਿਲੀ ਤੁਸ਼ਟੀਦਾਇਕ ਪੁਲਾਂਘ ਏਸੇ ਆਵੇ ਦੀ ਧਰਤੀ ਉੱਤੇ ਪੁੱਟੀ ਗਈ ਸੀ। ਅਸਲ ਵਿਚ, ਮੈਂ ਵੀ ਬੁੱਧੂ ਦੇ ਆਵੇ ਦੀ ਇਕ ਇੱਟ ਹੀ ਹਾਂ, ਜੋ ਯਕੀਨਨ ਕੱਚੀ ਵੀ ਸੀ ਤੇ ਪਿੱਲੀ ਵੀ, ਪਰ ਜੋ ਗੁਰੂ-ਕਿਰਪਾ ਨਾਲ, ਹੁਣ ਤਕ ਪੱਕੀ ਦੇ ਭਾਅ ਹੀ ਵਿਕਦੀ ਆਈ ਹੈ। ਕੁੱਝ ਸਾਮੱਗਰੀ ਇਸ ਆਪਬੀਤੀ ਵਿੱਚੋਂ ਤੇ ਕੁੱਝ ਇਸ ਦੇ ਅਣਛਪੇ ਅਗਲੇ ਭਾਗ ਵਿੱਚੋਂ, ਅਖ਼ਬਾਰਾਂ-ਰਿਸਾਲਿਆਂ ਵਿਚ ਪਹਿਲਾਂ ਹੀ ਛਪ ਚੁੱਕੀ ਹੈ। ਬਹੁਤ ਲੇਖਾਂ ਦੀ ਪਬ-ਟੂਕ ਵਿਚ ਮੈਂ ਸੂਚਨਾ ਦਿੱਤੀ ਹੁੰਦੀ ਸੀ ਕਿ ਇਹ ਲਿਖਤ ਲੇਖਕ ਦੀ ਆ ਰਹੀ ਕਿਤਾਬ *ਕੱਚੀਆਂ, ਪੱਕੀਆਂ ਦੇ ਭਾਅ* ਵਿੱਚੋਂ ਲਈ ਗਈ

ਹੈ। ਬਹੁਤ ਦੋਸਤ, ਇਸ ਨਾਂ ਦੀ ਪਿਛੋਕੜ ਜਾਂ ਸਾਰਥਕਤਾ ਬਾਰੇ ਲਿਖ ਕੇ ਜਾਂ ਜ਼ਬਾਨੀ ਪੁੱਛਾਂ ਕਰਦੇ ਰਹੇ ਹਨ। ਆਸ ਹੈ, ਜਿਨ੍ਹਾਂ ਦੋਸਤਾਂ ਨੂੰ ਪਹਿਲਾਂ ਇਸ ਨਾਂ ਦੇ ਮੇਰੇ ਨਾਲ ਜੋੜ ਬਾਰੇ ਕੁੱਝ ਪਤਾ ਨਹੀਂ ਸੀ ਲੱਗ ਰਿਹਾ, ਉਨ੍ਹਾਂ ਨੂੰ ਮੇਰੀ ਉਪਰੋਕਤ ਵਿਆਖਿਆ ਪ੍ਰਸ਼ਨ-ਮੁਕਤ ਕਰਨ ਵਿਚ ਸਫਲ ਹੋ ਜਾਵੇਗੀ।

## 2.

ਇਹ ਕਿਤਾਬ ਮੇਰੇ ਪਹਿਲੇ 20 ਵਰ੍ਹਿਆਂ ਦੀ ਆਪਬੀਤੀ ਹੈ। ਫ਼ੀਰੋਜ਼ਪੁਰ ਦੇ ਰਾਮਸੁਖਦਾਸ ਕਾਲਜ ਵਿੱਚੋਂ ਮੈਂ 1938 ਵਿਚ ਬੀ.ਏ. ਦਾ ਇਮਤਿਹਾਨ ਪਾਸ ਕੀਤਾ ਸੀ। ਹੁਣ, ਜਦੋਂ ਮੈਂ ਭੂਮਿਕਾ ਦੇ ਇਹ ਸ਼ਬਦ ਲਿਖ ਰਿਹਾ ਹਾਂ ਤਾਂ ਈਸਵੀ ਸੰਨ 2001 ਦਾ ਅੱਧ ਪਹੁੰਚਣ ਵਾਲਾ ਹੈ। ਇਸ ਹਿਸਾਬ ਨਾਲ ਮੇਰੇ ਜੀਵਨ ਦੇ 63 ਵਰ੍ਹਿਆਂ ਤੋਂ ਵੱਧ ਦੀ ਆਪਬੀਤੀ ਅਜੇ ਲਿਖਣ ਖੁਣੋਂ ਪਈ ਹੋਈ ਹੈ। ਕੀ ਜਾਣੀਏ, ਇਹ 63 ਵਰ੍ਹਿਆਂ ਦਾ ਲੰਮਾ ਪੈਂਡਾ ਮੇਰੀ ਸੁਸਤ ਚਾਲ ਵਾਲੀ ਕਲਮ ਮੁਕਾ ਵੀ ਸਕੇਗੀ ਕਿ ਨਹੀਂ ? ਇਸੇ ਲਈ, ਮੇਰੀ ਇਹ ਆਪਬੀਤੀ ਜਿੰਨੀ ਵੀ ਹੈ ਤੇ ਜਿਹੋ ਜਿਹੀ ਵੀ ਹੈ, ਛਾਪੀ ਜਾ ਰਹੀ ਹੈ। ਮੈਂ ਬਿਲਕੁਲ ਦਾਅਵਾ ਨਹੀਂ ਕਰ ਸਕਦਾ ਕਿ ਜਿਨ੍ਹਾਂ ਵੀਹਾਂ ਵਰ੍ਹਿਆਂ ਦਾ ਇਸ ਆਪਬੀਤੀ ਵਿਚ ਜ਼ਿਕਰ ਹੈ, ਉਨ੍ਹਾਂ ਦਾ ਕੋਈ ਵੀ ਵੇਰਵਾ ਏਥੇ ਦਰਜ ਹੋਣੋਂ ਨਹੀਂ ਰਿਹਾ। ਅਨੇਕ ਗੱਲਾਂ ਹੋਣਗੀਆਂ ਜੋ ਭੁੱਲ-ਭੁਲੇਖੇ ਨਾਲ ਜਾਂ ਅਣਗਹਿਲੀ ਕਰ ਕੇ ਜਾਂ ਜ਼ਿਕਰਜੋਗ ਨਾ ਸਮਝੀਆਂ ਜਾਣ ਕਰਕੇ ਲਿਖਤ ਵਿਚ ਨਹੀਂ ਆ ਸਕੀਆਂ ਹੋਣੀਆਂ, ਇਸ ਲਈ ਇਸ ਪੁਸਤਕ ਨੂੰ ਮੇਰੇ ਮੁੱਢਲੇ ਵੀਹਾਂ ਵਰ੍ਹਿਆਂ ਵਿਚ ਵਾਪਰੀਆਂ ਚੋਣਵੀਆਂ ਘਟਨਾਵਾਂ ਦਾ ਸੰਕਲਨ-ਮਾਤਰ ਮੰਨ ਲਿਆ ਜਾਏ ਤਾਂ ਠੀਕ ਰਹੇਗਾ।

## 3.

ਕਿਸੇ ਦੀ ਆਪਬੀਤੀ ਦਾ ਕਿਤਾਬੀ ਰੂਪ ਤਿਆਰ ਕਰਨਾ ਕਾਫ਼ੀ ਔਖਾ ਕੰਮ ਹੁੰਦਾ ਹੈ, ਪਰ ਆਪਣੀ ਜੀਵਨੀ ਆਪ ਤਿਆਰ ਕਰਨੀ ਉਸ ਤੋਂ ਕਿਤੇ ਔਖੇਰਾ ਕੰਮ ਹੈ—ਏਸ ਲਈ ਨਹੀਂ ਕਿ ਕਈ ਘਟਨਾਵਾਂ ਵਿੱਸਰ ਜਾਂਦੀਆਂ ਹਨ, ਸਗੋਂ ਏਸ ਲਈ ਕਿ ਬੰਦਾ ਅਨੇਕ ਅਣਸੁਖਾਵੀਆਂ ਘਟਨਾਵਾਂ ਨੂੰ ਜਾਣ-ਬੁੱਝ ਕੇ ਹਵਾ ਨਹੀਂ ਲਵਾਉਣੀ ਚਾਹੁੰਦਾ। ਹਰ ਬੰਦੇ ਦਾ ਇਕ ਮਾਨਸਿਕ ਕਬਾੜਖ਼ਾਨਾ ਹੁੰਦਾ ਹੈ, ਜਿਸ ਵਿਚ ਆਪਣੀਆਂ ਹਾਰਾਂ, ਖ਼ੁਨਾਮੀਆਂ, ਬੇਵਫ਼ਾਈਆਂ, ਬੇਈਮਾਨੀਆਂ, ਕੁਰਹਿਤਾਂ, ਦੁਰਾਚਾਰਾਂ, ਕਮੀਨਗੀਆਂ, ਮਾਨਹਾਨੀਆਂ, ਹੇਠੀਆਂ, ਕਾਮ-ਕ੍ਰੋਧ-ਲੋਭ-ਮੋਹ-ਹੰਕਾਰ ਤੇ ਈਰਖਾ ਦੇ ਨਸ਼ੇ ਹੇਠ ਕੀਤੇ ਗਏ ਕੁਕਰਮਾਂ ਤੇ ਅਤਿਆਚਾਰਾਂ, ਆਦਿ ਦਾ ਕਬਾੜ ਬੰਦ ਕਰ ਕੇ ਵੱਡਾ ਸਾਰਾ ਤਾਲਾ ਲਾ ਦਿੱਤਾ ਜਾਂਦਾ ਹੈ। ਹਰ ਭੱਦਰ ਪੁਰਸ਼ ਆਪਣੇ 'ਨਾਮ' ਨੂੰ ਆਪਣੇ ਲੁਕਾਏ ਕਬਾੜ ਦੀ ਲੀਕ ਲੱਗਣ ਤੋਂ ਬਚਾਈ ਰੱਖਣ ਦਾ ਜਤਨ ਕਰਦਾ ਹੈ। ਕਬਾੜ ਵਾਲੀ ਸਮੱਗਰੀ ਭਾਵੇਂ ਮਲਕੀਅਤ ਤਾਂ ਮਾਲਕ ਦੀ ਆਪਣੀ ਹੀ ਹੁੰਦੀ ਹੈ, ਪਰ ਉਹ ਇਸ ਦੀ ਮਾਲਕੀ ਨੂੰ ਗੁਪਤ ਤੇ ਗੁਮਨਾਮ ਰੱਖਣ ਲਈ ਲੱਖ ਜਤਨ ਕਰਦਾ ਹੈ। ਉਹ ਬਿਲਕੁਲ ਨਹੀਂ ਚਾਹੁੰਦਾ ਕਿ ਏਸ ਅੰਨ੍ਹੇ ਕਮਰੇ ਵਿਚ ਆਪਣਿਆਂ ਤੇ ਬੇਗਾਨਿਆਂ ਦੀਆਂ ਅੱਖਾਂ ਤੋਂ ਉਹਲੇ ਪਏ ਕਬਾੜ ਵਿੱਚੋਂ ਕਿਸੇ ਦੀ ਭਿਣਕ-ਮਾਤਰ ਵੀ ਕਿਸੇ ਦੇ ਕੰਨਗੋਚਰ ਹੋ ਜਾਏ। ਬੰਦਾ ਦੁਨੀਆ ਦੇ ਸਾਹਮਣੇ

ਆਪਣਾ ਬਿੰਬ ਪਾਕ-ਸਾਫ਼, ਸੁਥਰਾ, ਅਸਲੋਂ ਨਿਰਮਲ ਰੂਪ ਵਿਚ ਪੇਸ਼ ਕਰਨਾ ਚਾਹੁੰਦਾ ਹੈ। ਉਹ ਚਾਹੁੰਦਾ ਹੈ, ਲੋਕ ਉਸ ਦੀ ਸੋਭਾ ਕਰਨ। ਉਸ ਦੇ ਗੁਣ ਗਾਏ ਜਾਣ, ਥੋੜ੍ਹੀ ਜਿਹੀ ਫੁਲਾਉਣੀ ਉਸ ਨੂੰ ਲੇਲਾ ਬਣਾ ਕੇ ਰੱਖ ਦੇਂਦੀ ਹੈ। ਉਹ ਆਪ ਹੀ ਆਪਣੀਆਂ ਸਿਫ਼ਤਾਂ ਕਰਨ ਲੱਗ ਜਾਂਦਾ ਹੈ। ਕਈ ਵਾਰੀ ਉਸ ਨੂੰ ਪਤਾ ਹੀ ਨਹੀਂ ਲੱਗਦਾ ਕਿ ਬੋਲਦਿਆਂ-ਬੋਲਦਿਆਂ ਉਹ, ਨਾ ਚਾਹੁੰਦਿਆਂ ਵੀ, ਆਪਣੇ ਕਿਸੇ ਨਾ ਕਿਸੇ ਗੁਣ ਦੀ ਤਾਰੀਫ਼ ਹੀ ਕਰਦਾ ਰਿਹਾ ਹੈ। ਮਿੱਠੇ ਨੂੰ ਅਪਣਾਉਣ ਤੇ ਕੌੜੇ ਨੂੰ ਥੂਹ ਕਰ ਕੇ ਸੁੱਟ ਦੇਣ ਦੀ ਰੁਚੀ ਵਿਸ਼ਵ-ਵਿਆਪੀ ਹੈ। ਏਸੇ ਲਈ, ਸੱਚੀ ਤੇ ਸੁੱਚੀ ਆਪਬੀਤੀ ਲਿਖਣੀ ਬਹੁਤ ਹੀ ਔਖਾ ਕੰਮ ਹੈ। ਮੈਂ ਪੰਜਾਬੀ ਦੀਆਂ ਜਿੰਨੀਆਂ ਕੁ ਆਪਬੀਤੀਆਂ ਪੜ੍ਹੀਆਂ ਹਨ, ਉਨ੍ਹਾਂ ਵਿੱਚੋਂ ਕਿਸੇ ਵਿਰਲੀ ਘਟਨਾ ਨੂੰ ਛੱਡ ਕੇ ਕੇਵਲ ਉਹੀ ਘਟਨਾਵਾਂ ਪੇਸ਼ ਕੀਤੀਆਂ ਹੋਈਆਂ ਮਿਲੀਆਂ, ਜੋ ਲੇਖਕ ਦੇ ਆਤਮ-ਬਿੰਬ ਨੂੰ ਲਿਸ਼ਕਾਉਂਦੀਆਂ ਤੇ ਉਸ ਦੇ ਪਰ-ਬਿੰਬ ਨੂੰ ਪਰਵਾਨ-ਹੋਣ-ਜੋਗ ਬਣਾਉਣ ਵਿਚ ਸਹਾਈ ਹੋ ਸਕਦੀਆਂ ਸਨ। ਮੈਂ ਇਹੋ ਜਿਹੀਆਂ ਆਪਬੀਤੀਆਂ ਨੂੰ ਈਮਾਨਦਾਰ ਪੇਸ਼ਕਾਰੀ ਦੇ ਨਮੂਨੇ ਨਹੀਂ ਮੰਨਦਾ।

ਮੈਂ ਵੀ ਲੋਕਾਂ ਵਿਚ ਆਪਣੇ ਬਿੰਬ ਨੂੰ ਬੇਦਾਗ਼ ਦੱਸਣ ਲਈ, ਆਪਣੇ ਅੰਤਹਕਰਣ ਦੇ ਓਹਲੇ ਵਿਚ ਇਕ ਘੁੱਪ ਹਨੇਰੀ ਕੋਠੜੀ ਬਣਾਈ ਹੋਈ ਸੀ, ਜਿਸ ਵਿਚ ਕਬਾੜ ਸੁੱਟੀ ਜਾਂਦਾ ਸਾਂ। ਜੀਵਨੀ ਲਿਖਣ ਦਾ ਜਤਨ ਸ਼ੁਰੂ ਕੀਤਾ ਤਾਂ ਮੈਂ ਇਸ ਹਨੇਰ ਕੋਠੜੀ ਦੇ ਦਰ ਖੋਲ੍ਹ ਦਿੱਤੇ ਤਾਂ ਜੋ ਮੈਂ ਆਪਣੇ ਅੰਤਹਕਰਣ ਨੂੰ ਲੁਕਾਉਣਜੋਗ ਦ੍ਰਿਸ਼ਾਂ ਉੱਤੇ ਸਦੀਵੀ ਪਹਿਰਾ ਦੇਣ ਦੇ ਬੇਲੋੜੇ ਕਸ਼ਟ ਤੋਂ ਆਜ਼ਾਦ ਕਰ ਸਕਾਂ। ਜੋ ਕੁੱਝ ਮੈਂ ਹਰ ਕਿਸੇ ਪਾਸੋਂ ਲੁਕਾਈ ਰੱਖਿਆ ਹੈ, ਉਹ ਲੁਕਾਉਣਜੋਗ ਸੀ ਕਿ ਨਹੀਂ, ਇਹ ਫੈਸਲਾ ਹੁਣ ਮੇਰੇ ਪਾਠਕ ਆਪ ਕਰ ਸਕਣਗੇ, ਪਰ ਮੈਂ ਆਪਣੀ ਜੀਵਨੀ ਦੇ ਕੁੱਝ ਮੁੱਢਲੇ ਪੱਤਰੇ ਲਿਖ ਕੇ ਆਪਣੇ ਆਪ ਨੂੰ ਹੌਲਾ ਫੁੱਲ ਮਹਿਸੂਸ ਕਰ ਰਿਹਾ ਹਾਂ। ਹੁਣ ਮੇਰੇ ਪਾਸ ਪਹਿਲੇ ਵੀਹ ਵਰ੍ਹਿਆਂ ਬਾਰੇ ਕੁੱਝ ਵੀ ਨਹੀਂ ਹੈ ਜਿਸ ਨੂੰ ਲੁਕਾਉਣ ਲਈ ਆਪਣੇ ਆਪੇ ਦੀ ਮਲੀਨਤਾ ਉੱਤੇ ਨਿਰਮਲਤਾ ਦਾ ਪੋਚਾ ਫੇਰਨ ਦੀ ਖੇਚਲ ਕਰਦਾ ਰਹਾਂ। ਮੈਂ ਜੋ ਸਾਂ, ਜਿਹੋ ਜਿਹਾ ਵੀ ਹੁੰਦਾ ਸਾਂ, ਸਭ ਦੇ ਸਾਹਮਣੇ ਹਾਂ; ਜੋ ਨਹੀਂ ਸਾਂ, ਉਹ ਵੀ ਪੇਸ਼ ਹੈ। ਹੁਣ ਮੇਰੇ ਪਾਸ ਲੁਕਾ ਜਾਂ ਓਹਲੇ ਵਾਲੀ ਕੋਈ ਗੱਲ ਨਹੀਂ ਰਹਿ ਗਈ।

## 4.

ਮੈਂ ਇਕ ਬਹੁਤ ਹੀ ਛੋਟੇ ਅਨੁਭਵ-ਖੇਤਰ ਦਾ ਖਿਡਾਰੀ ਰਿਹਾ ਹਾਂ। ਮੇਰੀ ਜ਼ਿੰਦਗੀ ਵਿਚ ਕੋਈ ਖ਼ਾਸ ਉਤਾਰ-ਚੜ੍ਹਾਅ ਨਹੀਂ ਆਏ। ਮੈਂ ਕਿਸੇ ਸਿਆਸੀ ਅਖਾੜੇ ਦਾ ਮੱਲ ਨਹੀਂ ਰਿਹਾ; ਮੈਂ ਵਪਾਰ ਜਾਂ ਉਦਯੋਗ ਦੇ ਧੰਦੇ ਦੀ ਉੱਚੀ ਤਾਂ ਕਿਤੇ ਰਹੀ, ਪਹਿਲੀ ਪੌੜੀ ਵੀ ਨਹੀਂ ਚੜ੍ਹਿਆ; ਮੈਂ ਥੀਏਟਰ ਜਾਂ ਫ਼ਿਲਮ ਵਿਚ ਚਮਕਣ ਵਾਲਾ ਤਾਰਾ ਨਹੀਂ ਬਣਿਆ; ਨਾ ਮੈਂ ਰਾਸ਼ਟਰੀ ਜਾਂ ਅੰਤਰ-ਰਾਸ਼ਟਰੀ ਪ੍ਰਸਿੱਧੀ ਵਾਲਾ ਕੋਈ ਖਿਡਾਰੀ ਬਣਿਆ। ਮੈਂ ਸਾਹਿੱਤ ਦੇ ਖੇਤਰ ਦਾ ਵੀ ਕੋਈ ਬਹੁ-ਚਰਚਿਤ ਸ਼ਾਹਸਵਾਰ ਨਹੀਂ ਹਾਂ—ਕਵੀ ਨਹੀਂ, ਨਾਵਲਕਾਰ ਨਹੀਂ, ਕਹਾਣੀਕਾਰ ਨਹੀਂ, ਨਾਟਕਕਾਰ ਨਹੀਂ, ਆਲੋਚਕ ਵੀ ਨਹੀਂ—ਬਸ ਕੁੱਝ ਲੇਖ ਲਿਖੇ, ਕੁੱਝ ਅਨੁਵਾਦ ਕੀਤੇ ਤੇ ਜਾਂ ਫੇਰ ਬਾਲਾਂ ਨਾਲ ਗੱਲਾਂ ਕੀਤੀਆਂ। ਫੇਰ ਵੀ ਦਲੇਰੀ ਕਰਨ ਬੈਠ ਗਿਆ ਹਾਂ, ਆਪਬੀਤੀ ਲਿਖਣ ਦੀ! ਮੈਂ ਇਕ ਸਾਧਾਰਨ ਆਦਮੀ ਹਾਂ ਤੇ ਇਹ ਜੀਵਨੀ ਵੀ, ਇਸੇ ਲਈ ਇਕ ਸਾਧਾਰਨ ਬੰਦੇ ਦੀ ਜੀਵਨੀ ਹੈ। ਪਰ ਜ਼ਿੰਦਗੀ ਦਾ ਰੰਗ

ਇਹ ਹੈ ਕਿ ਬੰਦਾ ਚਾਹੇ ਅਸਾਧਾਰਨ ਹੋਵੇ ਜਾਂ ਸਾਧਾਰਨ, ਕਿਸੇ ਇਕ ਦਾ ਜੀਵਨ-ਬਿਉਰਾ, ਕਿਸੇ ਹੋਰ ਦੇ ਜੀਵਨ-ਬਿਉਰੇ ਦਾ ਉਤਾਰਾ ਨਹੀਂ ਹੁੰਦਾ। ਦੂਜੇ, ਉਹ ਦੋਵੇਂ ਜੀਵਨ, ਪਾਠਕ ਨੂੰ ਇੱਕੋ ਜਿਹੀ ਧੂਹ ਪਾਉਣ ਵਾਲੇ ਹੋ ਸਕਦੇ ਹਨ। ਇਸ ਸੋਚ ਅਨੁਸਾਰ, ਮੇਰਾ ਜਤਨ ਸਾਰਥਕ ਬਣ ਜਾਂਦਾ ਹੈ। ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਕਿਸੇ ਸਾਧਾਰਨ ਤੋਂ ਸਾਧਾਰਨ ਬੰਦੇ ਦਾ ਜੀਵਨ ਵੀ, ਸਿੱਧੀ ਲੀਕ ਵਰਗਾ ਨਹੀਂ ਹੁੰਦਾ। ਹਰ ਇਕ ਦੇ ਜੀਵਨ ਵਿਚ ਨਿੱਕੇ ਜਾਂ ਵੱਡੇ ਉਤਾਰ-ਚੜ੍ਹਾਅ ਹੁੰਦੇ ਹੀ ਹਨ। ਮੇਰੇ ਜੀਵਨ ਦੀ ਲੀਕ ਵੀ ਕਿਤੋਂ ਕੁੱਬੀ ਰਹੀ ਹੈ ਤੇ ਕਿਤੋਂ ਲੱਕੀ। ਮੈਂ ਆਪਣੀ ਆਪਬੀਤੀ ਵਿਚ ਇਨ੍ਹਾਂ ਹੀ ਕੁੱਬਾਂ ਤੇ ਲੱਕਾਂ ਨੂੰ ਕਲਮਬੰਦ ਕਰਨ ਦਾ ਜਤਨ ਕੀਤਾ ਹੈ। ਮੇਰੀ ਸਭ ਤੋਂ ਵੱਡੀ ਮੁਸ਼ਕਲ ਇਹ ਸੀ ਕਿ ਜੇ ਮੈਂ ਆਪਣੀ ਸਾਧਾਰਨਤਾ ਨੂੰ ਅਸਾਧਾਰਨ ਜਤਾ ਕੇ ਦਿਲਚਸਪ ਬਣਾਉਣ ਦਾ ਜਤਨ ਕਰਦਾ ਜਾਂ ਉਸ ਉੱਤੇ ਥੋੜੀ ਜਿਹੀ ਕਵਿਤਾ ਧੂੜ ਦੇਂਦਾ ਤਾਂ ਮੈਨੂੰ ਅਸਲੀਅਤ ਦੇ ਪਹੇ ਤੋਂ ਕੁੱਝ ਹਟਣਾ ਪੈਂਦਾ ਸੀ, ਜੋ ਮੈਂ ਕਿਸੇ ਸੂਰਤ ਵੀ ਨਹੀਂ ਸੀ ਹੋਣ ਦੇਣਾ ਚਾਹੁੰਦਾ ਤੇ ਜੇ ਸਾਧਾਰਨ ਘਟਨਾਵਾਂ ਦੀ ਲੜੀ ਬਣਾ ਕੇ ਪਾਠਕ ਦੇ ਸਨਮੁਖ ਪਰੋਸ ਦਿਆਂ ਤਾਂ ਇਹ ਰਚਨਾ ਨਾ ਮੇਰੇ ਮਨ ਨੂੰ ਭਾ ਸਕਦੀ ਸੀ, ਨਾ ਕਿਸੇ ਹੋਰ ਦੇ ਮਨ ਨੂੰ। ਇਹ ਅਕਾ-ਥਕਾ ਦੇਣ ਵਾਲਾ ਪਾਠ ਬਣ ਜਾਣਾ ਸੀ। ਏਸ ਲਈ ਮੈਂ ਆਪਣੀ ਯਾਦ ਵਿੱਚੋਂ ਕੇਵਲ ਉਹੀ ਪਾਤਰ, ਸਥਿਤੀਆਂ ਤੇ ਘਟਨਾਵਾਂ ਚੁਣ ਲਈਆਂ ਹਨ, ਜੋ ਮੈਨੂੰ ਗੌਲਣਜੋਗ ਲੱਗੀਆਂ ਹਨ। ਜੇ ਮੇਰੇ ਬਿਆਨ ਨੇ ਇਨ੍ਹਾਂ ਪਾਤਰਾਂ, ਸਥਿਤੀਆਂ ਜਾਂ ਘਟਨਾਵਾਂ ਨੂੰ ਮੇਰੇ ਪਾਠਕਾਂ ਲਈ ਵੀ ਗੌਲਣਜੋਗ ਬਣਾ ਦਿੱਤਾ ਹੋਵੇ ਤਾਂ ਮੈਂ ਸਮਝਾਂਗਾ ਕਿ ਸਾਧਾਰਨ ਬੰਦੇ ਦੀ ਆਪਬੀਤੀ ਦੇ ਨਿੱਕੇ-ਨਿੱਕੇ ਉਤਾਰ-ਚੜ੍ਹਾ ਵੀ ਕਿਸੇ ਵੱਡੇ ਜਾਂ ਅਸਾਧਾਰਨ ਵਿਅਕਤੀ ਦੇ ਵੱਡੇ-ਵੱਡੇ ਉਤਾਰਾਂ ਤੇ ਚੜ੍ਹਾਵਾਂ ਦਾ ਸਫਲ ਮੁਕਾਬਲਾ ਕਰ ਸਕਦੇ ਹਨ। ਸ਼ਰਤ ਕੇਵਲ ਇਹ ਹੈ ਕਿ ਬਿਆਨ ਕਰਨ ਵਾਲੇ ਦੀ ਕਲਮ ਵਿਚ ਜਾਨ ਹੋਵੇ ਸਹੀ।

## 5.

ਮੇਰਾ ਗ਼ਰੀਬੀ ਦਾਅਵਾ ਹੈ ਕਿ ਮੈਂ ਜੋ ਵੀ ਇਸ ਆਪਬੀਤੀ ਵਿਚ ਲਿਖਿਆ ਹੈ, ਬਿਲਕੁਲ ਠੀਕ ਲਿਖਿਆ ਹੈ। ਮੈਂ ਇਸ ਦੇ ਦਰੁਸਤ ਹੋਣ ਦੀ ਸਹੁੰ ਖਾਣ ਨੂੰ ਤਿਆਰ ਹਾਂ। ਫੇਰ ਵੀ, ਕੋਈ ਨਾਂ, ਕੋਈ ਤਾਰੀਖ਼ ਜਾਂ ਕਿਸੇ ਅਸਥਾਨ ਦੇ ਨਾਂ ਦੀ ਭੁੱਲ ਹੋ ਗਈ ਹੋਵੇ ਜਾਂ ਵੇਰਵਿਆਂ ਦੀ ਤਰਤੀਬ ਵਿਚ ਕੋਈ ਗ਼ਲਤੀ ਹੋ ਗਈ ਹੋਵੇ ਤਾਂ ਮੈਂ ਖਿਮਾ ਮੰਗਣ ਨੂੰ ਤਿਆਰ ਹੋਵਾਂਗਾ। ਉਮਰ ਦਾ ਤਕਾਜ਼ਾ ਹੈ, ਸਹਿਵਨ ਤਾਂ ਇਉਂ ਹੋ ਜਾਂਦਾ ਹੈ, ਪਰ ਜਾਣ-ਬੁੱਝ ਕੇ ਕਿਸੇ ਵੀ ਗੱਲ ਨੂੰ ਛੱਡਣ ਜਾਂ ਉਸ ਉੱਤੇ ਪਰਦਾ ਪਾਉਣ ਜਾਂ ਆਪਣੇ ਪਾਸੋਂ ਘੜ ਕੇ ਵਧਾ ਦੇਣ ਦਾ ਜਤਨ ਨਹੀਂ ਕੀਤਾ ਗਿਆ। ਵੈਸੇ ਤਾਂ ਸ਼ੁਰੂ ਤੋਂ ਹੀ ਮੇਰੇ ਲਈ ਨਾਂ, ਤਾਰੀਖ਼ਾਂ ਤੇ ਗਿਣਤੀਆਂ ਦਾ ਚੇਤੇ ਰੱਖਣਾ ਕਦੀ ਵੀ ਸੌਖਾ ਮਸਲਾ ਨਹੀਂ ਰਿਹਾ, ਪਰ ਹੁਣ ਤਾਂ ਚੇਤੇ ਦੀ ਘਸਮੈਲੀ ਤਖ਼ਤੀ ਉੱਤੇ ਲਿਖੇ ਅਨੇਕ ਨਾਂ ਤੇ ਅੰਕੜੇ ਅਤੇ ਅੱਗੜ-ਪਿੱਛੜ ਦੀ ਤਰਤੀਬ ਠੀਕ ਤਰ੍ਹਾਂ ਉਠਾਈ ਨਹੀਂ ਜਾਂਦੀ। ਇਸ ਲਈ, ਜਿੱਥੋਂ ਤਕ ਸੰਭਵ ਹੋ ਸਕਿਆ ਹੈ, ਇਨ੍ਹਾਂ ਦੀ ਪ੍ਰੋੜ੍ਹਤਾ ਦਸਤਾਵੇਜ਼ਾਂ ਤੋਂ ਕਰ/ਕਰਵਾ ਲਈ ਹੈ ਤੇ ਜਾਂ ਮਤਨ ਵਿਚ ਹੀ ਅਨਿਸਚਿਤਤਾ ਪ੍ਰਗਟਾ ਦਿੱਤੀ ਹੈ। ਇਸ ਕਿਤਾਬ ਦਾ ਕੋਈ ਪਾਤਰ ਕਲਪਿਤ ਨਹੀਂ, ਕੋਈ ਘਟਨਾ ਅਜਿਹੀ ਨਹੀਂ ਜੋ ਘਟੀ ਨਾ ਹੋਵੇ ਜਾਂ ਜਿਸ ਤਰ੍ਹਾਂ ਬਿਆਨ ਕੀਤੀ ਗਈ ਹੈ, ਉਸ ਤੋਂ ਉਲਟ ਜਾਂ ਵੱਖਰੀ ਤਰ੍ਹਾਂ ਘਟੀ ਹੋਵੇ।

## 6.

ਇਹ ਕਿਤਾਬ ਲਿਖੀ ਕਿਉਂ ਗਈ ? ਇਸ ਲਈ ਨਹੀਂ ਕਿ ਲੋਕ ਇਸ ਤੋਂ ਲਾਭ ਉਠਾ ਕੇ ਆਪਣਾ ਅੱਗਾ ਸਵਾਰ ਲੈਣਗੇ। ਬਿਲਕੁਲ ਨਹੀਂ। ਇਸ ਲਈ ਵੀ ਨਹੀਂ ਲਿਖੀ ਗਈ ਕਿ ਇਸ ਨੇ ਸਾਡੇ ਸਾਹਿੱਤ ਵਿਚ ਕੋਈ ਨਵੇਂ ਪੂਰਨੇ ਪਾਉਣੇ ਹਨ। ਇਹੋ ਜਿਹੀ ਕੋਈ ਗੱਲ ਮੇਰੇ ਜ਼ਿਹਨ ਵਿਚ ਹੁੰਦੀ ਤਾਂ ਮੈਂ ਇਸ ਰਚਨਾ ਨੂੰ ਇਕ ਬਾਕਾਇਦਾ ਆਪਬੀਤੀ ਵਜੋਂ ਲਿਖਦਾ। ਪਰ ਮੈਂ ਤਾਂ ਵਿਚ-ਵਿਚਾਲਿਓਂ ਇਕ ਪਾਤਰ ਜਾਂ ਇਕ ਘਟਨਾ ਉਲੀਕ ਕੇ ਅਖ਼ਬਾਰਾਂ ਜਾਂ ਰਸਾਲਿਆਂ ਨੂੰ ਭੇਜ ਦੇਂਦਾ ਰਿਹਾ। ਮੈਨੂੰ ਪ੍ਰਸੰਸਾ ਦੀਆਂ ਚਿੱਠੀਆਂ ਆਉਂਦੀਆਂ ਰਹੀਆਂ ਤੇ ਸਾਰਾ ਜੀਵਨ ਲਿਖ ਦੇਣ ਦੀਆਂ ਮੰਗਾਂ ਵੀ। ਅੰਮ੍ਰਿਤਾ ਪ੍ਰੀਤਮ ਹੁਰਾਂ ਤਾਂ ***ਸੌਂਧੀਆਂ ਦੀ ਪਰੀ*** ਛਾਪ ਕੇ ਮੇਰੀ ਸਾਰੀ ਜੀਵਨੀ ਆਪਣੇ ਰਿਸਾਲੇ 'ਨਾਗਮਣੀ' ਵਿਚ ਛਾਪ ਦੇਣ ਦੀ ਪੇਸ਼ਕਸ਼ ਵੀ ਕੀਤੀ ਸੀ। ਕੁੱਝ ਰੋਜ਼ਾਨਾ ਅਖ਼ਬਾਰਾਂ ਦੇ ਸੰਪਾਦਕਾਂ ਨੇ ਵੀ ਇਹੋ ਕੁੱਝ ਕਰਨ ਦਾ ਲਾਲਚ ਦਿੱਤਾ ਸੀ, ਪਰ ਮੇਰੇ ਪਾਸ ਜੀਵਨੀ ਤਿਆਰ ਹੁੰਦੀ ਤਾਂ ਮੈਂ ਉਨ੍ਹਾਂ ਦੀਆਂ ਪੇਸ਼ਕਸ਼ਾਂ ਬਾਰੇ ਕੋਈ ਫ਼ੈਸਲਾ ਕਰਦਾ। ਮੈਂ ਤਾਂ ਫੁਟਕਲ ਲੇਖ ਲਿਖ ਰਿਹਾ ਸਾਂ, ਕੋਈ ਕਿਤੋਂ, ਕੋਈ ਕਿਤੋਂ। ਜਿਸ ਵੇਲੇ ਦੋ ਤਿੰਨ ਜੀਵਨੀਪਰਕ ਲੇਖ ਛਪ ਚੁੱਕੇ ਤੇ ਲੋਕਾਂ ਦੀ ਪਸੰਦ ਨੇ ਮੈਨੂੰ ਚਾਰੇ ਪਾਸਿਓਂ ਘੇਰਨਾ ਸ਼ੁਰੂ ਕਰ ਲਿਆ, ਤਾਂ ਭਾਰਤ ਤੇ ਪਾਕਿਸਤਾਨ ਦੇ ਕੁੱਝ ਮਿਹਰਬਾਨਾਂ ਦੀਆਂ ਪੁੱਛਾਂ ਆਉਣੀਆਂ ਵੀ ਸ਼ੁਰੂ ਹੋ ਗਈਆਂ ਕਿ ਕਿਤਾਬ ਛਪ ਗਈ ਹੈ ਕਿ ਨਹੀਂ ਜਾਂ ਕਿੱਥੋਂ ਮਿਲ ਸਕਦੀ ਹੈ, ਵਗ਼ੈਰਾ। ਪਰ ਬਹੁਤੀ ਕਾਹਲ ਪਾਈ ਮੇਰੇ ਬੱਚਿਆਂ ਨੇ, ਖ਼ਾਸ ਕਰਕੇ ਜੈਰੂਪ, ਰੁਪਿੰਦਰ ਤੇ ਸ਼ੁਭਚਿੰਤ ਨੇ, ਅਖੇ, ਤੁਸੀਂ ਬੇਜੱਦੇ ਹੋਵੋਗੇ, ਅਸੀਂ ਬੇਜੱਦੇ ਨਹੀਂ ਬਣਨਾ ਚਾਹੁੰਦੇ, ਸਾਨੂੰ ਤਾਂ ਦੱਸੋ ਤੁਸੀਂ ਕੌਣ ਹੋ! ਓਦੋਂ ਮੈਂ ਇਸ ਦਾ ਪਹਿਲਾ ਲੇਖ 'ਮੇਰੀ ਜੱਦ' ਤੇ ਇਸ ਤੋਂ ਅਗਲੇ ਇਕ ਦੋ ਲੇਖ ਲਿਖੇ ਤੇ ਸਾਰੀ ਸਮੱਗਰੀ ਨੂੰ ਕਿਤਾਬ ਦੀ ਸ਼ਕਲ ਦੇਣੀ ਸ਼ੁਰੂ ਕਰ ਦਿੱਤੀ। ਇਸ ਦੇ ਬਾਵਜੂਦ, ਲਗਾਤਾਰ ਕ੍ਰਮ ਅਨੁਸਾਰ ਲਿਖਣ ਦੀ ਥਾਂ, ਕਦੀ ਕੋਈ, ਕਦੀ ਕੋਈ ਖੱਪਾ ਭਰਦਾ ਰਿਹਾ। ਸੋ ਮੈਂ ਬਿਲਕੁਲ ਨਹੀਂ ਕਹਿ ਸਕਦਾ ਕਿ ਇਸ ਪੁਸਤਕ ਨਾਲ ਮੈਂ ਆਪਬੀਤੀ ਦਾ ਕੋਈ ਨਵਾਂ ਸਾਹਿੱਤਿਕ ਨਮੂਨਾ ਪੇਸ਼ ਕਰਨਾ ਲੋਚਦਾ ਹਾਂ। ਮੇਰਾ ਕੋਈ ਦਾਅਵਾ ਨਹੀਂ ਕਿ ਕਿਤਾਬ ਆਪਣੇ ਸਮੇਂ ਨੂੰ ਜਾਂ ਸਮੇਂ ਦੇ ਸੱਚ ਨੂੰ ਜਾਂ ਸਮੇਂ ਦੇ ਸਮਾਜ ਨੂੰ ਬੜੀ ਈਮਾਨਦਾਰੀ ਤੇ ਤਫ਼ਸੀਲ ਨਾਲ ਪੇਸ਼ ਕਰੇਗੀ। ਇਹ ਤਾਂ ਸਮੇਂ ਤੇ ਸਮਾਜ ਦੇ ਹਾਸ਼ੀਏ ਉੱਤੇ ਬੈਠੇ ਇਕ ਸਾਧਾਰਨ ਬੰਦੇ ਨਾਲ ਵਾਪਰੀਆਂ ਘਟਨਾਵਾਂ, ਉਸ ਦੇ ਜਾਣੂਆਂ ਬਾਰੇ ਉਸ ਦੇ ਪ੍ਰਭਾਵਾਂ ਤੇ ਕਿਸੇ ਨਾ ਕਿਸੇ ਸੁਰੱਖਿਅਕ ਛਤਰ ਹੇਠ ਵਿਚਰਦਿਆਂ, ਉਸ ਦੀਆਂ ਸੋਚਣੀਆਂ ਤੇ ਕਰਨੀਆਂ ਦਾ ਲੇਖਾ ਹੈ। ਇਸ ਆਪਬੀਤੀ ਤੋਂ ਇਹ ਜ਼ਰੂਰ ਸਾਬਤ ਹੁੰਦਾ ਹੈ ਕਿ ਦੁਨੀਆ ਵਿਚ ਕੋਈ ਮਨੁੱਖ ਅਜਿਹਾ ਨਹੀਂ, ਜਿਸ ਨਾਲ ਬੀਤੀਆਂ ਦਾ ਵੇਰਵਾ ਰੋਚਕ ਨਹੀਂ ਹੋ ਸਕਦਾ। ਸਾਡੇ ਆਲੋਚਕਾਂ ਨੂੰ ਇਸ ਰਚਨਾ ਵਿੱਚੋਂ ਪੂਰਬ-ਆਧੁਨਿਕ ਚੇਤਨਾ ਦੀ ਝਲਕ ਪਵੇਗੀ ਕਿ ਠੇਠ ਆਧੁਨਿਕ ਚੇਤਨਾ ਦੀ ਕਿ ਉੱਤਰ-ਆਧੁਨਿਕ ਚੇਤਨਾ ਦੀ—ਮੈਂ ਨਹੀਂ ਜਾਣਦਾ। ਹਾਂ, ਇਹ ਜਾਣਦਾ ਹਾਂ ਕਿ ਇਸ ਵਿਚ ਫ਼ਲਸਫ਼ੀਆਨਾ ਡੂੰਘਾਈ ਹੈ ਨਹੀਂ, ਨੈਤਿਕ ਅਗਵਾਈ ਹੈ ਨਹੀਂ ਤੇ ਨਾ ਵਿਹਾਰਕ ਸੇਧ ਹੈ। ਮੈਂ ਇਸ ਪੁਸਤਕ ਦੀ ਰਚਨਾ ਵੇਲੇ ਇਹੋ ਜਿਹਾ ਕੁੱਝ ਵੀ ਆਪਣੇ ਸਾਹਮਣੇ ਨਹੀਂ ਸੀ ਰੱਖਿਆ। ਮੇਰਾ ਸਾਰਾ ਜਤਨ ਦੋ ਪਾਸੇ ਲੱਗਾ ਹੋਇਆ ਸੀ। ਪਹਿਲਾ ਇਹ ਕਿ ਮੈਂ ਆਪਣੀ ਉਮਰ ਦੀ ਕੁੰਜ ਲਾਹ ਕੇ ਬਾਲ-ਜੂਨ ਵਿਚ ਕਿਵੇਂ ਜਾ ਪਵਾਂ ਤਾਂ ਜੋ ਆਪਣੇ ਓਦੋਂ ਦੇ ਹੰਢਾਏ ਭਾਵ-ਪ੍ਰਭਾਵ

ਇੰਨ-ਬਿੰਨ ਪ੍ਰਗਟਾ ਸਕਾਂ। ਦੂਜਾ ਜਤਨ ਮੇਰਾ ਇਹ ਸੀ ਕਿ ਜੋ ਵੀ ਲਿਖਾਂ, ਉਹ ਮੇਰੇ ਪਾਠਕਾਂ ਲਈ ਰਸੀਲ ਜ਼ਰੂਰ ਹੋਵੇ। ਇਸ ਵੇਲੇ ਮੇਰੀ ਯਾਦ-ਸ਼ਕਤੀ, ਵਿੱਚੋਂ ਵਿੱਚੋਂ ਖੰਡਿਤ ਹੋਣ ਲੱਗ ਪਈ ਹੈ ਪਰ ਸ਼ੁਕਰ ਹੈ ਕਿ ਬਚਪਨ ਦੇ ਅਨੇਕ ਨਾਂ ਤੇ ਘਟਨਾਵਾਂ, ਆਦਿ, ਮੇਰੇ ਮਾਨਸਿਕ ਚਿਤਰਪਟ ਉੱਤੇ ਫ਼ਿਲਮ ਦੀ ਤਰ੍ਹਾਂ ਇੰਨ-ਬਿੰਨ ਆਉਂਦੀਆਂ ਰਹੀਆਂ ਹਨ।

## 7.

ਜੇ ਮੇਰਾ ਸਰੀਰ ਮੇਰੇ ਨਾਲ ਵਫ਼ਾ ਨਿਭਾਉਂਦਾ ਰਿਹਾ ਤਾਂ ਮੈਂ ਆਪਣੀਆਂ ਹੋਰ ਰਚਨਾਵਾਂ ਦੇ ਨਾਲ ਨਾਲ, ਇਸ ਕਿਤਾਬ ਨੂੰ ਵੀ ਅੱਗੇ ਤੋਰਨ ਲਈ ਕਦੀ ਕਦੀ ਵਕਤ ਕੱਢਣ ਦਾ ਜਤਨ ਕਰਦਾ ਰਹਾਂਗਾ। ਪਰ ਜੇ ਸਰੀਰ ਨੇ ਹੋਰ ਸਾਥ ਦੇਣ ਤੋਂ ਨਾਂਹ ਕਰ ਦਿੱਤੀ ਤਾਂ ਏਨੇ ਲਿਖੇ ਨੂੰ ਹੀ ਬਹੁਤਾ ਜਾਣਨ ਦੀ ਕਿਰਪਾ ਕਰ ਦੇਣੀ।

ਅੰਤ ਵਿਚ ਮੈਂ ਆਪਣੇ ਸਟੈਨੋ, ਸ. ਸਤਪਾਲ ਸਿੰਘ ਦਾ ਸ਼ੁਕਰਗੁਜ਼ਾਰ ਹਾਂ ਕਿ ਉਸ ਨੇ ਇਸ ਰਚਨਾ ਦੇ ਆਦਿ ਤੋਂ ਅੰਤ ਤਕ, ਬੜੇ ਸਬਰ ਨਾਲ, ਮੇਰਾ ਸਾਥ ਨਿਭਾਇਆ ਹੈ।

1.6.2001 **ਪ੍ਰੀਤਮ ਸਿੰਘ**

# ਮੇਰੀ ਜੱਦ

ਮਈ 1959 ਦੀ ਗੱਲ ਹੈ, ਪੰਜਾਬੀ ਦੇ ਇਕ ਨਵੇਂ-ਲੱਭੇ ਮੱਧ-ਕਾਲੀ ਕਵੀ 'ਹਰੀਏ' ਬਾਰੇ ਖੋਜ ਕਰਦਿਆਂ, ਜਦੋਂ ਮੈਨੂੰ ਬਠਿੰਡੇ ਜ਼ਿਲੇ ਦੇ ਇਕ ਪਿੰਡ 'ਬੱਲੂਆਣੇ' ਵਿਚ ਜਾਣ ਦਾ ਮੌਕਾ ਮਿਲਿਆ ਤਾਂ ਜਿਸ ਗੱਲ ਨੇ ਮੈਨੂੰ ਬੇਹੱਦ ਹੈਰਾਨ ਕੀਤਾ, ਉਹ ਸੀ ਪਿੰਡ ਦੇ ਵਾਸੀਆਂ ਦੀ ਆਪਣੀ ਜੱਦ ਬਾਰੇ ਜਾਣਕਾਰੀ। ਜਿਸ ਕਿਸੇ ਤੋਂ 'ਦੀਵਾਨਿਆਂ' ਬਾਰੇ (ਹਰੀਆ 'ਦੀਵਾਨਾ' ਸੀ) ਜਾਂ 'ਹਰੀਏ-ਬਾਲੇ' ਬਾਰੇ ('ਬਾਲਾ' ਹਰੀਏ ਦਾ ਵੱਡਾ ਭਰਾ ਸੀ) ਕੋਈ ਸੂਚਨਾ ਮਿਲਦੀ, ਮੈਂ ਆਪਣੀ ਕਾਪੀ ਉੱਤੇ ਸੂਚਨਾ-ਦਾਤਾ ਦੇ ਨਾਂ ਨਾਲ ਉਸ ਦੇ ਪਿਤਾ ਦਾ ਨਾਂ ਵੀ ਲਿਖ ਲੈਂਦਾ। ਪਰ ਮੈਨੂੰ ਛੇਤੀ ਪਤਾ ਲੱਗ ਗਿਆ ਕਿ ਕੇਵਲ ਪਿਤਾ ਦਾ ਨਾਂ ਦੱਸ ਕੇ ਆਪਣੀ ਸ਼ਨਾਖ਼ਤ ਦੇ ਨਿਸਚਿਤ ਹੋ ਜਾਣ ਬਾਰੇ ਬਹੁਤ ਘੱਟ ਸੂਚਨਾ-ਦਾਤਿਆਂ ਦੀ ਸੰਤੁਸ਼ਟੀ ਹੁੰਦੀ ਸੀ, ਸੋ ਉਹ, ਇੱਕੋ ਸਾਹੇ, ਆਪਣੇ ਪਿਛਲੇ ਦਸ-ਬਾਰਾਂ ਵਡਿੱਕਿਆਂ ਦੇ ਨਾਂ ਗਿਣਾ ਜਾਂਦੇ ਸਨ :

"ਮੈਂ ਜੀ ਭਜਨ ਸਿਹੁੰ, ਝੁੰਮਣ ਦਾ, ਝੁੰਮਣ ਬੂਝੇ ਦਾ, ਬੂਝਾ ਬਹਾਲੀ ਦਾ, ਬਹਾਲੀ ਵੀਰੂ ਦਾ, ਵੀਰੂ ਲੱਖੂ ਦਾ, ਲੱਖੂ ਸਾਧੂ ਦਾ, ਸਾਧੂ ਰਾਮਦਾਸ ਦਾ, ਰਾਮਦਾਸ ਸੰਤੋਖੀ ਦਾ...";

"ਮੇਰਾ ਨਾਂ ਐ ਜੀ ਬਿਸ਼ਨ ਸਿੰਘ, ਪੁੱਤਰ ਕੌਕਰ ਦਾ, ਕੌਕਰ ਪੁੱਤਰ ਅਤਰੇ ਦਾ, ਅਤਰਾ ਪੁੱਤਰ ਕਾਬਲ ਦਾ, ਕਾਬਲ ਪੁੱਤਰ ਸ਼ਮੀਰ ਦਾ, ਸ਼ਮੀਰ ਪੁੱਤਰ ਮਾਧੋ ਦਾ, ਮਾਧੋ ਪੁੱਤਰ ਸੁਜਾਨ ਦਾ, ਸੁਜਾਨ ਪੁੱਤਰ ਰਾਮਦਾਸ ਦਾ, ਰਾਮਦਾਸ ਪੁੱਤਰ ਸੰਤੋਖੀ ਦਾ ਤੇ ਸੰਤੋਖੀ ਬਾਲੇ ਦਾ..."।

ਇਸੇ ਤਰ੍ਹਾਂ, ਅਰਬ ਦੇ ਬੱਦੂ ਲੋਕ, ਆਪਣੇ ਪੂਰਵਜਾਂ ਦੀਆਂ ਤਾਂ ਕਿਤੇ ਰਹੀਆਂ, ਆਪਣੇ ਘੋੜਿਆਂ ਦੀਆਂ ਪੀੜ੍ਹੀਆਂ ਵੀ, ਬੜੇ ਫ਼ਖ਼ਰ ਨਾਲ, ਹਜ਼ਰਤ ਅਲੀ ਦੇ ਘੋੜੇ ਤਕ ਸੁਣਾ ਦਿਆ ਕਰਦੇ ਸਨ।

ਬੱਲੂਆਣੇ ਦੇ ਵਸਨੀਕਾਂ ਤੇ ਅਰਬੀ ਘੋੜਿਆਂ ਦੇ ਬੱਦੂ ਮਾਲਕਾਂ ਨੇ ਆਪਣੇ ਚੇਤਿਆਂ ਵਿਚ ਜਿਸ ਤਰ੍ਹਾਂ ਆਪਣੇ ਤੇ ਆਪਣੇ ਘੋੜਿਆਂ ਦਿਆਂ ਬਜ਼ੁਰਗਾਂ ਦੇ ਨਾਂ ਸਾਂਭ ਕੇ ਰੱਖੇ ਹਨ, ਉਸ ਦੀ ਦਾਦ ਦਿੱਤੇ ਬਿਨਾਂ ਨਹੀਂ ਰਿਹਾ ਜਾਂਦਾ। ਇਨ੍ਹਾਂ ਦੇ ਮੁਕਾਬਲੇ ਉੱਤੇ ਮੇਰੀ ਯਾਦ ਨੇ ਤਾਂ ਮੈਨੂੰ ਤਕਰੀਬਨ ਨੰਗਾ-ਬੁੱਚਾ ਯਤੀਮ ਹੀ ਬਣਾ ਛੱਡਿਆ ਹੈ, ਕਿਉਂਕਿ ਮੈਨੂੰ ਤਾਂ ਆਪਣੇ ਪਿਉ ਦੇ ਪਿਉ ਤੋਂ ਅੱਗੇ ਕਿਸੇ ਵਡੇਰੇ ਦਾ ਕੁੱਝ ਵੀ ਪਤਾ ਨਹੀਂ ਹੈ। ਪਿਉ ਤੇ ਦਾਦੇ ਦੇ ਜਿਹੜੇ ਦੋ ਨਾਂ ਚੇਤੇ ਵਿਚ ਅਟਕੇ ਹੋਏ ਹਨ, ਜੇ ਕਿਤੇ ਇਹ ਨਾਂ ਵੀ ਚੇਤੇ ਦੀ ਤਖ਼ਤੀ ਤੋਂ ਮੇਸੇ ਜਾਂਦੇ ਤਾਂ ਮੈਂ ਆਪਣੀ ਜੱਦ ਬਾਰੇ ਕਿਸੇ ਨੂੰ ਕੀ ਦੱਸਦਾ ? ਨਾਦਰ ਸ਼ਾਹ ਨੂੰ ਲੋੜ ਪਈ ਤਾਂ ਉਸ ਨੇ ਆਪਣੀ ਗੁਮਨਾਮ ਜੱਦ ਨੂੰ ਨਾਮਦਾਰ ਬਣਾਉਣ ਦੀ ਬੜੀ ਵਧੀਆ ਤਰਕੀਬ ਲੱਭ ਲਈ ਸੀ। ਜਦੋਂ ਉਹ ਦਿੱਲੀ ਫ਼ਤਹਿ ਕਰ ਕੇ ਮੁਗ਼ਲ

ਸ਼ਹਿਜ਼ਾਦੀ ਨੂੰ ਵਰਨ ਲਈ ਮੰਡਪ ਵਿਚ ਬੈਠਾ ਤਾਂ ਕਾਜ਼ੀ ਨੇ ਰਿਵਾਜ ਅਨੁਸਾਰ, ਬੰਸਾਵਲੀ ਦੀ ਪੁੱਛ ਕੀਤੀ। ਨਾਦਰ ਸ਼ਾਹ ਆਪਣੇ ਖ਼ਾਨਦਾਨ ਦੇ ਜ਼ੋਰ ਨਾਲ ਨਹੀਂ, ਆਪਣੀ ਤਲਵਾਰ ਦੇ ਜ਼ੋਰ ਨਾਲ ਤਖ਼ਤ ਤੇ ਤਾਜ ਦਾ ਮਾਲਕ ਬਣਿਆ ਸੀ। ਉਹ ਝੱਟ ਬੋਲਿਆ, ਲਿਖੋ : 'ਨਾਦਰ, ਬਿਨ ਸ਼ਮਸ਼ੀਰ (ਨਾਦਰ, ਸੁਪੁੱਤਰ 'ਸ਼ਮਸ਼ੀਰ', ਅਰਥਾਤ ਤਲਵਾਰ ਦਾ), ਬਿਨ ਸ਼ਮਸ਼ੀਰ, ਬਿਨ ਸ਼ਮਸ਼ੀਰ, ਬਿਨ ਸ਼ਮਸ਼ੀਰ...। ਨਾਦਰ ਵਾਂਗ ਜੱਦ ਤਾਂ ਮੇਰੀ ਵੀ ਗਵਾਚੀ ਫਿਰਦੀ ਹੈ, ਪਰ ਮੇਰੀ ਬਦਕਿਸਮਤੀ ਇਹ ਹੈ ਕਿ ਮੈਂ ਆਪਣੀ ਜਾਂ ਮਾਂਗਵੀਂ ਤਲਵਾਰ ਨਾਲ, ਦਿੱਲੀ ਤਾਂ ਦੂਰ ਹੈ, ਅਜੇ ਤਕ ਆਪਣੇ ਕਿਸੇ ਗਵਾਂਢੀ ਜਾਂ ਗਵਾਂਢਣ ਨੂੰ ਵੀ ਫ਼ਤਿਹ ਨਹੀਂ ਕਰ ਸਕਿਆ, ਇਸ ਲਈ ਜੇ ਮੈਂ 'ਬਿਨ ਸ਼ਮਸ਼ੀਰ' ਵਾਲਾ ਨਾਦਰਸ਼ਾਹੀ ਫ਼ਾਰਮੂਲਾ ਵਰਤਣਾ ਵੀ ਚਾਹਾਂ ਤਾਂ ਕਿਸੇ ਕਾਜ਼ੀ ਜਾਂ ਗ੍ਰੰਥੀ ਨੇ ਨਹੀਂ ਮੰਨਣਾ, ਇਸ ਲਈ, ਜੇ ਖ਼ੁਦਾ-ਖ਼ਾਸਤਾ, ਓਹੋ ਜਿਹਾ ਕੋਈ ਸੁਲੱਖਣਾ ਮੌਕਾ ਬਣ ਹੀ ਜਾਵੇ, ਭਾਵੇਂ ਸੁਫ਼ਨੇ ਵਿਚ ਹੀ ਬਣੇ, ਤਾਂ ਸ਼ਹਿਜ਼ਾਦੀ ਭਾਵੇਂ ਹੱਥੋਂ ਖੁੱਸ ਜਾਏ, ਮੈਂ ਤਾਂ ਜਿਹੜਾ ਫ਼ਾਰਮੂਲਾ ਰਟਾਂਗਾ, ਉਹ ਹੋਵੇਗਾ : ਪ੍ਰੀਤਮ ਸਿੰਘ, ਬਿਨ ਕਲਮ, ਬਿਨ ਕਲਮ, ਬਿਨ ਕਲਮ, ਬਿਨ ਕਲਮ...।

ਬੱਲੂਆਣੇ ਪਿੰਡ ਵਿਚ ਖੜੋਤਿਆਂ, ਮੈਂ ਆਪਣੇ ਆਪ ਨੂੰ ਓਥੋਂ ਦੇ ਲੋਕਾਂ ਜਾਂ ਅਰਬ ਦੇ ਬੱਦੂਆਂ ਦੇ ਮੁਕਾਬਲੇ ਵਿਚ ਰੱਖ ਕੇ ਵੇਖਿਆ ਤਾਂ ਮੈਨੂੰ ਆਪਣੀ ਹਾਲਤ ਡਾਢੀ ਪਤਲੀ ਲੱਗੀ ਸੀ। ਜੱਦ ਦੀਆਂ ਲੰਮੀਆਂ ਲੰਮੀਆਂ ਸੂਚੀਆਂ ਵਾਲੇ ਏਸ ਪਿੰਡ ਵਿਚ ਮੈਂ ਆਪਣੇ ਆਪ ਨੂੰ ਅਸਲੋਂ ਨਿਜੱਦਾ ਮਹਿਸੂਸ ਕਰਦਾ ਰਿਹਾ! ਮੈਂ ਸੋਚਦਾ ਸਾਂ ਕਿ ਜੇ ਖ਼ਾਨਦਾਨ ਦੇ ਬਿੱਲੇ ਸਜਾਈ ਬੈਠੇ ਇਨ੍ਹਾਂ ਲੋਕਾਂ ਵਿੱਚੋਂ ਕੋਈ ਮੇਰੀ ਜੱਦ ਬਾਰੇ ਪੁੱਛ ਬੈਠੇ ਤਾਂ ਮੈਂ ਕੀ ਦੱਸਾਂਗਾ ? ਮੈਂ ਤਾਂ ਵੱਧ ਤੋਂ ਵੱਧ ਇਹੀ ਕਹਾਂਗਾ ਕਿ ਮੇਰੀ ਜੱਦ ਦੀ ਪੈੜ ਮੇਰੇ ਦਾਦੇ ਤੋਂ ਇਕਦਮ ਬਾਅਦ ਮੱਧਮ ਪੈ ਕੇ ਉਸ ਬੇਪਛਾਣ ਹਜੂਮ ਵਿਚ ਜਾ ਗਵਾਚਦੀ ਹੈ, ਜੋ ਅੱਜ ਤੋਂ ਪੰਜ ਹਜ਼ਾਰ ਵਰ੍ਹੇ ਪਹਿਲਾਂ ਮਹਾ ਨਦੀ ਸਿੰਧ ਤੋਂ ਜੀਵਨ-ਦਾਨ ਲਿਆ ਕਰਦਾ ਸੀ। ਇਕ ਵਾਰੀ ਮੇਰੇ ਵਿਦਵਾਨ ਮਿਹਰਬਾਨ, ਭਾਰਤ ਸਰਕਾਰ ਦੇ ਪੁਰਾਤਤ੍ਵ ਵਿਭਾਗ ਦੇ ਸਾਬਕਾ ਸਹਿ-ਡਾਇਰੈਕਟਰ, ਡਾ. ਬਹਾਦਰ ਚੰਦ ਛਾਬੜਾ ਨੇ ਮੇਰੀ ਗੋਤ ਬਾਰੇ ਦੱਸਿਆ ਸੀ ਕਿ ਇਹ ਉਸ ਪ੍ਰਾਚੀਨ ਸਮੇਂ ਦੀ ਗਵਾਹ ਹੈ, ਜਦੋਂ ਤੁਹਾਡਾ ਕਬੀਲਾ ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰ ਕੇ ਉਦਰ-ਪੂਰਤੀ ਕਰਦਾ ਹੁੰਦਾ ਸੀ। ਮੇਰੇ ਅੰਦਰ ਸ਼ਿਕਾਰ ਤਾਂ ਨਹੀਂ ਪਰ ਕਿਸੇ ਨਾ ਕਿਸੇ ਸੂਰਤ ਵਿਚ ਜੰਗਲ ਅਜੇ ਵੀ ਜੀਉਂਦਾ ਹੈ, ਇਸ ਲਈ ਲੱਗਦਾ ਹੈ ਡਾ. ਛਾਬੜਾ ਦਾ ਤੁੱਕਾ, ਸ਼ਾਇਦ ਤੀਰ ਹੀ ਹੋਵੇ। ਮੇਰੇ ਕਬੀਲੇ ਦੇ ਲੋਕ ਸਿੰਧ ਛੱਡ ਕੇ ਝਨਾਂ ਦੇ ਕੰਢੇ ਕਿਉਂ ਆ ਵੱਸੇ, ਮੈਨੂੰ ਕੁੱਝ ਪਤਾ ਨਹੀਂ, ਪਰ ਦੰਦ-ਕਥਾਵਾਂ ਅਨੁਸਾਰ, ਵੱਡਾ ਦਰਿਆ ਛੱਡ ਕੇ ਛੋਟੇ ਦਰਿਆ ਵੱਲ ਆਏ ਜ਼ਰੂਰ। ਜੰਗਲਾਂ ਵਿੱਚੋਂ ਸ਼ਿਕਾਰ ਮੁੱਕ ਗਿਆ ਸੀ, ਕਿ ਕਿਸੇ ਵੱਡੇ ਹੜ੍ਹ ਦੇ ਰੋੜ੍ਹ ਤੋਂ ਬਚ ਕੇ ਨਿਕਲੇ, ਕਿ ਕਿਸੇ ਜਰਵਾਣੇ ਦੀ ਮਾਰੂ ਝਪਟ ਤੋਂ ਲੜ ਕੇ ਜਾਂ ਜਾਨ ਬਚਾ ਕੇ ਨੱਸੇ, ਕਿ ਕਿਸੇ ਵੱਡੇ ਕਾਲ ਦੇ ਭਜਾਏ, ਰਿਜਕ ਦੀ ਭਾਲ ਵਿਚ ਏਧਰ ਆ ਨਿਕਲੇ, ਕਿ ਅਸਾਧਾਰਨ ਜਿਗਰਾ ਉਨ੍ਹਾਂ ਨੂੰ ਇਕ ਦੇ ਬਾਅਦ ਦੂਜੀ ਨਦੀ ਟਪਾਈ ਗਿਆ, ਮੈਂ ਬਿਲਕੁਲ ਕੁੱਝ ਨਹੀਂ ਦੱਸ ਸਕਦਾ। ਵੱਜ-ਟਕਰਾਅ ਤੋਂ ਪਤਾ ਲੱਗਦਾ ਹੈ ਕਿ ਸਿੰਧ ਵਿੱਚੋਂ ਨਿਕਲ ਕੇ ਮੇਰੇ ਵਡਿੱਕਿਆਂ ਨੇ ਝੰਗ ਵਾਲੇ ਪੁਰਾਣੇ ਤੇ ਘੁੱਗ ਵੱਸਦੇ ਜਾਂਗਲੀ ਇਲਾਕੇ ਨੂੰ ਆਪਣਾ ਪੱਕਾ ਵਸੇਬ ਬਣਾ ਲਿਆ ਹੋਵੇਗਾ। ਪਰ ਨਕਸ਼ੇ ਉੱਤੇ ਜਿਸ ਭੂਗੋਲਿਕ ਟਿਮਕਣੇ ਤੋਂ ਮੇਰੀ ਜੱਦ ਦੀ ਵੱਖਰੀ ਪਛਾਣ ਵਾਲੀ ਲੀਹ ਪਾਟਦੀ ਹੈ, ਉਸ ਦਾ ਸੰਬੰਧ ਪਾਕਿਸਤਾਨ ਦੇ ਹੁਣ ਦੇ ਜ਼ਿਲੇ ਸਾਹੀਵਾਲ

(ਮਿੰਟਗੁਮਰੀ) ਨਾਲ ਹੈ। ਪਿੰਡ ਦਾ ਨਾਂ ਸੀ 'ਬੁੰਗਾ ਖ਼ਾਨ ਸਿੰਘ', ਜੋ ਅੱਗੇ ਪ੍ਰਸਿੱਧ ਇਤਿਹਾਸਿਕ ਨਗਰ 'ਦੀਪਾਲਪੁਰ' ਦੀ ਤਹਿਸੀਲ ਵਿਚ ਵਾਕਿਆ ਹੁੰਦਾ ਸੀ। ਸ਼ਾਇਦ ਹੁਣ ਵੀ ਇਸ ਦੀ ਤਹਿਸੀਲ ਇਹੀ ਹੋਵੇ। ਇਸੇ ਤਹਿਸੀਲ ਦੀ 'ਮੰਡੀ ਹੀਰਾ ਸਿੰਘ' ਵਿਚ, ਮੇਰਾ ਮਾਮਾ, ਭਾਈ ਸ਼ੇਰ ਸਿੰਘ ਰਹਿੰਦਾ ਸੀ। ਇਕ ਵਾਰੀ ਮੈਂ ਆਪਣੇ ਮਾਮੇ ਪਾਸ ਗਿਆ ਹੋਇਆ ਸਾਂ ਤਾਂ ਆਪਣੇ ਦਾਦਕੇ ਪਿੰਡ ਨੂੰ ਵੇਖਣ ਦੀ ਰੀਝ ਜਾਗ ਪਈ। ਪੁੱਛਣ ਉੱਤੇ ਪਤਾ ਲੱਗਾ, ਕਿ 'ਬੁੰਗਾ' ਓਥੋਂ ਨੇੜੇ ਹੀ ਪੈਂਦਾ ਹੈ। ਮਾਮੇ ਦੇ ਪੁੱਤਰ, ਮੂਲਾ ਸਿੰਘ ਨੇ, ਦੋ ਸਾਈਕਲ ਫੜੇ ਤੇ 'ਬੁੰਗੇ' ਤਕ ਮੇਰੀ ਅਗਵਾਈ ਕੀਤੀ। ਓਦੋਂ ਅਜੇ ਇਸ 'ਬੁੰਗੇ' ਦੇ ਦੁਆਲੇ ਨਾਨਕਸ਼ਾਹੀ ਇੱਟਾਂ ਦੀ ਫ਼ਸੀਲ ਮੌਜੂਦ ਸੀ। ਸ਼ਾਇਦ ਹੁਣ ਵੀ ਹੋਵੇ, ਪਰ ਆਸ ਘੱਟ ਹੀ ਹੈ। ਇਹ ਫ਼ਸੀਲ ਉਸ ਅਰਾਜਿਕਤਾ ਦੀ ਮੂਕ ਗਵਾਹ ਸੀ, ਜਿਸ ਵਿੱਚੋਂ ਇਸ ਇਲਾਕੇ ਨੂੰ, ਸਮੇਂ ਸਮੇਂ, ਲੰਘਣਾ ਪਿਆ ਸੀ। ਪਿੰਡ ਦੇ ਨੇੜੇ ਮੇਰੇ ਬਜ਼ੁਰਗਾਂ ਦੀ ਕੁੱਝ ਭੋਇੰ ਸੀ। ਮੂਲਾ ਸਿੰਘ ਮੈਨੂੰ ਪਿੰਡ ਦੇ ਬਾਹਰਵਾਰ ਧਰਤੀ ਦੇ ਉਸ ਟੋਟੇ ਉੱਤੇ ਲੈ ਵੜਿਆ, ਜਿਸ ਨੂੰ ਉਹ ਮੇਰੇ ਬਜ਼ੁਰਗਾਂ ਦੀ ਮਲਕੀਅਤ ਦੱਸਦਾ ਸੀ। ਆਸ-ਪਾਸ ਦੇ ਖੇਤਾਂ ਵਰਗੀ ਹੀ ਸੀ ਉਹ ਧਰਤੀ ਵੀ, ਜਿਸ ਨੂੰ ਉਸ ਵੇਲੇ ਕੋਈ ਗਵਾਂਢੀ ਖੇਤਾਂ ਵਾਲਾ ਵਾਹ ਰਿਹਾ ਸੀ, ਪਰ ਉਸ ਉੱਤੇ ਪੈਰ ਰੱਖਣ ਦੀ ਦੇਰ ਸੀ ਕਿ ਮੇਰੇ ਅੰਦਰੋਂ ਉੱਠੀ ਇਕ ਬਲਵਾਨ ਝਰਨਾਟ ਨੇ ਮੈਨੂੰ ਹਲੂਣ ਕੇ ਰੱਖ ਦਿੱਤਾ। ਮੇਰੀਆਂ ਅੱਖਾਂ ਡਬਡਬਾ ਆਈਆਂ। ਮੈਂ ਇਕ ਚੂੰਢੀ ਮਿੱਟੀ ਦੀ ਚੁੱਕ ਕੇ ਮੱਥੇ ਨਾਲ ਲਾਈ। ਧਰਤੀ ਦੀ ਹਿੱਕ ਦੇ ਏਸ ਖ਼ਾਸ ਚੱਪੇ ਉੱਤੇ ਫਿਰਦੀਆਂ ਰਹੀਆਂ ਹੋਣਗੀਆਂ, ਪਤਾ ਨਹੀਂ ਮੇਰੀਆਂ ਕਿੰਨੀਆਂ ਪੁਸ਼ਤਾਂ! ਉਨ੍ਹਾਂ ਨੂੰ ਕੀ ਪਤਾ ਸੀ ਕਿ ਉਨ੍ਹਾਂ ਦੀ ਔਲਾਦ ਵਿੱਚੋਂ ਇਕ ਮੁੰਡਾ ਏਥੇ ਆਏਗਾ ਤੇ "ਆਪਣੀ" ਭੋਇੰ ਨੂੰ, ਬੜੀ ਸੱਧਰ ਨਾਲ ਵੇਖ ਕੇ, ਬੇਮੁਰਾਦ ਮੁੜ ਜਾਏਗਾ!

ਦੇਸ ਦੀ ਵੰਡ ਤੋਂ ਪਿੱਛੋਂ, ਏਸ ਭੋਇੰ ਦੇ ਬਦਲੇ, ਭਾਰਤ ਵਿਚ ਭੋਇੰ ਦਾ ਕਲੇਮ ਭਰਨ ਲਈ ਮੇਰੇ ਮਾਮੇ ਨੇ ਮੈਨੂੰ ਪਾਕਿਸਤਾਨੀ ਦੋਸਤਾਂ ਰਾਹੀਂ ਪਟਵਾਰੀ, ਕਿ ਖ਼ਬਰੇ ਕਾਨੂੰਗੋ ਤੋਂ ਮੰਗਵਾਏ ਕਾਗ਼ਜ਼ ਭੇਜੇ, ਪਰ ਮੈਂ ਕੋਈ ਕਲੇਮ ਨਹੀਂ ਸੀ ਭਰਿਆ, ਸੋ, ਇਕ ਤਰ੍ਹਾਂ, ਬੁੰਗਾ ਖ਼ਾਨ ਸਿੰਘ ਵਾਲੀ ਜ਼ਮੀਨ ਉੱਤੇ ਮੇਰਾ ਹੱਕ-ਸ਼ੁਫ਼ਾ ਅਜੇ ਵੀ ਕਾਇਮ ਹੈ!

ਰਿਜਕ ਨੇ ਬੁੰਗਾ ਖ਼ਾਨ ਸਿੰਘ ਵਿਚ ਵੱਸਦੇ ਮੇਰੇ ਦਾਦੇ ਨੂੰ ਧੱਕਾ ਦਿੱਤਾ ਤਾਂ ਉਹ ਫ਼ੀਰੋਜ਼ਪੁਰ ਜ਼ਿਲੇ ਦੇ ਇਕ ਨਗਰ ਜਲਾਲਾਬਾਦ (ਗ਼ਰਬੀ ਜਾਂ ਪੱਛਮੀ) ਵਿਚ ਆ ਵੱਸਿਆ। ਓਦੋਂ ਜਲਾਲਾਬਾਦ ਦੀ ਵੱਸੋਂ, ਵੱਧ ਤੋਂ ਵੱਧ, ਇਕ ਦਰਮਿਆਨੇ ਪਿੰਡ ਜਿੰਨੀ ਹੋਵੇਗੀ। ਇਸ ਨਗਰ ਵਿਚ ਇਕ ਦੂਜੇ ਨੂੰ ਕੱਟਦੇ ਹੋਏ ਦੋ ਬਜ਼ਾਰ ਸਨ ਜਿਨ੍ਹਾਂ ਦੇ ਪਿਛਵਾੜੇ ਸਮਵਿੱਥ ਗਲੀਆਂ ਬਣੀਆਂ ਹੋਈਆਂ ਸਨ। ਇਸ ਲਿਹਾਜ਼ ਨਾਲ ਇਹ ਪਹਿਲਾਂ ਬਣਾਏ ਨਕਸ਼ੇ ਅਨੁਸਾਰ ਉੱਸਰਿਆ ਹੋਇਆ ਸੁਥਰਾ ਨਗਰ ਸੀ। ਸਤਲੁਜ ਦਰਿਆ ਦਾ ਇਕ ਬੰਨਾ ਜ਼ਿਲਾ ਸਾਹੀਵਾਲ (ਪਾਕਿਸਤਾਨ) ਨਾਲ ਲੱਗਦਾ ਹੈ ਤੇ ਦੂਜਾ ਜ਼ਿਲਾ ਫ਼ੀਰੋਜ਼ਪੁਰ (ਭਾਰਤ) ਨਾਲ। ਬੁੰਗੇ ਵੱਲੋਂ ਜੇ ਸਿੱਧੇ ਜਲਾਲਾਬਾਦ ਆਉਣਾ ਹੋਵੇ ਤਾਂ ਸਤਲੁਜ ਨਦੀ ਪਾਰ ਕਰਨੀ ਪੈਂਦੀ ਹੈ। ਪੱਤਣ ਤੋਂ ਜਿੰਨਾ ਕੁ ਬੁੰਗਾ ਪੈਂਦਾ ਹੈ, ਜਲਾਲਾਬਾਦ ਦਾ ਪੈਂਡਾ ਓਸ ਤੋਂ ਘੱਟ ਭਾਵੇਂ ਹੋਵੇ, ਵੱਧ ਨਹੀਂ ਹੋਣਾ। ਦੇਸ ਦੀ ਵੰਡ ਤੋਂ ਪਹਿਲਾਂ, ਮੈਂ ਇਕ ਵਾਰੀ ਸਾਈਕਲ ਉੱਤੇ ਜਲਾਲਾਬਾਦ ਤੋਂ ਮੰਡੀ ਹੀਰਾ ਸਿੰਘ ਜਾ ਕੇ, ਓਸੇ ਦਿਨ ਮੁੜ ਆਇਆ ਸਾਂ।

ਜਲਾਲਾਬਾਦ 'ਨਵਾਬ ਮਮਦੋਟ' ਦੀ ਰਾਜਧਾਨੀ ਸੀ ਪਰ ਏਥੇ ਆ ਕੇ ਵੱਸਣ ਵਾਲਿਆਂ ਵਿਚ ਬਹੁਗਿਣਤੀ ਹਿੰਦੂ ਮਹਾਜਨਾਂ ਦੀ ਸੀ, ਜੋ ਆਸ-ਪਾਸ ਦੇ ਪਿੰਡਾਂ ਵਿੱਚੋਂ

ਆਉਣ ਵਾਲੇ ਅੰਨ-ਦਾਣੇ, ਕਾਨਿਆਂ, ਵਾਣ ਤੇ ਮੂੜ੍ਹਿਆਂ ਅਤੇ ਵੰਗਿਆਂ, ਖੱਖੜੀਆਂ ਤੇ ਖੁੰਬਾਂ ਵਰਗੀਆਂ ਸ਼ੈਆਂ ਦੀ ਖ਼ਰੀਦ-ਫ਼ਰੋਖ਼ਤ ਦਾ ਕੰਮ ਕਰਦੇ ਸਨ। ਇਹ ਮਹਾਜਨ ਚੰਗੇ ਰੱਜੇ-ਪੁੱਜੇ ਸਨ, ਇਸੇ ਲਈ ਜਲਾਲਾਬਾਦ ਵਿਚ ਕੱਚਾ ਮਕਾਨ ਕੋਈ ਨਹੀਂ ਸੀ। ਨਵਾਬ ਸਾਹਿਬ ਦੇ ਇਕ ਬਜ਼ੁਰਗ ਤੋਂ ਮਹਾਰਾਜਾ ਰਣਜੀਤ ਸਿੰਘ ਨੇ ਕਸੂਰ ਦਾ ਇਲਾਕਾ ਜਿੱਤ ਕੇ, ਉਸ ਨੂੰ 'ਮਮਦੋਟ' ਦਾ ਇਲਾਕਾ ਜਾਗੀਰ ਵਜੋਂ ਬਖ਼ਸ਼ ਦਿੱਤਾ ਸੀ। ਨਵਾਬ ਨੇ ਜਾਂ ਉਸ ਦੇ ਉੱਤਰ-ਅਧਿਕਾਰੀ ਨੇ, ਆਪਣੀ ਜਾਗੀਰ ਵਿਚ ਇਹ ਨਵਾਂ ਨਗਰ ਵਸਾ ਲਿਆ ਤੇ ਆਪਣੇ ਇਲਾਕੇ ਦੀ ਕਿਰਸਾਣੀ ਤੋਂ ਕੀਤੀ ਉਗਰਾਹੀ ਨਾਲ ਲੱਗਾ ਐਸ਼ ਕਰਨ।

ਮੈਂ ਆਪਣੇ ਵੇਲੇ ਦੇ ਨਵਾਬ ਮਮਦੋਟ ਨੂੰ ਸਿਰਫ਼ ਇਕ ਵਾਰੀ ਮਿਲਿਆ ਸਾਂ ਤੇ ਉਹ ਵੀ ਉਨ੍ਹਾਂ ਦੀ ਜਲਾਲਾਬਾਦ ਵਾਲੀ ਕੋਠੀ ਵਿਚ। ਓਦੋਂ ਉਹ ਪੰਜਾਬ ਦੀ ਮੁਸਲਿਮ ਲੀਗ ਦੇ ਵੱਡੇ ਚੌਧਰੀਆਂ ਵਿਚ ਗਿਣੇ ਜਾਣ ਲੱਗ ਪਏ ਸਨ ਤੇ, ਆਮ ਤੌਰ ਉੱਤੇ, ਲਾਹੌਰ ਵਿਚ ਹੀ ਨਿਵਾਸ ਰੱਖਦੇ ਸਨ। ਅਖ਼ਬਾਰਾਂ ਵਿਚ ਉਨ੍ਹਾਂ ਦਾ ਨਾਂ ਛਪਦਾ ਤੇ ਫ਼ੋਟੋ ਲੱਗਦੀ ਹੀ ਰਹਿੰਦੀ ਸੀ। ਕੁੱਝ ਆਪਣੀ ਥੁੜਾਂ-ਮੱਲੀ ਦਸ਼ਾ ਨੂੰ ਨੰਗਿਆਂ ਕਰਨ ਦੀ ਝਿਜਕ ਕਰਕੇ ਤੇ ਕੁੱਝ ਕਿਸੇ ਪਾਸੋਂ ਵੀ ਮੰਗ ਕੇ ਕੁੱਝ ਲੈਣ ਤੋਂ ਸੰਕੋਚ ਦੇ ਕਾਰਨ, ਮੈਂ ਆਪ ਤਾਂ ਕਿਸੇ ਪਾਸੋਂ ਮਾਲੀ ਮਦਦ ਲੈ ਸਕਣ ਦੇ ਸਮਰੱਥ ਨਹੀਂ ਸਾਂ, ਪਰ ਮੇਰੇ ਇਕ ਜਲਾਲਾਬਾਦੀ ਹਿਤੈਸ਼ੀ ਨੇ, ਧੱਕ-ਧਕਾ ਕੇ, ਮੈਨੂੰ ਕੋਠੀ ਦੇ ਵੱਡੇ ਗੇਟ ਦੇ ਅੰਦਰ ਜਾ ਵਾੜਿਆ। ਮੇਰੇ ਹੱਥ ਵਿਚ ਇਕ ਅਰਜ਼ੀ ਫੜਾਈ ਹੋਈ ਸੀ, ਜਿਸ ਵਿਚ ਮੇਰੇ ਵੱਲੋਂ ਗੁਜ਼ਾਰਿਸ਼ ਕੀਤੀ ਹੋਈ ਸੀ ਕਿ ਮੈਂ ਤੁਹਾਡੀ ਰਿਆਇਆ ਹਾਂ, ਮੈਟ੍ਰਿਕ ਵਿਚ ਅੱਛੇ ਨੰਬਰ ਲੈ ਕੇ ਪਾਸ ਹੋਇਆ ਹਾਂ, ਕਾਲਜ ਦੀ ਪੜ੍ਹਾਈ ਦਾ ਖ਼ਰਚਾ ਨਹੀਂ ਦੇ ਸਕਦਾ, ਇਸ ਲਈ ਰਿਆਸਤ ਵੱਲੋਂ ਵਜ਼ੀਫ਼ਾ ਮਨਜ਼ੂਰ ਕੀਤਾ ਜਾਏ। ਦੂਰ, ਵਿਹੜੇ ਵਿਚ ਆਪਣੀ ਕੋਠੀ ਦੀਆਂ ਉੱਚੀਆਂ ਕੰਧਾਂ ਦੀ ਹਿਫ਼ਾਜ਼ਤ ਵਿਚ ਪ੍ਰਸੰਨ ਨਵਾਬ ਸਾਹਿਬ ਆਪਣੀ ਅਲਸਾਈ ਹੋਈ ਭਾਰੀ ਦੇਹ, ਕਾਨਿਆਂ ਤੇ ਰੰਗੀਨ ਮੁੰਜ ਦੇ ਬਣੇ ਬਾਹੀਦਾਰ ਮੂੜ੍ਹੇ ਵਿਚ ਟਿਕਾ ਕੇ ਤੇ ਆਪਣੀਆਂ ਲੱਤਾਂ ਸਾਹਮਣੇ ਡੱਠੇ ਗਾਂਗਲੇ ਪਲੰਘ ਉੱਤੇ ਰੱਖ ਕੇ, ਲੰਮੀ ਨੜੀ ਵਾਲੇ ਹੁੱਕੇ ਦੇ ਮਨਸ਼ਾਵਾਰੀ ਕਸ਼ ਲਾ ਰਹੇ ਸਨ। ਅਮਲਾ-ਫ਼ੈਲਾ ਕੋਠੀ ਦੇ ਖੁੱਲ੍ਹੇ ਵਿਹੜੇ ਵਿਚ ਤੇ ਏਧਰ-ਓਧਰ ਫੁਰਤੀ ਨਾਲ ਤੁਰਦਾ-ਫਿਰਦਾ ਨਜ਼ਰ ਆ ਰਿਹਾ ਸੀ। ਦਰਬਾਨ ਨੇ ਮੇਰੀ ਅਗਵਾਈ ਕੀਤੀ ਤੇ ਮੈਨੂੰ ਨਵਾਬ ਸਾਹਿਬ ਕੋਲ ਲੈ ਗਿਆ। ਉਨ੍ਹਾਂ ਨੇ ਮੇਰੀ ਸਲਾਮ ਦਾ ਜਵਾਬ ਦਿੱਤੇ ਬਿਨਾਂ, ਮੇਰੀ ਅਰਜ਼ੀ ਫੜ ਲਈ, ਉਸ ਉੱਤੇ ਸਰਸਰੀ ਜਿਹੀ ਨਜ਼ਰ ਮਾਰੀ ਤੇ ਉਸ ਨੂੰ ਪਲੰਘ ਉੱਤੇ ਸੁੱਟਦਿਆਂ, ਮੇਰੇ ਵੱਲ ਵੇਖੇ ਬਿਨਾਂ ਬੋਲੇ, "ਕਾਕਾ, ਤੈਨੂੰ ਚਿੱਠੀ ਪਹੁੰਚ ਜਾਏਗੀ।" ਚਿੱਠੀ ਅੱਜ ਆਉਂਦੀ ਹੈ! ਮੈਨੂੰ ਓਦੋਂ ਕਾਹਨੂੰ ਪਤਾ ਸੀ ਕਿ ਰਿਆਸਤਾਂ ਤੇ ਜਾਗੀਰਾਂ ਦੇ ਸਾਧਨ ਹੋਣਹਾਰ ਨਿਰਧਨ ਬੱਚਿਆਂ ਉੱਤੇ ਜਾਇਆ ਕਰਨ ਲਈ ਨਹੀਂ ਹੁੰਦੇ, ਅੱਯਾਸ਼ ਨਵਾਬਜ਼ਾਦਿਆਂ ਤੇ ਨਵਾਬਜ਼ਾਦੀਆਂ ਨੂੰ ਲੋਕਾਂ ਉੱਤੇ ਹੁਕਮਰਾਨੀ ਕਰਨ ਦਾ ਵੱਲ ਸਿਖਾਉਣ ਉੱਤੇ ਖ਼ਰਚਣ ਲਈ ਹੁੰਦੇ ਹਨ!

ਮੇਰਾ ਦਾਦਾ ਏਸ ਨਵਾਬ ਦੇ ਵਾਲਿਦ ਸਾਹਿਬ ਵੇਲੇ ਜਲਾਲਾਬਾਦ ਪਹੁੰਚਿਆ ਕਿ ਉਨ੍ਹਾਂ ਦੇ ਦਾਦਾ ਜੀ ਵੇਲੇ, ਮੈਂ ਨਹੀਂ ਜਾਣਦਾ, ਪਰ ਪੁੱਛਣ-ਪੁਛਾਉਣ ਨਾਲ ਏਨਾ ਪਤਾ ਲੱਗਿਆ ਸੀ ਕਿ ਕਨ੍ਹਈਆ ਮੱਲ ਰੱਸੇਵੱਟ ਨਾਂ ਦੇ ਇਕ ਹਟਵਾਣੀਏ ਨੇ ਇਕ ਧਰਮਸਾਲ (ਗੁਰਦੁਆਰਾ) ਮੇਰੇ ਦਾਦਾ ਜੀ ਨੂੰ ਬਣਵਾ ਦਿੱਤੀ ਸੀ। ਇਹ ਜਲਾਲਾਬਾਦ ਵਿਚ ਪਹਿਲੀ ਧਰਮਸਾਲ ਸੀ। ਅੱਗੇ, ਠਾਣੇ ਵਾਲੇ ਪਾਸੇ, 'ਫ਼ੀਰੋਜ਼ਪੁਰੀ ਦਰਵਾਜ਼ਾ' ਹੁੰਦਾ ਸੀ, ਜਿਸ ਵਿਚ ਚੁੰਗੀ ਵਾਲਾ ਬੈਠਦਾ ਸੀ। ਇਸ ਦੇ ਸੱਜੇ-ਖੱਬੇ ਫ਼ਸੀਲ ਦੀਆਂ ਖ਼ਸਤਾ ਕੰਧਾਂ ਮੇਰੀ ਸੰਭਾਲ

ਵਿਚ ਮੌਜੂਦ ਸਨ। ਨਵਾਬ ਸਾਹਿਬ ਦੀ ਕੋਠੀ ਵਾਲੇ ਪਾਸੇ (ਇਹ ਕੋਠੀ ਹੁਣ ਕੁੜੀਆਂ ਦੇ ਸਕੂਲ ਵਿਚ ਵਟ ਚੁੱਕੀ ਹੈ) ਫ਼ਸੀਲ ਦਾ ਕੁੱਝ ਟੁਕੜਾ ਅਜੇ ਵੀ ਖੜਾ ਹੈ। ਠਾਣੇ ਵਾਲੇ ਪਾਸਿਓਂ ਦਰਵਾਜ਼ੇ ਦੇ ਅੰਦਰ ਵੜਦਿਆਂ ਹੀ, ਖੱਬੇ ਹੱਥ, ਫ਼ਸੀਲ ਦੇ ਨਾਲ ਨਾਲ ਪੱਕੀ ਗਲੀ ਸੀ, ਜੋ ਹੁਣ ਵੀ ਹੈ। ਇਸ ਗਲੀ ਦੇ ਮੱਥੇ ਉੱਤੇ ਸੱਜੇ ਹੱਥ ਬਜ਼ਾਰ ਵੱਲ ਖੁੱਲ੍ਹਦੀ ਪਹਿਲੀ ਆੜ੍ਹਤ ਦੀ ਦੁਕਾਨ ਭਾਈ ਨੱਥੂ ਰਾਮ ਹੁਰਾਂ ਦੀ ਸੀ। ਉਨ੍ਹਾਂ ਦੇ ਰਿਹਾਇਸ਼ੀ ਮਕਾਨ ਦਾ ਦਰ, ਦੁਕਾਨ ਦੇ ਪਿਛਵਾੜੇ, ਗਲੀ ਵੱਲ ਖੁੱਲ੍ਹਦਾ ਸੀ। ਪੱਕੇ ਰੰਗ ਵਾਲੇ ਨੱਥੂ ਰਾਮ ਜੀ ਬੋਲ ਦੇ ਬੜੇ ਧੀਮੇ ਤੇ ਮਿੱਠੇ ਤੇ ਦਿਲ ਦੇ ਬਹੁਤ ਨੇਕ ਤੇ ਨਿਰਮਲ ਇਨਸਾਨ ਸਨ। ਉਨ੍ਹਾਂ ਦੀ ਇਕ ਨਾਸ ਤੇ ਦੋਵੇਂ ਕੰਨ ਵਿੰਨ੍ਹੇ ਹੋਏ ਸਨ। ਵਿਚਾਰੇ ਬੇਔਲਾਦ ਤੁਰ ਗਏ। ਬਜ਼ਾਰ ਵਾਲੇ ਪਾਸੇ ਇਨ੍ਹਾਂ ਦੀ ਦੁਕਾਨ ਦੇ ਨਾਲ ਲੱਗਦੀ ਸੀ ਇਮਾਰਤ ਧਰਮਸਾਲ ਦੀ। ਮੈਨੂੰ ਦੱਸਿਆ ਗਿਆ ਸੀ ਕਿ ਦਾਦਾ ਜੀ ਪਹਿਲਾਂ ਧਰਮਸਾਲ ਦੇ ਪਿਛਵਾੜੇ ਤੰਗ ਜਿਹੀ ਗਲੀ ਵਿਚ ਰਹਿੰਦੇ ਸਨ, ਪਰ ਜਦੋਂ ਦਾਦੀ ਜੀ ਨਾ ਰਹੇ ਤਾਂ ਉਨ੍ਹਾਂ ਧਰਮਸਾਲ ਦੇ ਅੰਦਰ, ਖੱਬੇ ਹੱਥ, ਭਾਈ ਨੱਥੂ ਰਾਮ ਹੁਰਾਂ ਵਾਲੇ ਪਾਸੇ ਦੀਆਂ ਖ਼ਾਲੀ ਪਈਆਂ ਦੋ ਕੋਠੜੀਆਂ ਵਿਚ ਰਿਹਾਇਸ਼ ਕਰ ਲਈ ਸੀ। ਬਾਹਰਲੇ ਦਰਵਾਜ਼ੇ ਦੇ ਅੰਦਰਵਾਰ ਬਿਲਕੁਲ ਸਾਹਮਣੇ ਪੈਂਦੇ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਪਹਿਲਾਂ ਵਾਂਗ ਹੀ ਜਾਰੀ ਰਿਹਾ। ਧਰਮਸਾਲ ਦੇ ਅੰਦਰ ਵੜਦਿਆਂ ਖੱਬੇ ਹੱਥ ਖਾਰੇ ਪਾਣੀ ਦੀ ਖੂਹੀ ਦਾ ਅੱਧਾ ਹਿੱਸਾ ਮਕਾਨ ਦੇ ਬਾਹਰ ਬਜ਼ਾਰ ਵਾਲੇ ਪਾਸੇ ਪੈਂਦਾ ਸੀ ਤੇ ਅੱਧਾ ਮਕਾਨ ਦੇ ਅੰਦਰ। ਇਸ ਖੂਹੀ ਦੇ ਉੱਤੇ ਡਾਟ ਪਾ ਕੇ ਕੰਧ ਉਸਾਰੀ ਹੋਈ ਸੀ। ਬਜ਼ਾਰ ਵਾਲੇ ਪਾਸੇ, ਇਕ ਵੱਡੀ ਖੁਰਲੀ ਬਣੀ ਹੋਈ ਸੀ, ਜਿਸ ਵਿਚ ਡੰਗਰਾਂ ਲਈ ਇਸ ਖੂਹੀ ਦਾ ਪਾਣੀ ਭਰਿਆ ਰਹਿੰਦਾ ਸੀ। ਨਹਾਉਣ-ਧੋਣ ਲਈ ਜਦੋਂ ਲੋੜ ਹੋਈ ਤਾਜ਼ਾ ਪਾਣੀ ਕੱਢਿਆ ਤੇ ਖੁਰੇ ਉੱਤੇ ਬੈਠ ਕੇ ਵਰਤ ਲਿਆ। ਪਾਣੀ ਬਹੁਤ ਦੂਰ ਨਹੀਂ ਸੀ ਹੁੰਦਾ। ਲੋਹੇ ਦਾ ਗੋਲ ਡੋਲ, ਜਿਸ ਨਾਲ ਬੱਝੀ ਜ਼ੰਜੀਰੀ ਦਾ ਇਕ ਸਿਰਾ ਲੋਹੇ ਦੀ ਚਰਖੜੀ ਨਾਲ ਤੇ ਦੂਜਾ ਡੋਲ ਦੀ ਹੱਥੀ ਨਾਲ ਬੱਝਿਆ ਹੁੰਦਾ ਸੀ, ਹਰ ਵੇਲੇ ਓਥੇ ਮੌਜੂਦ ਹੁੰਦਾ ਸੀ। ਪੀਣ ਜੋਗਾ ਮਿੱਠਾ ਪਾਣੀ ਮਹਿਰਾ ਲਿਆਉਂਦਾ ਸੀ, ਜਿਸ ਦਾ ਸੇਵਾ-ਫਲ, ਘੜਿਆਂ ਦੇ ਹਿਸਾਬ ਨਾਲ, ਮਹੀਨੇ ਪਿੱਛੋਂ ਦਿੱਤਾ ਜਾਂਦਾ ਸੀ। ਮੇਰੇ ਵੇਖਦਿਆਂ ਇਹ ਖੂਹੀ, ਗਰਮੀਆਂ ਵਿਚ, ਇਕ ਭਈਏ ਦਾ ਰੁਜ਼ਗਾਰ ਵੀ ਬਣਦੀ ਰਹੀ ਤੇ ਰੈਣ-ਬਸੇਰਾ ਵੀ। ਉਹ 'ਮਲਾਈ ਦੀ ਕੁਲਫ਼ੀ' ਬਣਾ ਕੇ ਵੇਚਦਾ ਸੀ। ਖੂਹੀ ਦੇ ਕੰਢੇ ਬੈਠ ਕੇ ਉਹ ਬੜੇ ਪ੍ਰੇਮ ਨਾਲ ਆਪਣੀ ਮਸ਼ੀਨ ਵਿਚ ਬਰਫ਼ ਪਾ ਪਾ ਕੇ ਹੱਥੀ ਘੁਮਾਉਂਦਾ ਰਹਿੰਦਾ ਤੇ ਜਦ ਕਦੀ ਮੈਂ ਓਥੇ ਹੁੰਦਾ ਤਾਂ ਤੇਜ਼ ਛੁਰੀ ਨਾਲ ਕੁਲਫ਼ੀ ਦੀਆਂ ਮੋਟੀਆਂ ਮੋਟੀਆਂ ਕਾਤਰਾਂ ਕੱਟਦਾ ਤੇ ਢੱਕ ਦੇ ਪੱਤੇ ਉੱਤੇ ਰੱਖ ਕੇ ਮੇਰੀ ਬੋਹਣੀ ਕਰਦਾ। ਮੈਂ ਇਸ ਮੁਫ਼ਤ ਤੋਹਫ਼ੇ ਦੀ, ਬਿਨਾਂ ਮੂੰਹੋਂ ਬੋਲੇ, ਉਡੀਕ ਕਰਦਾ ਰਹਿੰਦਾ ਤੇ ਜਦੋਂ ਮਿਲ ਜਾਂਦਾ, ਬੜੇ ਚਟਖ਼ਾਰੇ ਲੈ ਲੈ ਖਾਂਦਾ।

ਕਾਫ਼ੀ ਮਗਰੋਂ ਜਾ ਕੇ, ਨਗਰ ਦੇ ਦੂਜੇ ਪਾਸੇ, ਭਾਈ ਸੰਤ ਸਿੰਘ ਹੁਰਾਂ ਆਪਣੀ ਇਕ ਵੱਖਰੀ ਧਰਮਸਾਲ ਬਣਾ ਲਈ। ਮੈਂ ਭਾਈ ਸੰਤ ਸਿੰਘ ਜੀ ਨੂੰ ਪਹਿਲੀ ਵਾਰੀ ਓਦੋਂ ਮਿਲਿਆ ਸਾਂ, ਜਦੋਂ ਮੈਂ ਕਾਲਜ ਵਿਚ ਪੜ੍ਹਾਉਣਾ ਸ਼ੁਰੂ ਕਰ ਲਿਆ ਸੀ। ਬਾਅਦ ਵਿਚ ਮੈਂ ਉਨ੍ਹਾਂ ਕੋਲ ਹੱਥ-ਲਿਖਤਾਂ ਭਾਲਣ ਦੇ ਸਿਲਸਿਲੇ ਵਿਚ ਵੀ ਗਿਆ ਸਾਂ। ਹੁਣ ਉਨ੍ਹਾਂ ਨੂੰ ਪੂਰੇ ਹੋਇਆਂ ਕਾਫ਼ੀ ਚਿਰ ਹੋ ਗਿਆ ਹੈ। ਉਹ 81 ਵਰ੍ਹਿਆਂ ਦੇ ਸਨ, ਜਦੋਂ ਜਲਾਲਾਬਾਦ ਦੇ ਇਕ ਗੇੜੇ ਵਿਚ, 25 ਦਸੰਬਰ, 1974 ਨੂੰ, ਮੈਂ ਉਨ੍ਹਾਂ ਪਾਸੋਂ ਆਪਣੀ ਜੱਦ ਬਾਰੇ ਕੁਝ

ਪੁੱਛ-ਪੁਛਾਈ ਕੀਤੀ। ਉਨ੍ਹਾਂ ਨੂੰ ਜਿੰਨਾ ਕੁ ਪਤਾ ਸੀ, ਉਸ ਅਨੁਸਾਰ ਮੇਰੀ ਦਾਦੀ ਜੀ ਪਿੰਡ ਡੁਗਰਾਵਾਂ (ਕਾਦਰਾਬਾਦ), ਤਹਿਸੀਲ ਦੀਪਾਲਪੁਰ, ਜ਼ਿਲਾ ਮਿੰਟਗੁਮਰੀ ਤੋਂ ਸਨ। ਮੈਂ ਆਪਣੀ ਦਾਦੀ ਜੀ ਨੂੰ, ਜਿਨ੍ਹਾਂ ਦਾ ਨਾਂ ਸ਼ਾਇਦ 'ਅੱਤੀ' ਸੀ, ਨਹੀਂ ਵੇਖਿਆ। ਨਾ ਦਾਦਾ ਜੀ ਨੂੰ ਹੀ ਵੇਖਿਆ ਸੀ। ਮੈਨੂੰ ਤਾਂ ਬੱਸ ਏਨਾ ਚੇਤੇ ਹੈ ਕਿ ਜਦੋਂ ਸਾਨੂੰ, ਸਾਰੇ ਟੱਬਰ ਨੂੰ ਧਰਮਸਾਲ ਦੇ ਨਾਲ-ਲੱਗਦੀ ਪਿਛਵਾੜੇ ਦੀ ਖ਼ਾਲੀ ਪਈ ਥਾਂ ਮੁੱਲ ਲੈ ਕੇ ਉਸ ਉੱਤੇ ਸਾਡੇ ਦੁਹਾਂ ਭਰਾਵਾਂ ਲਈ ਸਾਂਝੇ ਵਿਹੜੇ ਵਾਲੇ ਇੱਕੋ ਜਿਹੇ ਦੋ ਮਕਾਨ ਬਣਾਉਣ ਲਈ ਕੁੱਝ ਚਿਰ ਵਾਸਤੇ, ਧਰਮਸਾਲ ਵਾਲੇ ਮਕਾਨ ਵਿਚ ਰਹਿਣਾ ਪਿਆ ਤਾਂ ਦਾਦੀ ਜੀ ਦੀਆਂ ਸੂਸੀ ਤੇ ਪੈਂਸੀ ਦੀਆਂ ਝੱਗੀਆਂ ਤੇ ਘੱਗਰੇ, ਖੱਦਰ ਉੱਤੇ ਛੋਟੀਆਂ ਛੋਟੀਆਂ ਲਾਲ ਤੇ ਨੀਲੀਆਂ ਬੂਟੀਆਂ ਦੀ ਠਿਕਾਈ ਵਾਲੇ ਸ਼ਾਲ, ਇਕ ਮਧਾਣੀ, ਸਮੇਤ ਰੇੜਕੇ ਦੇ ਸਾਰੇ ਸਾਮਾਨ ਦੇ, ਲੋਹੇ ਦੀਆਂ ਪੱਤੀਆਂ ਦਾ ਇਕ ਭਾਂਡੇ ਰੱਖਣ ਵਾਲਾ ਟੋਕਰਾ, ਮਿੱਟੀ ਦੇ ਕੁੱਜੇ, ਪੁਰਾਣੇ ਫ਼ੈਸ਼ਨ ਦੀਆਂ ਸੰਦੂਕੜੀਆਂ ਤੇ ਹੋਰ ਬਹੁਤ ਨਿਕ-ਸੁਕ, ਕੋਠੜੀ ਵਿੱਚੋਂ ਨਿਕਲਿਆ ਸੀ। ਅਸੀਂ ਸਫ਼ਾਈ ਕਰਦਿਆਂ ਇਹ ਸਭ ਕੁੱਝ ਹੂੰਝ ਕੇ ਬਾਹਰ ਵਗਾਹ ਮਾਰਿਆ ਸੀ। ਸਾਰੇ ਸਾਮਾਨ ਵਿੱਚੋਂ ਅਸੀਂ ਇੱਕੋ ਚੀਜ਼ ਸਾਂਭ ਕੇ ਰੱਖ ਲਈ ਸੀ—ਭਰਤ ਦੀ ਇਕ ਭਾਰੀ ਗਾਗਰ, ਜਿਸ ਦੇ ਮੂੰਹ ਉੱਤੇ ਗੁਰਮੁਖੀ ਵਿਚ ਉੱਕਰਿਆ ਹੋਇਆ ਸੀ 'ਬੁਲਾਕਾ ਸਿੰਘ', ਜੋ ਮੇਰੇ ਦਾਦਾ ਜੀ ਦਾ ਨਾਂ ਸੀ। ਅਮਨ-ਚੈਨ ਦੇ ਕੈਸੇ ਦਿਨ ਸਨ ਉਹ ਕਿ ਕਈ ਦਹਾਕੇ ਨਿਖਸਮੀ ਪਈ ਕੋਠੜੀ ਵਿਚ ਲੁੱਗੇ ਪਏ ਸਾਮਾਨ ਨੂੰ ਕਿਸੇ ਨੇ ਅੱਖ ਪੁੱਟ ਕੇ ਵੀ ਨਹੀਂ ਸੀ ਵੇਖਿਆ! ਇਹ ਗਾਗਰ ਅਜੇ ਤਕ ਮੇਰੇ ਛੋਟੇ ਵੀਰ ਕੁਲਵੰਤ ਸਿੰਘ ਨੇ ਆਪਣੇ ਵਿਰਸੇ ਦੀ ਸੁਗਾਤ ਵਜੋਂ ਸਾਂਭ ਕੇ ਰੱਖੀ ਹੋਈ ਹੈ। ਮੈਂ ਆਪਣੇ ਭਾਈਆ ਜੀ (ਅਸੀਂ ਤਿੰਨੇ ਭੈਣ-ਭਰਾ, ਮੈਂ, ਕੁਲਵੰਤ ਤੇ ਦਲੀਪ, ਵਿਆਹ ਪਿੱਛੋਂ ਜਿਸ ਦਾ ਨਾਂ ਸਹੁਰਿਆਂ ਨੇ ਦੇਵਿੰਦਰ ਕੌਰ ਰੱਖਿਆ, ਆਪਣੇ ਪਿਤਾ ਨੂੰ 'ਭਾਈਆ ਜੀ' ਕਹਿ ਕੇ ਬੁਲਾਇਆ ਕਰਦੇ ਸਾਂ) ਦੇ ਰੰਗ-ਰੂਪ ਤੋਂ ਲੱਖਣ ਲਾ ਸਕਦਾ ਹਾਂ ਕਿ ਸਾਡੀ ਦਾਦੀ ਵੀ ਰੰਗ ਦੀ ਸਾਫ਼ ਤੇ ਵੇਖਣ ਨੂੰ ਸੁਨੱਖੀ ਹੋਵੇਗੀ। ਭਾਈ ਸੰਤ ਸਿੰਘ ਹੁਰਾਂ ਅਨੁਸਾਰ ਦਾਦਾ ਜੀ ਰੰਗ-ਰੂਪ ਤੇ ਕੱਦ-ਕਾਠ ਵੱਲੋਂ ਮੇਰੇ ਭਾਈਆ ਜੀ ਵਰਗੇ ਹੀ ਸਨ, ਸੋ ਧੌਲੀ ਕਣਕ ਵਰਗਾ ਰੰਗ ਸੀ ਉਨ੍ਹਾਂ ਦਾ; ਗੁੰਥੀਆਂ ਦੀ ਖ਼ਾਸ ਨਿਸ਼ਾਨੀ, ਬੜੇ ਦੁਲਾਰ ਨਾਲ ਪਾਲ ਪਾਲ ਕੇ ਵਧਾਈ ਹੋਈ ਤੋਂਦ, ਗ਼ਾਇਬ ਸੀ ਤੇ ਚਿਹਰੇ-ਮੁਹਰੇ ਵੱਲੋਂ ਠੀਕ-ਠਾਕ ਸਨ, ਵਰਨਾ ਉਨ੍ਹਾਂ ਦਾ ਇੱਕੋ-ਇਕ ਪੁੱਤਰ (ਮੇਰੇ ਭਾਈਆ ਜੀ), ਏਨਾ ਸੁਨੱਖਾ ਤੇ ਸਡੌਲ ਨਾ ਹੁੰਦਾ।

ਭਾਈਆ ਜੀ ਦੱਸਿਆ ਕਰਦੇ ਸਨ ਕਿ ਬਾਬਾ ਬੁਲਾਕਾ ਸਿੰਘ ਹੁਰਾਂ ਦੇ ਪਿਤਾ ਦਾ ਨਾਂ ਭਾਈ ਦਰਬਾਰਾ ਜਾਂ ਦਰਬਾਰੀ ਸਿੰਘ ਤੇ ਦਾਦੇ ਦਾ ਨਾਂ ਭਾਈ ਹਰਾ ਸਿੰਘ ਸੀ ਜਾਂ ਖ਼ਬਰੇ ਮੈਂ ਭੁੱਲਦਾ ਹਾਂ—ਹਰਾ ਸਿੰਘ ਪਿਉ ਤੇ ਦਰਬਾਰਾ ਸਿੰਘ ਦਾਦਾ ਹੋਵੇ! ਇਸ ਤੋਂ ਅੱਗੇ ਵੀ ਉਹ ਕੁੱਝ ਨਾਂ ਲਿਆ ਕਰਦੇ ਸਨ, ਪਰ ਸਾਡੇ ਵਿੱਚੋਂ ਕਿਸੇ ਨੇ ਚੇਤੇ ਵਿਚ ਸਾਂਭਣ ਦੀ ਲੋੜ ਹੀ ਨਹੀਂ ਸਮਝੀ। ਜੇ ਸੋਚਿਆ ਜਾਏ ਤਾਂ ਫ਼ਰਕ ਵੀ ਕੀ ਪੈਂਦਾ ਹੈ ਨਾਵਾਂ ਦਾ? ਕਰਮ ਸਿੰਘ ਸੀ ਕਿ ਬੁਝਾ ਸਿੰਘ ਕਿ ਬਿੱਲੂ ਜਾਂ ਤੋਤੂ? ਜਿਵੇਂ ਮਿੱਟੀ ਵਿਚ ਮਿੱਟੀ ਤੇ ਪਾਣੀ ਵਿਚ ਪਾਣੀ ਜਾ ਰਲਦਾ ਹੈ, ਇਹ ਪਿਉ-ਦਾਦੇ ਵੀ ਲੋਕਾਂ ਦੇ ਅਨਾਮ ਜਮਘਟੇ ਵਿਚ ਰਲ ਕੇ 'ਲੋਕ' ਬਣ ਜਾਂਦੇ ਹਨ—ਜਿਵੇਂ ਅਸੀਂ ਵੀ ਬਣ ਜਾਣਾ ਹੈ, ਨਾਮ-ਰੂਪ ਦੀ ਕੈਦ ਤੋਂ ਮੁਕਤ ਹੋ ਕੇ!

ਦਾਦੇ ਹੁਰੀਂ ਪੰਜ ਭਰਾ ਸਨ। ਭਾਈ ਸੰਤ ਸਿੰਘ ਜੀ ਦੀ ਦੱਸ ਅਨੁਸਾਰ, ਇਕ ਭਰਾ

ਦਾ ਨਾਂ ਸੀ ਚੜ੍ਹਤ ਸਿੰਘ ਤੇ ਇਕ ਹੋਰ ਦਾ ਨਾਂ ਸੀ ਚੰਦਾ ਸਿੰਘ। ਚੜ੍ਹਤ ਸਿੰਘ ਦੀ ਔਲਾਦ, ਗਿਆਨ ਸਿੰਘ, ਜੁਆਲਾ ਸਿੰਘ, ਆਦਿ ਫ਼ਾਜ਼ਲਕਾ ਜਾ ਵੱਸੀ ਸੀ। ਜੁਆਲਾ ਸਿੰਘ ਤੇ ਉਨ੍ਹਾਂ ਦੇ ਬੱਚਿਆਂ ਨੂੰ ਮੈਂ ਮਿਲਿਆ ਹੋਇਆ ਹਾਂ ਪਰ ਹੁਣ ਇਨ੍ਹਾਂ ਵਿੱਚੋਂ ਕਿਸੇ ਨੂੰ ਮਿਲਿਆਂ ਅੱਧੀ ਸਦੀ ਤੋਂ ਉੱਪਰ ਦਾ ਸਮਾਂ ਹੋ ਗਿਆ ਹੈ। ਜੁਆਲਾ ਸਿੰਘ ਹੁਰੀਂ ਚੜ੍ਹਾਈ ਕਰ ਚੁੱਕੇ ਹੋਣਗੇ; ਜੇ ਜੀਉਂਦੇ ਹੁੰਦੇ ਤਾਂ ਮੈਨੂੰ ਪਛਾਣਨ ਵਿਚ ਦੇਰ ਨਾ ਲਾਉਂਦੇ। ਚੰਦਾ ਸਿੰਘ ਹੁਰਾਂ ਦੇ ਪੁੱਤਰ ਬੂਟਾ ਸਿੰਘ ਨੇ ਵੀ ਪੱਕਾ ਟਿਕਾਣਾ ਫ਼ਾਜ਼ਲਕਾ ਬਣਾਇਆ ਹੋਇਆ ਸੀ। ਬੂਟਾ ਸਿੰਘ ਬੜਾ ਚੰਟ, ਬੇਅਸੂਲਾ ਤੇ ਬਹੁਢੰਗੀ ਬੰਦਾ ਸੀ। ਉਸ ਨਾਲ ਕਈ ਵਾਰ ਵਾਹ ਪੈਂਦਾ ਰਿਹਾ। ਉਸ ਦਾ ਸਭ ਤੋਂ ਵੱਡਾ ਪੁੱਤਰ, ਗੁਰਚਰਨ ਸਿੰਘ, ਭਰ-ਜੁਆਨੀ ਵਿਚ ਆਤਸ਼ਕ ਕਿ ਖ਼ਬਰੇ ਸੁਜਾਕ ਦੀ ਨਾਮੁਰਾਦ ਬੀਮਾਰੀ ਨਾਲ ਫ਼ਰੀਦਕੋਟ ਦੇ ਹਸਪਤਾਲ ਵਿਚ ਮਰ ਗਿਆ ਸੀ ਤੇ ਇਕ ਮੁੰਡਾ ਮਹਿੰਦਰ ਸਿੰਘ, ਕਈ ਪਾਸੇ ਰੁਲ-ਖੁਲ ਕੇ ਅਖ਼ੀਰ ਹਫ਼ਤੇ ਵਿਚ ਤਿੰਨ ਦਿਨ ਫ਼ਰੀਦਾਬਾਦ ਤੇ ਤਿੰਨ ਦਿਨ ਜਮਨਾ ਪਾਰ ਦੀ ਦਿੱਲੀ ਵਿਚ, 'ਆਯੁਰਵੇਦ ਦੇ ਵਿਸ਼ੇਸ਼ੱਗ' ਦੀ ਹੈਸੀਅਤ ਵਿਚ, 'ਰਜਿਸਟਰਡ ਪ੍ਰੈਕਟੀਸ਼ਨਰ' ਬਣ ਕੇ ਆਪਣੇ ਟੱਬਰ ਦੀ ਖ਼ੁਸ਼ਹਾਲੀ ਨਾਲ ਖ਼ਾਸੀ ਚੰਗੀ ਜਾਣ-ਪਛਾਣ ਕਰਾ ਰਿਹਾ ਹੈ। ਦਾਦਾ ਜੀ ਦੇ ਬਾਕੀ ਭਰਾਵਾਂ ਦੇ ਨਾਂ ਸੰਤ ਸਿੰਘ ਹੁਰਾਂ ਨੂੰ ਚੇਤੇ ਨਹੀਂ ਸਨ। ਦਾਦਾ ਜੀ ਦੀ ਇਕ ਭੈਣ ਵੀ ਸੀ, ਜਿਸ ਦਾ ਨਾਂ ਸੀ 'ਭਰੀਆ'। ਉਹ 'ਹਾਜੀ ਚਾਂਦ' (ਜ਼ਿਲਾ ਮਿੰਟਗੁਮਰੀ) ਵਿਚ ਵਿਆਹੀ ਹੋਈ ਸੀ। ਉਹ ਵਿਚਾਰੀ ਵੀ, ਸੰਤ ਸਿੰਘ ਹੁਰਾਂ ਦੀ ਦੱਸ ਅਨੁਸਾਰ, ਬੇਔਲਾਦ ਹੀ ਗਈ।

ਗੁੰਬੀ ਦੇ ਕੰਮ ਵਿਚ ਦਾਦਾ ਜੀ ਬੜੇ ਨਿਪੁਣ ਹੋਣਗੇ, ਤਦੇ ਜਲਾਲਾਬਾਦੀਆਂ ਪਾਸੋਂ ਆਦਰ-ਮਾਣ ਲੈਣ ਵਿਚ ਸਫਲ ਰਹੇ। ਧਰਮਸਾਲ ਤੋਂ ਬਜ਼ਾਰ ਵੱਲ ਜਾਂਦਿਆਂ, ਖੱਬੇ ਹੱਥ ਵੱਡੇ ਹੱਟਾਂ ਵਾਲੇ ਆੜ੍ਹਤੀਆਂ ਦੇ ਦੋ ਬਜ਼ੁਰਗਾਂ ਨੇ, ਮੇਰੀ ਪੁੱਛ ਉੱਤੇ, ਦਾਦਾ ਜੀ ਦੀ ਜਿਸ ਤਰ੍ਹਾਂ ਦੀ ਨੁਹਾਰ ਉਲੀਕੀ, ਉਸ ਤੋਂ ਮੈਨੂੰ ਲੱਗਿਆ ਸੀ ਕਿ ਉਹ ਨਾਂ ਤਾਂ ਉਦਾਸ ਚਿਹਰੇ, ਢੱਠੀਆਂ ਮੁੱਛਾਂ ਤੇ ਕੜਾਹ ਦੀ ਫ਼ਾਲਤੂ ਥਿੰਧਿਆਈ ਨਾਲ ਗੜੁੱਚ ਦਾੜ੍ਹੀ ਵਾਲਾ ਵਿਅਕਤੀ ਸੀ ਤੇ ਨਾ ਥੋਕ ਦੇ ਹਿਸਾਬ ਨਾਲ ਸੱਜੇ-ਖੱਬੇ ਅਕਾਰਨ ਹੱਥ-ਜੋੜਨੀਆਂ, ਸਿਰ-ਨਿਵਾਉਣੀਆਂ ਮੁਸਕਰਾਹਟਾਂ ਵੰਡਣ ਵਾਲੀ, ਪੇਸ਼ਾਵਰਾਨਾ ਠੱਪੇ ਵਿੱਚੋਂ ਨਿਕਲੀ ਕੋਈ ਸਪਾਟ ਤੇ ਬੇਰੰਗ ਸ਼ਖ਼ਸੀਅਤ ਸੀ। ਉਹ ਆਪਣਾ ਵੱਖਰਾ ਰੰਗ-ਢੰਗ ਹੰਢਾਉਣ ਵਾਲੇ ਪ੍ਰਾਣੀ ਸਨ। ਇਨ੍ਹਾਂ ਸਿਆਣੀ ਉਮਰ ਵਾਲੇ ਦੁਹਾਂ ਆੜ੍ਹਤੀਆਂ ਨੇ ਦਾਦਾ ਜੀ ਨੂੰ ਵੇਖਿਆ ਹੋਇਆ ਸੀ। ਬਜ਼ਾਰ ਵਿਚ ਡਾਹੇ ਮੂੜ੍ਹਿਆਂ ਵਿੱਚੋਂ ਇਕ ਉੱਤੇ ਮੈਨੂੰ ਬਿਠਾ ਕੇ ਤੇ ਮੇਰੇ ਬਜ਼ੁਰਗ ਦੇ ਰੰਗ ਵਿਚ ਭਿੱਜ ਕੇ, ਉਨ੍ਹਾਂ ਨੇ ਇਕ ਗੱਲ ਮੈਨੂੰ ਇਉਂ ਸੁਣਾਈ ਸੀ :

> ਭਾਈ ਜੀ ਦਾ ਇੱਕੋ ਪੁੱਤਰ ਸੀ, ਚਾਨਣ ਸਿੰਘ, ਤੇਰਾ ਪਿਉ। ਤੇਰੇ ਪਿਉ ਦਾ ਨਾ ਕੋਈ ਭਰਾ ਸੀ ਨਾ ਕੋਈ ਭੈਣ। ਤੇਰੇ ਦਾਦੇ ਨੂੰ ਆਪਣੇ ਪੁੱਤਰ ਨਾਲ ਬੇਓੜਕ ਪਿਆਰ ਸੀ। ਇਕ ਮਿੰਟ ਨਹੀਂ ਸੀ ਰਹਿ ਸਕਦਾ, ਉਸ ਦੇ ਬਗ਼ੈਰ। ਬਜ਼ਾਰ ਜਾਣਾ ਤਾਂ ਉਸ ਨੂੰ ਕੰਧਾੜੇ ਚਾੜ੍ਹਿਆ ਹੋਣਾ। ਰਾਹ ਵਿਚ ਅਸੀਂ ਜਾਂ ਕਿਸੇ ਹੋਰ ਸੇਠ ਨੇ ਛੇੜ ਦੇਣਾ, 'ਭਾਈ ਜੀ! ਸੁਣਾਇਓ ਜ਼ਰਾ ਆਪਣਾ ਟੱਪਾ।' ਅੱਗੋਂ ਭਾਈ ਜੀ ਨੇ ਚਾਨਣ ਸਿੰਘ ਨੂੰ ਧੌਣ ਉੱਤੇ ਹੀ ਭੁੜਕਾਉਂਦਿਆਂ ਖਿੜਖਿੜਾ ਕੇ ਗਾਉਣ ਲੱਗ ਪੈਣਾ :
>
> *ਨਾ ਅਗਲੀ ਤੇ ਨਾ ਪਿਛਲੀ ਤੇ*
> *ਮੈਂ ਵਾਰੇ ਜਾਵਾਂ ਵਿਚਲੀ ਤੇ!*

ਭਾਈ ਜੀ ਦਾ ਮਤਲਬ ਹੁੰਦਾ ਸੀ, ਬਈ ਦੁੱਧ-ਚੁੰਘਦੇ ਬੱਚੇ ਨੂੰ ਲਾਡ ਲਡਾਉਣਾ ਤਾਂ ਇਕਪਾਸੜ ਗੱਲ ਹੁੰਦੀ ਐ। ਬਾਲ ਵਿਚਾਰੇ ਨੂੰ ਪਤਾ ਈ ਨਹੀਂ ਹੁੰਦਾ, ਕੌਣ ਕੀ ਕਰ ਰਿਹੈ ਤੇ ਵੱਡੀ ਉਮਰ ਵਾਲੇ ਪੁੱਤਰ ਨੂੰ ਲਾਡ ਲਡਾਇਆ ਈ ਨਹੀਂ ਜਾਂਦਾ। ਸੋ ਐਸ ਵੇਲੇ ਜਿਹੜੀ ਮੇਰੇ ਪੁੱਤਰ ਦੀ ਉਮਰ ਐ, ਇਹੀ ਐ ਸਭ ਤੋਂ ਵਧੀਆ ਉਮਰ, ਜਦੋਂ ਲਾਡ-ਪਿਆਰ ਦਾ ਸੁਆਦ ਦੋਵੇਂ ਧਿਰਾਂ ਬਰਾਬਰ ਹੰਢਾਉਂਦੀਆਂ ਨੇ।

ਗੱਲਾਂ ਸੁਣਾਉਂਦਿਆਂ ਦੁਹਾਂ ਸੇਠਾਂ ਦੀਆਂ ਅਵਾਜ਼ਾਂ ਜਾਂ ਚਿਹਰਿਆਂ ਉੱਤੇ ਲਿਖੀ ਇਬਾਰਤ ਵਿੱਚੋਂ ਤ੍ਰਿਸਕਾਰ, ਵਿਅੰਗ, ਚੋਭ, ਗੁੱਝੀ ਮਸ਼ਕਰੀ ਜਾਂ ਹੇਠੀ ਵਰਗੀ ਕਿਸੇ ਦੁਰਭਾਵਨਾ ਦਾ ਪਰਛਾਵਾਂ-ਮਾਤਰ ਵੀ ਮੈਨੂੰ ਨਹੀਂ ਸੀ ਲੱਭਿਆ। ਦੱਸਣ ਵਾਲਿਆਂ ਦੇ ਬਿਆਨ ਸਹਿਜ-ਸੁਭਾ ਸਨ, ਜਿਵੇਂ ਕੋਈ ਕਿਸੇ ਪਰਵਾਨ ਸ਼ਖ਼ਸੀਅਤ ਦੀ ਕਿਸੇ ਖ਼ਾਸ ਵਿਲੱਖਣਤਾ ਦਾ ਬਿਰਤਾਂਤ ਸੁਹਿਰਦਤਾ ਨਾਲ ਸੁਣਾ ਰਿਹਾ ਹੋਵੇ।

ਮੈਨੂੰ ਦਾਦਾ ਜੀ ਦਾ ਜੋੜਿਆ ਟੱਪਾ ਬੜਾ ਪਿਆਰਾ ਲੱਗਿਆ। ਇਸ ਦੀ ਵਿਆਖਿਆ ਦਾਦਾ ਜੀ ਨੇ ਆਪਣੇ ਆਪ ਕੀਤੀ ਕਿ ਸੇਠਾਂ ਦੇ ਪੁੱਛਣ ਉੱਤੇ ਕੀਤੀ ਕਿ ਸੇਠਾਂ ਦੀ ਆਪਣੀ ਘਾੜਤ ਸੀ, ਮੈਂ ਨਹੀਂ ਜਾਣਦਾ, ਪਰ ਕਦੀ ਕਦੀ ਬੈਠਿਆਂ ਜਾਂ ਲੇਟਿਆਂ, ਇਹ ਟੱਪਾ ਯਾਦ ਦੀ ਲਹਿਰ ਉੱਤੇ ਤਰਨ ਲੱਗ ਪਵੇ ਤਾਂ ਮੇਰੀ ਕਲਪਨਾ ਇਕ ਦ੍ਰਿਸ਼ ਨੂੰ ਜਨਮ ਦੇਣ ਬੈਠ ਜਾਂਦੀ ਹੈ ਤੇ ਜਿੰਨੀ ਦੇਰ ਇਸ ਸੁਤ-ਉਨੀਂਦੀ ਸੁਫ਼ਨਈ ਦਸ਼ਾ ਦਾ ਟੂਣਾ ਮੇਰੇ ਉੱਤੇ ਛਾਇਆ ਰਹਿੰਦਾ ਹੈ, ਓਨੀ ਦੇਰ ਇਕ ਹਲਕੀ ਜਿਹੀ ਮੁਸਕਰਾਹਟ ਮੇਰਾ ਚਿਹਰਾ ਮੱਲੀ ਰੱਖਦੀ ਹੈ।

> ਮੇਰਾ ਦਾਦਾ ਆਪਣਾ ਟੱਪਾ ਗਾਉਣ ਵਿਚ ਲੀਨ, ਗਲੀਆਂ-ਬਜ਼ਾਰਾਂ ਵਿੱਚੋਂ ਲੰਘ ਰਿਹਾ ਹੈ; ਉਸ ਨੂੰ ਕੋਈ ਪਤਾ ਨਹੀਂ ਕਿ ਜਲਾਲਾਬਾਦੀ ਸੁੰਦਰੀਆਂ ਦੀ ਇਕ ਤ੍ਰਿਕੜੀ ਉਸ ਦੇ ਅੱਗੇ ਅੱਗੇ ਜਾ ਰਹੀ ਹੈ। ਉਸ ਵੇਲੇ ਕਿਹੋ ਜਿਹਾ ਤਮਾਸ਼ਾ ਹੋਇਆ ਹੋਵੇਗਾ ? ਇਕ ਗੱਲ ਪੱਕੀ ਹੈ ਤੇ ਸ਼ੁਕਰ ਵਾਲੀ ਵੀ ਕਿ ਆਪਣੇ 'ਦਿਹੁਲੀ ਦੀਪਕ' ਟੱਪੇ ਨੂੰ ਲੋਕ-ਸੰਪੱਤੀ ਬਣਾਉਣ ਦੇ ਬਾਵਜੂਦ, ਮੇਰਾ ਦਾਦਾ ਉਨ੍ਹਾਂ ਮੂਸਲਾਧਾਰ ਕੁਬੋਲਾਂ ਦਾ ਪਾਤਰ ਬਣਨੋਂ ਸਾਫ਼ ਬਚਿਆ ਰਿਹਾ, ਜਿਨ੍ਹਾਂ ਉੱਤੇ ਇਸਤਰੀ ਜਾਤੀ ਦਾ ਕਾਪੀਰਾਈਟ ਹੈ—ਵੇ ਤੇਰੇ ਘਰ ਕੋਈ ਧੀ-ਭੈਣ ਹੈ ਨਹੀਂ ? ਵੇ ਔਂਤਰਿਆ-ਨਖੱਤਰਿਆ ! ਆਪਣੀ ਦਾੜ੍ਹੀ ਵੱਲ ਤਾਂ ਵੇਖ; ਨਿਲੱਜਿਆ ! ਕੁੱਝ ਸ਼ਰਮ ਕਰ। ਕਲਜੁਗੀ ਸਾਨ੍ਹ ਨਾ ਹੋਵੇ ਤਾਂ !"

ਦਾਦਾ ਜੀ ਇਸ ਤਰ੍ਹਾਂ ਦੇ ਸੁਰੀਲੇ ਬੋਲਾਂ ਦੀ ਬੁਛਾੜ ਤੋਂ ਸਾਰੀ ਉਮਰ ਬਚੇ ਰਹੇ। ਉਹ ਤਾਂ ਆਪਣੇ ਦੁਧਾਰੇ ਟੱਪੇ ਦਾ ਸੁਆਦ ਵੀ ਮਾਣ ਗਏ ਤੇ ਆਪਣੀ ਪੱਤ ਵੀ ਬਚਾ ਕੇ ਲੈ ਗਏ, ਪਰ ਉਨ੍ਹਾਂ ਦੀ ਦੂਜੀ ਪੀੜ੍ਹੀ ਕੀ ਕਰੇ ? ਦਾਦਾ ਜੀ ਵੇਲੇ ਦਿਲਫ਼ਰੇਬ ਹੁਸਨ ਦੀ ਮਾਤਰਾ ਤਿੰਨਾਂ ਵਿੱਚੋਂ ਇਕ ਵਾਲੀ ਹੁੰਦੀ ਹੋਵੇਗੀ, ਇਸੇ ਕਰਕੇ ਉਹ ਅਗਲੀ ਤੇ ਪਿਛਲੀ ਨੂੰ ਛੱਡ ਕੇ ਵਿਚਲੀ ਉੱਤੇ ਜਾਨ ਛਿੜਕ ਸਕਦੇ ਸਨ, ਪਰ ਜਿਸ ਜ਼ਮਾਨੇ ਵਿਚ ਅਸੀਂ ਰਹਿ ਰਹੇ ਹਾਂ, ਉਸ ਵਿਚ ਇਹ ਮਾਤਰਾ ਤਿੰਨ ਬਟਾ ਤਿੰਨ ਹੋਈ ਪਈ ਹੈ—ਤਿੰਨ ਇਕੱਠੀਆਂ ਜਾ ਰਹੀਆਂ ਹੋਣ ਤਾਂ ਤਿੰਨੇ ਇੱਕੋ ਜਿਹੀਆਂ ਮਾਰੂ ਬਰਛੀਆਂ ਹੁੰਦੀਆਂ ਹਨ, ਜੇ ਕੋਈ ਕਿਸੇ ਨੂੰ ਰੱਦ ਕਰਨਾ ਚਾਹੇ ਤਾਂ ਕਿਵੇਂ ਕਰੇ ? ਮੇਰੇ ਪਾਸ ਨਾ ਤਾਂ ਆਪਣੇ ਦਾਦੇ ਵਾਲੀ ਭਲਮਾਣਸੀ ਦਾ ਸੁਰੱਖਿਅਕ ਬਕਤਰ ਹੈ ਤੇ ਨਾ ਮੋਢਿਆਂ ਉੱਤੇ ਆਪਣ

ਪਰਾਇਆ ਬਾਲ ਹੀ ਚੁੱਕਿਆ ਹੁੰਦਾ ਹੈ, ਪਰ ਪੈਰ ਘਰੋਂ ਬਾਹਰ ਪੁੱਟਿਆ ਨਹੀਂ ਹੁੰਦਾ ਕਿ ਮੁਟਿਆਰਾਂ ਦੇ ਛਾਬਿਆਂ ਦੇ ਛਾਬੇ ਸਿੱਧੇ ਆ ਟੱਕਰਦੇ ਹਨ! ਓਦੋਂ, ਸਭ ਤੋਂ ਅਗਲੀ ਸੁੰਦਰੀ ਨੂੰ ਖ਼ੁਸ਼ ਕਰਨ ਲਈ, ਜੀ ਕਰਦਾ ਹੈ, ਏਲਾਨ ਕਰਾਂ: 'ਨਾ ਵਿਚਲੀ ਤੇ ਨਾ ਪਿਛਲੀ ਤੇ, ਮੈਂ ਵਾਰੇ ਜਾਵਾਂ ਅਗਲੀ ਤੇ' ; ਫੇਰ ਜੀ ਕਰਦਾ ਹੈ, ਇਕ ਹੋਰ ਨੂੰ ਵੀ ਖ਼ੁਸ਼ ਕਰ ਲਵਾਂ ਤੇ ਉੱਚੀ ਉੱਚੀ ਕੂਕਾਂ, 'ਨਾ ਅਗਲੀ ਤੇ ਨਾ ਵਿਚਲੀ ਤੇ, ਮੈਂ ਵਾਰੇ ਜਾਵਾਂ ਪਿਛਲੀ ਤੇ' ਅਤੇ ਜਦੋਂ ਲੱਗਦਾ ਹੈ, ਵਿਚਕਾਰਲੇ ਚੰਨ ਦੇ ਟੁਕੜੇ ਦੇ ਮੱਥੇ ਉੱਤੇ ਰੋਸ ਦੇ ਵੱਟ ਚੜ੍ਹਨੇ ਸ਼ੁਰੂ ਹੋ ਗਏ ਹਨ ਤਾਂ ਦਾਦਾ ਜੀ ਵਾਲਾ ਅਸਲ ਮੰਤਰ, ਬਿਨਾਂ ਕਿਸੇ ਅਦਲਾ-ਬਦਲੀ ਦੇ, ਬੁੱਲ੍ਹਾਂ ਉੱਤੇ ਨੱਚਣ ਲੱਗ ਪੈਂਦਾ ਹੈ। ਪਰ ਬਾਬਾ ਜੀ! ਪਤਾ ਨਹੀਂ, ਤੁਸੀਂ ਆਪਣੇ ਪੋਤਰੇ ਦੀ ਮੁਸੀਬਤ ਨੂੰ ਪੂਰੀ ਤਰ੍ਹਾਂ ਜਾਣਦੇ ਵੀ ਹੋ ਕਿ ਨਹੀਂ? ਜਦ ਵੀ ਸੁਲੱਖਣੀ ਘੜੀ ਆਉਂਦੀ ਹੈ, ਤੁਹਾਡੇ ਪੋਤਰੇ ਦੇ ਤਾਂ ਸੋਤਰ ਹੀ ਸੁੱਕ ਜਾਂਦੇ ਹਨ, ਵਾਜ ਕਿਤੇ ਸੰਘ ਦੇ ਵਿਚ ਹੀ ਸੁੱਕ-ਸੁਕਾ ਜਾਂਦੀ ਹੈ ਤੇ ਦਿਮਾਗ਼ ਵਿੱਚੋਂ, ਕਿ ਖ਼ਬਰੇ ਦਿਲ ਵਿੱਚੋਂ ਉੱਠਦੀਆਂ ਸਤਰੰਗੀਆਂ ਤਰੰਗਾਂ ਨੂੰ ਆਪਣੇ ਅੰਦਰ ਹੀ ਮਧੋਲਣਾ ਪੈ ਜਾਂਦਾ ਹੈ। ਬਾਬਿਓ! ਕੋਈ ਜੁਗਤ ਦੱਸੋ, ਜਿਸ ਨਾਲ ਮੈਂ ਵੀ, ਤੁਹਾਡੇ ਵਾਂਗ, ਰੜੇ-ਮੈਦਾਨ, ਨਿਝੱਕ ਹੋ ਕੇ, ਮੌਕੇ ਉੱਤੇ ਹੀ ਆਪਣੀ ਪਸੰਦ ਬਾਰੇ ਜੈਕਾਰਾ ਛੱਡ ਸਕਾਂ ਪਰ ਮੇਰੀ ਇਕ ਸ਼ਰਤ ਹੈ, ਤੁਸੀਂ ਜੁਗਤ ਅਜਿਹੀ ਦੱਸਿਓ, ਜਿਸ ਨਾਲ ਕੰਮ ਵੀ ਬਣ ਜਾਏ ਤੇ ਅੱਜਕਲ ਦੀਆਂ ਹਸੀਨ ਬਲਾਵਾਂ ਦੀ ਸੈਂਡਲੀ ਕਰੋਪੀ ਤੋਂ ਵੀ ਬਚਾ ਹੋ ਜਾਵੇ! ਦਾਦਾ ਜੀ! ਸੁਣ ਰਹੇ ਹੋ ਕਿ ਨਹੀਂ, ਬਦਲੇ ਹੋਏ ਜ਼ਮਾਨੇ ਵਿਚ ਰਹਿਣ ਵਾਲੇ ਆਪਣੇ ਪੋਤਰੇ ਦੀ ਪੁਕਾਰ!

ਕਦੀ ਕਦੀ ਲੱਗਦਾ ਹੈ, ਜਿਵੇਂ ਦਾਦਾ ਜੀ ਕਹਿ ਰਹੇ ਹੋਣ, "ਮੇਰੇ ਬੱਚੇ, ਜੇ ਜ਼ਮਾਨਾ ਤੇਰੇ ਲਈ ਬਦਲਿਐ ਤਾਂ ਇਹ ਦੂਜੀ ਧਿਰ ਲਈ ਵੀ ਤਾਂ ਬਦਲ ਗਿਐ। ਮਾਤ-ਲੋਕ ਤੋਂ ਆਏ ਨਵੇਂ ਬੰਦਿਆਂ ਪਾਸੋਂ ਮੈਨੂੰ ਸਭ ਪਤਾ ਲੱਗਦਾ ਰਹਿੰਦੈ। ਤੂੰ ਜਿਸ ਹਸੀਨਾ ਦੇ ਹੱਕ ਵਿਚ ਜੈਕਾਰਾ ਛੱਡੇਂਗਾ, ਉਹ ਝੱਟ ਆਪਣੀਆਂ ਸਾਥਣਾਂ ਨੂੰ ਛੱਡ ਕੇ ਤੈਨੂੰ ਆ ਚੰਬੜੇਗੀ—ਮੁਸਕਰਾਉਂਦੀ ਤੇ ਵਾਰੇ-ਵਾਰੇ ਜਾਂਦੀ, ਪਰ ਯਾਦ ਰੱਖੀਂ ਉਹ ਆਪਣਾ ਮੂੰਹ ਤੇਰੇ ਕੰਨ ਨਾਲ ਜੋੜਦੇ ਸਾਰ ਪੁੱਛੇਗੀ, 'ਬੈਂਕ ਵਿਚ ਆਪਣਾ ਬੈਲੈਂਨਸ ਕਿੰਨਾ ਕੁ ਐ ?' ਮੇਰੇ ਜ਼ਮਾਨੇ ਦੀ ਗੱਲ ਛੱਡ, ਉਹ ਨਹੀਂ ਪੈ ਸਕਦਾ ਤੇਰੇ ਪੱਲੇ। ਤੇਰਾ ਜ਼ਮਾਨਾ ਤਾਂ ਐਸੈ ਕਿ ਭੀੜ ਦੇ ਰੇਲੇ ਵਿਚ ਜੇ ਤੂੰ ਸਿੱਧਾ ਕਿਸੇ ਫ਼ੈਸ਼ਨੋ ਦੀ ਛਾਤੀ ਉੱਪਰ ਜਾ ਡਿੱਗੋਂ ਤਾਂ ਇਸ ਤੋਂ ਪਹਿਲਾਂ ਕਿ ਤੂੰ ਮਾਫ਼ੀ ਦਾ ਕੋਈ ਲਫ਼ਜ਼ ਮੂੰਹੋਂ ਕੱਢੇਂ, ਫ਼ੈਸ਼ਨੋ ਤੈਨੂੰ ਦੁਹਾਂ ਬਾਹਵਾਂ ਨਾਲ ਨਪੀੜ ਕੇ ਕਹੇਗੀ, 'ਹਾਏ! ਮੈਂ ਵਾਰੀ, ਚੰਨਾ ਮੇਰਿਆ! ਸ਼ੁਕਰੀਆ, ਮੇਰੇ ਪਿਆਰੇ! ਮੇਰੀ, ਤਪਦੀ ਹਿੱਕ ਨੂੰ ਠਾਰਨ ਵਾਲਿਆ! ਤੂੰ ਪਹਿਲਾਂ ਕਿੱਥੇ ਮਰਿਆ ਰਿਹੈਂ ?"

"ਭੋਲਿਆ, ਤੈਨੂੰ ਏਨਾ ਵੀ ਨਹੀਂ ਪਤਾ ਬਈ ਜਿਸ ਜ਼ਮਾਨੇ ਵਿਚ ਤੂੰ ਰਹਿਨੈਂ, ਉਹ ਕਿੰਨਾ ਬਦਲ ਚੁੱਕੈ ? ਪਰ ਜੋ ਕਰਨਾ ਈਂ, ਕਰੀਂ ਆਪਣੀ ਜ਼ਿੰਮੇਵਾਰੀ ਉੱਤੇ! ਮੈਂ ਤਾਂ ਪੁਰਾਣੇ ਜ਼ਮਾਨੇ ਦਾ ਬੰਦਾਂ; ਜੋ ਤੇਰੇ ਪਿਉ ਨੂੰ ਸਿਖਾਉਂਦਾ ਸਾਂ, ਓਹੀ ਤੈਨੂੰ ਸਿਖਾਉਣੈ: ਬੰਦਾ ਬਣ ਕੇ ਰਹੇਂਗਾ ਤਾਂ ਸੁਖੀ ਰਹੇਂਗਾ, ਅੱਗੋਂ ਤੇਰੀ ਮਰਜ਼ੀ। ਰੱਬ ਤੇਰਾ ਰਾਖਾ ਹੋਵੇ।"

"ਦਾਦਾ ਜੀ! ਦੁਨੀਆ ਵਾਸਤੇ ਤਾਂ ਤੁਹਾਡਾ ਪੋਤਰਾ ਸਾਰੀ ਉਮਰ ਬੰਦਾ ਬਣਿਆ ਰਿਹੈ ; ਲੋਕਾਂ ਭਾਣੇ, ਉਸ ਨੇ ਤੁਹਾਨੂੰ ਨਮੋਸ਼ੀ ਲਿਆਉਣ ਵਾਲੀ ਕੋਈ ਗੱਲ ਨਹੀਂ ਕੀਤੀ, ਪਰ ਹੁਣ ਜਦੋਂ ਤੁਹਾਡੇ ਕੋਲ ਆਉਣ ਦੇ ਥੋੜ੍ਹੇ ਜਿਹੇ ਦਿਨ ਰਹਿ ਗਏ ਨੇ, ਤੁਹਾਥੋਂ ਕੀ ਲੁਕਾ ਹੈ ? ਇਕ ਵਾਰੀ, ਮੇਰੇ ਪਾਸੋਂ ਜੋ ਕੁੱਝ ਹੋ ਗਿਆ ਸੀ, ਉਸ ਨਾਲ ਮੈਂ ਤਾਂ, ਸਚ

ਵਾਂਗ, ਦੁੱਧੀਂ ਨਹਾਤਾ-ਧੋਤਾ ਫਿਰਦਾ ਰਿਹਾਂ, ਪਰ ਮੇਰੀ ਵਜਹ ਨਾਲ, ਤੁਹਾਡੀ ਦਾੜ੍ਹੀ ਨੂੰ, ਜਿਸ ਨੂੰ ਤੁਸੀਂ ਉਮਰ ਭਰ ਨਿਰਮਲ ਰੱਖਣ ਵਿਚ ਸਫਲ ਹੋ ਸਕੇ ਸਾਓ, ਮਲੀਨ ਹੋਣਾ ਪੈ ਗਿਆ ਸੀ।"

ਤੁਹਾਨੂੰ ਸਾਰੀ ਗੱਲ ਦੱਸਾਂ ?

ਚਲੋ, ਛੱਡੋ ਪਰ੍ਹਾਂ, ਇਹੋ ਜਿਹੀਆਂ ਭੁਲਾਉਣਜੋਗ ਗੱਲਾਂ ਦਾ ਕੀ ਚਿਤਾਰਨਾ ਹੋਇਆ ? ਤੁਹਾਨੂੰ ਤਾਂ ਪਤਾ ਈ ਐ ਗੁਰੂ ਨਾਨਕ ਦੇਵ ਜੀ ਦਾ ਹੁਕਮ : 'ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ।' (ਪੰਨਾ 766)

ਪਰ ਉਹੋ ! ਤੁਹਾਡਾ ਤਾਂ ਸਾਰਾ ਮੂੰਹ ਹੀ ਸਵਾਲੀਆ ਨਿਸ਼ਾਨ ਬਣ ਗਿਐ। ਫ਼ਿਕਰ ਨਾ ਕਰੋ, ਮੈਂ ਲੁਕਾਉਂਦਾ ਕੁੱਝ ਨਹੀਂ। ਜੋ ਜਿਵੇਂ ਹੋਇਆ-ਬੀਤਿਆ ਸੀ, ਸਭ ਇੰਨ-ਬਿੰਨ ਦੱਸ ਦੇਨਾਂ, ਪਰ ਮੈਂ ਸੁਣਿਆ ਸੀ, ਤੁਸੀਂ ਸਾਰੀ ਉਮਰ ਮੇਰੇ ਭਾਈਆ ਜੀ ਉੱਤੇ ਹੱਥ ਕਦੀ ਨਹੀਂ ਹੀ ਚੁੱਕਿਆ, ਹੁਣ ਮੈਨੂੰ ਵੀ ਬਖ਼ਸ਼ ਦੇਣਾ। ਅੱਛਾ ਫੇਰ, ਸੁਣੋ :

ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਐਮ.ਏ. ਦੇ ਪਹਿਲੇ ਸਾਲ ਵਿਚ ਪੜ੍ਹਦਿਆਂ ਮੈਂ ਜੀਂਦ ਹੋਸਟਲ ਵਿਚ ਰਹਿੰਦਾ ਸਾਂ। ਇਹ ਹੋਸਟਲ, ਬਾਕੀ ਸਾਰੇ ਹੋਸਟਲਾਂ ਨਾਲੋਂ ਕੁੱਝ ਪਸਿੱਤੀ ਥਾਂ ਉੱਤੇ ਬਣਿਆ ਹੋਇਐ। ਇਸ ਦੇ ਇਕ ਪਾਸੇ ਠੱਠੀ ਸੀ, ਜਿੱਥੇ ਕਾਲਜ ਦੇ ਸਾਰੇ ਸਫ਼ਾਈ-ਸੇਵਕ ਰਹਿੰਦੇ ਸਨ ਤੇ ਦੂਜੇ ਪਾਸੇ ਹੋਸਟਲ ਦੀ ਰਸੋਈ ਸੀ। ਗਰਮੀ ਦੀਆਂ ਛੁੱਟੀਆਂ ਵਿਚ ਮੈਂ ਹੋਸਟਲ ਵਿਚ ਹੀ ਰਹਿ ਕੇ ਇਮਤਿਹਾਨ ਦੀ ਤਿਆਰੀ ਕਰ ਰਿਹਾ ਸਾਂ। ਸਾਰਾ ਦਿਨ ਠੱਠੀ ਵਾਲੇ ਆਪੋ ਆਪਣਾ ਕੰਮ ਕਰਨ ਲਈ ਜੀਂਦ ਹੋਸਟਲ ਦੀ ਵੱਖੀ ਕੋਲੋਂ, ਕੱਚੀ ਪਟੜੀ ਥਾਣੀਂ, ਨਾਭਾ ਹੋਸਟਲ ਵੱਲ ਤੇ ਉਸ ਤੋਂ ਪਰੇ ਆਉਂਦੇ-ਜਾਂਦੇ ਰਹਿੰਦੇ ਸਨ। ਇਕ ਦਿਨ ਮੈਂ ਸਵੇਰੇ ਸਵੇਰੇ ਕਾਲਜ ਦੇ ਤਲਾ ਤੋਂ ਨਹਾ-ਧੋ ਕੇ ਹੋਸਟਲ ਵੱਲ ਮੁੜ ਰਿਹਾ ਸਾਂ ਤਾਂ ਕੱਚੀ ਪਟੜੀ ਉੱਤੇ ਇਕ ਸਾਦੇ ਕੱਪੜਿਆਂ ਵਾਲੀ ਪੰਦਰਾਂ-ਸੋਲਾਂ ਸਾਲਾਂ ਦੀ ਸੁਨੱਖੀ ਕੁੜੀ, ਜਿਸ ਦੀ ਹਿੱਕ ਜੁਆਨੀ ਦੀ ਆਮਦ ਦਾ ਵੱਜ-ਗੱਜ ਕੇ ਏਲਾਨ ਕਰਦੀ ਜਾਪਦੀ ਸੀ, ਮੇਰੇ ਕੋਲ ਦੀ ਨੀਵੀਂ ਪਾ ਕੇ ਲੰਘੀ। ਮੈਂ ਅਗਲੇ ਦਿਨ ਵਕਤ ਦਾ ਹਿਸਾਬ ਰੱਖ ਕੇ ਟੈਂਕ ਵੱਲੋਂ ਮੁੜਿਆ ਤਾਂ ਫੇਰ ਟਾਕਰਾ ਹੋ ਗਿਆ। ਗੱਲ ਕੀ, ਮੈਨੂੰ ਆਪਣੀਆਂ ਅੱਖਾਂ ਸੇਕਣ ਦਾ ਮੌਕਾ ਨਿੱਤ ਮਿਲਣ ਲੱਗ ਪਿਆ। ਓਸ ਮੁਟਿਆਰ ਨੂੰ ਵੇਖਣਾ ਚੰਗਾ-ਚੰਗਾ ਲੱਗਦਾ; ਮੈਨੂੰ ਉਸ ਦੀ ਝਲਕ ਦੀ ਉਡੀਕ ਵੀ ਰਹਿੰਦੀ, ਪਰ ਉਹ ਹਰ ਵਾਰ ਨੀਵੀਂ ਪਾ ਕੇ ਲੰਘ ਜਾਂਦੀ ਤੇ ਮੈਂ ਇਕ ਭਰਵੀਂ ਘੂਰ ਨਾਲ ਉਸ ਦੀ ਮੂਰਤ ਆਪਣੇ ਜ਼ਿਹਨ ਵਿਚ ਵਸਾ ਕੇ ਆਪਣੀਆਂ ਅਮੋੜ ਨਜ਼ਰਾਂ ਨੂੰ ਧਿਙਾਣੇ ਹੋਰ ਪਾਸੇ ਵੱਲ ਮੋੜ ਕੇ ਸਾਊਪੁਣੇ ਦਾ ਕੱਚਾ ਜਿਹਾ ਨਾਟਕ ਖੇਡਦਾ। ਕੰਬਖ਼ਤ ਇਕ ਤਾਂ ਆਪ ਹੀ ਬਥੇਰੀ ਸਡੌਲ ਸੀ, ਦੂਜੇ ਮੇਰੀ ਉਮਰ ਨੇ ਉਸ ਦੇ ਹੁਸਨ ਨੂੰ ਦੋ ਨਾਲ ਜ਼ਰਬ ਦੇ ਦਿੱਤੀ ਹੋਵੇਗੀ। ਮੇਰਾ ਵਿਹਲੜ ਮਨ ਵਿਚਲ ਖਲੋਤਾ। ਮੇਰਾ ਜੀ ਬੜੀ ਸ਼ਿੱਦਤ ਨਾਲ ਬੇਕਰਾਰ ਹੋ ਉੱਠਿਆ ਉਸ ਨਾਲ ਕੋਈ ਬੋਲ ਸਾਂਝਾ ਕਰਨ ਲਈ। ਪਰ ਪਿਆਰ ਦੇ ਮਾਮਲੇ ਵਿਚ ਮੈਂ ਅਸਲੋਂ ਅਨਾੜੀ, ਬਲਕਿ ਨਿਰਾ ਬੁੱਡੂ ਸਾਂ। ਪਹਿਲ ਕੌਣ ਕਰਦੈ ? ਕਿਵੇਂ ਕਰਨੀ ਚਾਹੀਦੀ ਐ ? ਮੇਰੇ ਇਕ ਤਜਰਬੇਕਾਰ ਜਮਾਤੀ ਨੇ ਦੱਸਿਆ ਸੀ ਕਿ ਪਹਿਲਾ ਪੜਾ ਅੱਖਾਂ ਦਾ ਹੁੰਦੈ, ਫੇਰ ਮੁਸਕਰਾਹਟਾਂ ਆਉਂਦੀਆਂ ਨੇ, ਫੇਰ ਆਉਂਦੇ ਨੇ ਇਸ਼ਾਰੇ, ਫੇਰ ਬੋਲ, ਫੇਰ ਤੁਹਫ਼ੇ ਤੇ ਫੇਰ ਮੌਜਾਂ ਈ ਮੌਜਾਂ। ਇਨਾਮ ਵਿਚ ਜਦੋਂ ਮੁਸਕਾਨ ਮਿਲਣ ਲੱਗ ਪਏ, ਫੇਰ ਛੁਹਣ ਦੀ ਵਾਰੀ ਆਉਂਦੀ ਐ। ਇਹ ਸਾਰੇ ਪੜਾ, ਬਾਬਾ ਜੀ ! ਮੇਰੇ ਜਮਾਤੀ ਵਰਗੇ ਸਾਹਸੀਆਂ ਦੇ ਤਜਰਬਿਆਂ ਪਿੱਛੋਂ ਹੀ

ਨਿਸਚਿਤ ਹੋਏ ਹੋਣਗੇ, ਪਰ ਮੈਂ ਬਾਬਾ ਜੀ! ਬਿਲਕੁਲ ਅੱਲ੍ਹੜ ਵਛੇਰਾ ਸਾਂ। ਨਾਲੇ ਜਿਹੜਾ ਮੇਰੇ ਉੱਤੇ ਭਲਮਾਣਸੀ ਦਾ ਉਛਾੜ ਚੜ੍ਹਿਆ ਹੋਇਆ ਸੀ, ਉਹ ਵਾਸ਼ਨਾ ਦੇ ਹਲਕੇ ਤੋਂ ਹਲਕੇ ਕੁਦਰਤੀ ਪ੍ਰਗਟਾਵੇ ਨੂੰ ਵੀ ਸ਼ਰੀਫ਼ਾਨਾ ਚਾਲ-ਚਲਨ ਲਈ ਮਿਹਣਾ ਮੰਨਦਾ ਸੀ। ਇਸ ਲਈ ਬਦਨਾਮੀ ਦੇ ਡਰਾਵੇ ਦਾ ਭੂਤ ਸਿਰ ਉੱਤੇ ਸਵਾਰ ਹੀ ਰਹਿੰਦਾ ਸੀ। ਪਰ ਸਾਡੇ ਦੇਸ ਵਿਚ, ਦਾਦਾ ਜੀ! ਜਿਵੇਂ ਕਿ ਤੁਹਾਨੂੰ ਪਤਾ ਈ ਐ, ਅਜੇ ਵੀ ਗ਼ਰੀਬ ਦੀ ਜੋਰੂ ਸਭ ਦੀ ਭਾਬੀ ਹੁੰਦੀ ਐ। ਦਾਦਾ ਜੀ! ਜੇ ਇਹ ਮੁਟਿਆਰ ਕਿਤੇ ਪ੍ਰੋਫ਼ੈਸਰਾਂ ਦੇ ਕੁਆਟਰਾਂ ਵੱਲੋਂ ਆਉਂਦੀ ਹੁੰਦੀ ਤਾਂ ਜੋ ਕੁੱਝ ਇਕ ਦਿਨ ਮੇਰੇ ਪਾਸੋਂ ਹੋ ਗਿਆ ਸੀ, ਉਹ ਕੁੱਝ ਕਰਨ ਦਾ ਹੌਸਲਾ ਮੈਨੂੰ ਕਦੀ ਨਹੀਂ ਸੀ ਪੈਣਾ।

ਹੋਇਆ ਇਹ ਕਿ ਇਕ ਦਿਨ ਮੈਂ ਟੈਂਕ ਉੱਤੇ ਨਹਾ ਕੇ ਮੁੜ ਰਿਹਾ ਸਾਂ। ਸਾਰਾ ਆਲਾਦੁਆਲਾ ਲੁੱਗਾ, ਜਾਣੀ ਡਰਪੋਕਾਂ ਨੂੰ ਸ਼ਹਿ ਦੇਣ ਵਾਲਾ ਸੀ। ਉੱਤੋਂ, ਓਸ ਦਿਨ ਮੁਟਿਆਰ ਦਾ ਨਿਖਾਰ ਮੇਰੇ ਝਾਕੇ ਨੂੰ ਨਿਸੰਗ ਕਰਨ ਵਾਲਾ। ਆਪਣੇ ਉੱਪਰ ਮੇਰੇ ਜ਼ਬਤ ਦੀ ਪਕੜ ਕੁੱਝ ਜ਼ਿਆਦਾ ਹੀ ਢਿੱਲੀ ਹੋ ਗਈ ਤੇ ਜਦੋਂ ਉਹ ਮੇਰੇ ਕੋਲੋਂ ਲੰਘੀ ਤਾਂ ਉਸ ਦੀ ਪਿੱਠ ਨੇ ਮੇਰੇ ਬੋਲ ਸੁਣੇ, "ਸੁਹਣਿਓ, ਕਦੀ ਤਾਂ ਹੱਸ ਕੇ ਵਿਖਾ ਦਿਓ।" ਮੈਂ ਉਸ ਵੱਲ ਵੇਖਿਆ ਨਹੀਂ ਸੀ ਤੇ ਨਾ ਤੋਰ ਹੀ ਮੱਠੀ ਕੀਤੀ ਸੀ। ਪਰ ਉਸ ਨੇ ਖੜੀ ਹੋ ਕੇ ਤੇ ਮੂੰਹ ਪਿਛਾਂਹ ਮੋੜ ਕੇ, ਮੇਰੀ ਦੂਰ ਹੁੰਦੀ ਪਿੱਠ ਨੂੰ ਉੱਚੀ ਸਾਰੀ ਸੁਣਾਇਆ, "ਦਾਦੇ ਦਾੜ੍ਹੀ ਮਗ੍ਹਾਉਣਿਆਂ, ਖਲੋ ਖ਼ਾਂ ਤੈਨੂੰ ਵਿਖਾਵਾਂ ਆਪਣਾ ਹਾਸਾ!" ਦਾਦਾ ਜੀ! ਇਸ ਘਟਨਾ ਤੋਂ ਪਿੱਛੋਂ ਤੁਹਾਡੇ ਡਾਢੇ ਸ਼ਰੀਫ਼ ਪੋਤਰੇ ਨੇ ਆਪਣਾ ਰਾਹ ਵੀ ਬਦਲ ਲਿਆ ਤੇ ਨਹਾਉਣ ਦਾ ਸਮਾਂ ਵੀ, ਪਰ ਮੈਨੂੰ ਉਸ ਸੁੰਦਰੀ ਵੱਲੋਂ ਤੁਹਾਡੀ ਪਵਿੱਤਰ ਦਾੜ੍ਹੀ ਉੱਤੇ ਕੀਤਾ ਗਿਆ ਮਲੀਨ ਵਾਰ, ਅੱਜ ਵੀ, ਅੱਲੇ ਜ਼ਖ਼ਮ ਵਾਂਗ ਦੁਖਦਾ ਹੈ। ਉਹ ਜਿਹੜੀ ਵੀ ਗਾਲ੍ਹ ਕੱਢਣਾ ਚਾਹੁੰਦੀ, ਮੈਨੂੰ ਕੱਢ ਲੈਂਦੀ, ਪਰ ਉਹ ਸਹੁਰੀ ਸਿੱਧੀ ਪੈ ਗਈ ਤੁਹਾਡੀ ਦਾੜ੍ਹੀ ਨੂੰ! ਮੇਰੇ ਕਰਕੇ ਤੁਹਾਡੀ ਦਾੜ੍ਹੀ ਉੱਤੇ ਜਿਹੜਾ ਮੈਲਾ ਸੁੱਟਿਆ ਗਿਆ, ਦਾਦਾ ਜੀ! ਉਸ ਲਈ ਮੈਂ ਨੱਕ ਰਗੜ ਕੇ ਮਾਫ਼ੀ ਮੰਗਦਾਂ। ਮੈਨੂੰ ਯਕੀਨ ਹੈ, ਤੁਸੀਂ ਆਪਣੇ ਪਿਆਰੇ ਪੁੱਤਰ ਦੇ ਅਣਵੇਖੇ ਪੁੱਤਰ ਨੂੰ ਮਾਫ਼ ਕਰ ਦਿਓਗੇ। ਹੁਣ, ਜੇ ਆਗਿਆ ਹੋਵੇ, ਤਾਂ ਮੈਂ ਤੁਹਾਡੀ ਇਕ ਹੋਰ ਯਾਦ ਤਾਜ਼ਾ ਕਰ ਲਵਾਂ?

ਦਾਦਾ ਜੀ ਦੀ ਇਕ ਮਜ਼ੇਦਾਰ ਗੱਲ ਮੈਨੂੰ ਜਲਾਲਾਬਾਦ ਦੇ ਇਕ ਬਜ਼ੁਰਗ ਭਾਈ ਹਰੀ ਸਿੰਘ ਪਨਸਾਰੀ ਹੁਰਾਂ ਸੁਣਾਈ ਸੀ। ਇਹ ਭਲਾ ਪੁਰਸ਼ ਵੀ ਕਾਫ਼ੀ ਚਿਰ ਹੋਇਆ, ਚੜ੍ਹਾਈ ਕਰ ਚੁੱਕਿਆ ਹੈ ਤੇ ਉਸ ਦੀ ਨੇਕ ਸਵਾਣੀ ਵੀ, ਉਸ ਦੇ ਪਿੱਛੇ-ਪਿੱਛੇ ਤੁਰ ਚੁੱਕੀ ਹੈ, ਪਰ ਹਰੀ ਸਿੰਘ ਹੁਰਾਂ ਦੀ ਸੁਣਾਈ ਘਟਨਾ ਵਿਚ ਸਦਾ-ਬਹਾਰੀ ਅੰਸ਼ ਹੈ। ਅਖੇ ਇਕ ਵਾਰੀ ਇਕ ਮਾਈ ਨੇ ਦਾਦਾ ਜੀ ਦੀ ਰੋਟੀ ਹਟਕੀ। ਆਪਾਂ ਸਭ ਜਾਣਦੇ ਹਾਂ ਕਿ ਟਕਸਾਲੀ ਭਾਈ ਇਹੋ ਜਿਹਾ ਤਰ-ਬ-ਤਰ ਮੌਕਾ ਕਦੀ ਨਹੀਂ ਖੁੰਝਾਉਂਦੇ, ਸੋ ਭਾਈ ਜੀ ਨੇ ਰੋਟੀ ਵੇਲੇ ਤੋਂ ਕੁੱਝ ਪਹਿਲਾਂ ਹੀ ਜਾ ਫ਼ਤਹਿ ਬੁਲਾਈ। ਮਾਈ ਜੀ ਨੇ ਖ਼ਬਰੇ ਕੋਈ ਸੁੱਖਣਾ ਸੁੱਖੀ ਹੋਵੇਗੀ, ਜਾਂ ਉਂਜ ਹੀ, ਆਦਰ ਵਜੋਂ, ਘਿਉ-ਸ਼ੱਕਰ ਤੇ ਖੀਰ ਸਮੇਤ ਰੱਜ ਕੇ ਸੇਵਾ ਕੀਤੀ ਤੇ ਭਾਈ ਜੀ ਨੇ ਵੀ ਇਕ ਵਾਰੀ ਤਾਂ ਡੰਝਾਂ ਲਾਹ ਸੁੱਟੀਆਂ ਹੋਣਗੀਆਂ। ਰੋਟੀ ਤੋਂ ਪਿੱਛੋਂ ਮਾਈ ਨੇ ਹੱਥ ਧੁਆ ਕੇ ਇਕ ਕਛਹਿਰੇ ਦਾ ਕੱਪੜਾ ਭੇਟ ਕੀਤਾ। ਸ਼ੁਕਰਾਨੇ ਦੀ ਅਰਦਾਸ ਕਰਨ ਤੋਂ ਪਹਿਲਾਂ ਭਾਈ ਜੀ ਨੇ ਕੱਪੜਾ ਖੋਲ੍ਹ ਕੇ ਵੇਖਿਆ, ਜਾਂਚਿਆ ਤੇ ਪੁੱਛਿਆ,

"ਮੇਰਾ ਕਛਹਿਰਾ ਜਰਾ ਵੱਡਾ ਹੁੰਦੈ, ਇਸ ਵਿੱਚੋਂ ਬਣ ਤਾਂ ਜਾਏਗਾ ਨਾ ?"

"ਤੁਹਾਡੇ ਮੇਚੇ ਤੋਂ ਦੋ ਗਿਰਾਂ ਵਧ ਈ ਐ, ਫ਼ਿਕਰ ਨਾ ਕਰੋ।" ਮਾਈ ਨੇ ਤਸੱਲੀ ਦਿੱਤੀ।

"ਕੱਪੜਾ ਤਾਂ ਹੰਢਣਸਾਰ ਈ ਲੱਗਦੈ।"

"ਆਹੋ ਜੀ, ਬੜੀ ਦੇਰ ਚੱਲੇਗਾ। ਤੁਸੀਂ ਵੇਖ ਲੈਣਾ। ਚੰਗਾ ਗਫ਼ਦਾਰ ਐ, ਛੇਤੀ ਛਿੱਜਣ ਵਾਲਾ ਨਹੀਂ।" ਮਾਈ ਠਰ੍ਹੰਮੇ ਨਾਲ ਬੋਲੀ।

"ਬੜੀ ਵਾਰੀ ਵੇਖਿਐ ਕਿ ਇਕ ਧੋ ਪਿਆ ਨਹੀਂ ਕਿ ਕੱਪੜਾ ਛਿੱਜਿਆ ਜਾਂ ਸੁੰਗੜਿਆ ਨਹੀਂ, ਫੇਰ ਕਛਹਿਰੇ ਦੀ ਲੰਗੋਟੀ ਤਾਂ ਭਾਵੇਂ ਬਣਾ ਲਓ, ਹੋਰ ਕਿਸੇ ਕੰਮ ਦਾ ਨਹੀਂ ਰਹਿੰਦਾ।"

"ਨਹੀਂ, ਭਾਈ ਜੀ! ਇਹ ਕੱਪੜਾ ਓਹੋ ਜਿਹਾ ਨਹੀਂ; ਸੁੰਗੜ ਕੇ ਵੀ ਪੂਰਾ ਨਿਕਲੇਗਾ। ਤੁਸੀਂ ਕਛਹਿਰਾ ਬਣਾਉਣ ਤੋਂ ਪਹਿਲਾਂ ਹੀ ਧੁਆ ਲਿਓ।" ਮਾਈ ਦੇ ਬੋਲਾਂ ਵਿਚ ਗੱਲ ਮੁਕਾਉਣ ਦੀ ਕਾਹਲ ਸੀ।

"ਇਹ ਤਾਂ ਤੁਸੀਂ ਠੀਕ ਕਹਿੰਦੇ ਜੇ, ਪਰ ਕੱਪੜਾ ਪੜਵਾਉਣ ਵੇਲੇ ਤੁਹਾਨੂੰ ਇਹ ਤਾਂ ਚੇਤੇ ਈ ਨਹੀਂ ਰਿਹਾ ਹੋਣਾ ਕਿ ਕਛਹਿਰੇ ਦਾ ਦੋ-ਗਜ਼ੀ ਨਾਲਾ ਵੀ ਇਸ ਦੇ ਵਿੱਚੋਂ ਈ ਬਣਾਉਣਾ ਹੁੰਦੈ ?"

"ਭਾਈ ਜੀ, ਤੁਸੀਂ ਭਰਮ ਨਾ ਕਰੋ, ਕੱਪੜਾ ਏਨੈ, ਬਈ ਤੁਸੀਂ ਭਾਵੇਂ ਕਛਹਿਰੇ ਦੀ ਥਾਂ ਪਜਾਮਾ ਸਿਵਾ ਲਿਓ, ਘਟੇਗਾ ਨਹੀਂ।" ਮਾਈ ਨੇ ਭਾਈ ਜੀ ਨੂੰ ਬਰਖ਼ਾਸਤ ਕਰਨ ਦੀ ਸੁਰ ਵਿਚ ਕਿਹਾ।

"ਪੱਕੀ ਗੱਲ ਐ ਨਾ, ਵੇਖਿਓ ਕਿਤੇ...।" ਅਰਦਾਸ ਕਰਨੀ ਭੁੱਲ ਕੇ, ਜਾਂਦਿਆਂ-ਜਾਂਦਿਆਂ ਭਾਈ ਜੀ ਦੇ ਮੂੰਹੋਂ ਨਿਕਲਿਆ।

"ਡਾਢੇ ਭਰਮੀ ਜੇ ਤੁਸੀਂ, ਬਾਬਾ ਜੀ!" ਮਾਈ ਬੁੜਬੁੜਾਈ।

ਉਸ ਦਿਨ ਤੋਂ ਬਾਅਦ ਮੇਰੇ ਦਾਦਾ ਜੀ ਦੀ ਅੱਲ 'ਭਰਮੀ' ਪੈ ਗਈ। ਮੈਨੂੰ ਨਹੀਂ ਪਤਾ ਇਹ ਵਿਸ਼ੇਸ਼ਣ ਮੇਰੇ ਭਾਈਆ ਜੀ ਨਾਲ ਚਿਪਕਿਆ ਸੀ ਕਿ ਨਹੀਂ; ਵੀਹ ਵਿਸਵੇ ਨਹੀਂ ਚਿਪਕਿਆ ਹੋਣਾ, ਵਰਨਾ ਕਿਤੋਂ ਨਾ ਕਿਤੋਂ ਕਨਸੋ ਪੈ ਹੀ ਜਾਣੀ ਸੀ। ਮੇਰੇ ਅੰਦਰ ਵੀ ਮੇਰੇ ਦਾਦੇ ਦੇ ਬਚੇ-ਖੁਚੇ ਜੀਨ ਤਾਂ ਪਹੁੰਚੇ ਹੀ ਹੋਣਗੇ, ਜਿਨ੍ਹਾਂ ਨੇ ਮੈਨੂੰ ਪੂਰੀ ਤਰ੍ਹਾਂ ਭਰਮੀ ਤਾਂ ਭਾਵੇਂ ਨਹੀਂ ਬਣਾਇਆ, ਪਰ ਮੀਨ-ਮੇਖ ਕੱਢਣ ਜਾਂ ਨੁਕਤੇ ਵਿੱਚੋਂ ਨੁਕਤਾ ਕੱਢ ਲੈਣ ਜਾਂ ਕਦੀ-ਕਦੀ, ਸ਼ੱਕ-ਸ਼ੱਕ ਵਿਚ, ਖੰਭ ਦੀ ਡਾਰ ਬਣਾ ਲੈਣ ਵਾਲੇ ਰੂਪ ਵਿਚ ਆਪਣੀ ਹਾਜ਼ਰੀ ਜ਼ਰੂਰ ਲਵਾਈ ਹੋਈ ਹੈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸਿੰਡੀਕੇਟ ਦੀਆਂ ਮੀਟਿੰਗਾਂ ਵਿਚ ਮੇਰੀ ਕਾਰਗੁਜ਼ਾਰੀ ਵੇਖ ਕੇ ਭਾਰਤ ਦੇ ਸੁਪ੍ਰੀਮ ਕੋਰਟ ਦੇ ਓਦੋਂ ਦੇ ਚੀਫ਼ ਜਸਟਿਸ, ਡਾ. ਮਿਹਰ ਚੰਦ ਮਹਾਜਨ ਨੇ, ਜੋ ਸਿੰਡੀਕੇਟ ਦੇ ਬੜੇ ਆਦਰਯੋਗ ਤੇ ਸਿਰਕੱਢ ਮੈਂਬਰ ਸਨ, ਮੇਰੀ ਗ਼ੈਰਹਾਜ਼ਰੀ ਵਿਚ, ਇਕ ਮੀਟਿੰਗ ਦੇ ਦੌਰਾਨ, ਮੇਰਾ ਜ਼ਿਕਰ ਛਿੜਨ ਉੱਤੇ, ਮੈਨੂੰ 'ਕਾਢਾ' ਦੱਸਿਆ ਸੀ—ਅਖ਼ੇ "ਪ੍ਰੀਤਮ ਸਿੰਘ ਉਹ ਗੱਲਾਂ ਕੱਢ ਲਿਆਉਂਦੈ, ਜਿਹੜੀਆਂ ਸਾਥੋਂ ਸਾਰਿਆਂ ਤੋਂ ਖੁੰਝ ਗਈਆਂ ਹੁੰਦੀਆਂ ਨੇ।"

ਸ਼ੁਕਰ ਹੈ ਮੇਰੇ ਅੰਦਰ ਸੁਤ-ਜਾਗੇ ਦਾਦਕੇ ਜੀਨ ਖੋਜ ਵਾਲੇ ਪਾਸੇ ਪੈ ਗਏ ਤੇ ਦਾਦਾ ਜੀ ਵਾਂਗ ਮੁਫ਼ਤ ਵਿਚ ਮਿਲੇ ਘੋੜੇ ਦੇ ਦੰਦ ਗਿਣਨ ਵਾਲੇ ਪਾਸੇ ਨਹੀਂ ਪਏ, ਵਰਨਾ ਉਨ੍ਹਾਂ ਨਾਲ ਚਿਪਕੀ ਹੋਈ ਅੱਲ ਤੋਂ, ਅਨਜਾਣ ਹੋਣ ਦੇ ਬਾਵਜੂਦ, ਲੋਕਾਂ ਨੇ ਮੇਰੀ ਅੱਲ

ਵੀ 'ਭਰਮੀ' ਪਾ ਦੇਣੀ ਸੀ ਤੇ ਅੱਗੋਂ ਇਹ ਸਾਰੇ ਬੱਚਿਆਂ ਦੀ ਪੱਕੀ ਗੋਤ ਬਣ ਜਾਣੀ ਸੀ। ਚੰਗਾ ਹੋਇਆ, ਮੇਰੀ ਗੋਤ ਨਾ 'ਭਰਮੀ' ਬਣ ਸਕੀ, ਨਾ 'ਕਾਢਾ'; ਜੋ ਬਣੀ ਵੀ ਤਾਂ ਬਣੀ 'ਪ੍ਰੋਫ਼ੈਸਰ'।

ਜਿਸ ਤਰ੍ਹਾਂ ਦੇ ਗੁਣ ਮੇਰੇ ਦਾਦਾ ਜੀ ਆਪਣੇ ਸੁਪੁੱਤਰ ਵਿਚ ਭਰ ਸਕੇ, ਉਨ੍ਹਾਂ ਤੋਂ ਤਾਂ ਲੱਗਦਾ ਹੈ ਕਿ ਉਹ ਦੁਨੀਆ ਵਾਸਤੇ ਭਾਵੇਂ ਸਿੱਧੜ ਸਨ, ਭਾਵੇਂ ਭਰਮੀ, ਪਰ ਅੰਦਰੋਂ ਪਹੁੰਚੇ ਹੋਏ ਗੁਣੀ-ਗਿਆਨੀ ਤੇ ਨਿੱਗਰ ਬੰਦੇ ਸਨ। ਮੇਰੇ ਭਾਈਆ ਜੀ ਦੀ ਗੁਰਮੁਖੀ ਦੀ ਲਿਖਾਈ ਬੜੀ ਕਲਾਮਈ ਸੀ; ਉਹ ਕੀਰਤਨ ਕਰ ਲੈਂਦੇ ਸਨ; ਸ੍ਰੀ ਗੁਰੂ ਗ੍ਰੰਥ ਸਾਹਿਬ ਤੇ *ਸੂਰਜ ਪ੍ਰਕਾਸ਼* ਦੀ ਕਥਾ ਕਰ ਲੈਂਦੇ ਸਨ; ਅੱਛੇ ਬੁਲਾਰੇ ਸਨ ਅਤੇ ਬ੍ਰਜ ਤੇ ਪੰਜਾਬੀ ਵਿਚ ਛੰਦ ਰਚ ਲੈਂਦੇ ਸਨ। ਇਹ ਨਹੀਂ ਹੋ ਸਕਦਾ ਕਿ ਭਾਈਆ ਜੀ ਨੂੰ ਇਹ ਸਾਰੇ ਗੁਣ ਬਾਹਰੋਂ ਹੀ ਮਿਲੇ ਹੋਣ ਤੇ ਜਲਾਲਾਬਾਦ ਤੋਂ ਨਿਕਲਣ ਵੇਲੇ ਉਨ੍ਹਾਂ ਦਾ ਠੂਠਾ ਅਸਲੋਂ ਸੱਖਣਾ ਰਿਹਾ ਹੋਵੇ। ਇਹ ਦਾਦਾ ਜੀ ਦੀ ਬਖ਼ਸ਼ਿਸ਼ ਸੀ, ਜੋ, ਧਿਆਨ ਨਾਲ ਸੁਣਨ ਵਾਲੇ ਲਈ, ਮੂੰਹੋਂ ਪਈ ਬੋਲਦੀ ਹੈ।

# ਮੇਰੇ ਭਾਈਆ ਜੀ

ਮੈਂ ਦੱਸ ਆਇਆ ਹਾਂ ਕਿ ਅਸੀਂ ਤਿੰਨੇ ਭੈਣ-ਭਰਾ ਆਪਣੇ ਪਿਤਾ ਨੂੰ 'ਭਾਈਆ ਜੀ' ਕਿਹਾ ਕਰਦੇ ਸਾਂ। ਮਾਂ ਨੂੰ ਅਸੀਂ 'ਬੇਬੇ', 'ਬੇਬੇ ਜੀ' ਜਾਂ 'ਬੀਜੀ' ਕਹਿੰਦੇ ਸਾਂ। ਮੈਂ ਚਹੁੰ-ਪੰਜਾਂ ਵਰ੍ਹਿਆਂ ਦਾ ਹੋਵਾਂਗਾ, ਜਦੋਂ ਮੇਰੀ ਬੇਬੇ ਨੂੰ, ਆਪਣੇ ਖਸਮ ਦੀ ਪਾਲਕ ਮਾਂ ਬਣਨ ਉੱਤੇ ਮਜਬੂਰ ਹੋਣਾ ਪੈ ਗਿਆ ਸੀ। ਜਿਸ ਪਲ ਰਿਸ਼ਤੇ ਵਿਚ ਇਹ ਘੜਮੱਸ ਵਾਪਰੀ, ਉਸ ਪਲ ਦਾ ਆਪਣੇ ਘਰ ਵਿੱਚੋਂ ਇਕੱਲਾ ਮੈਂ ਹੀ ਸਾਂ ਚਸ਼ਮਦੀਦ ਗਵਾਹ। ਦੁਰਘਟਨਾ ਇਕ ਜਲਸੇ ਵਿਚ ਵਾਪਰੀ ਸੀ, ਜਿਸ ਵਿਚ ਮੇਰੇ ਭਾਈਆ ਜੀ ਮੈਨੂੰ ਨਾਲ ਲੈ ਕੇ ਪਹੁੰਚੇ ਹੋਏ ਸਨ, ਇਕ ਸਰੋਤੇ ਦੀ ਹੈਸੀਅਤ ਵਿਚ। ਇਹ ਵਾਕਿਆ ਹੈ ਲੱਕੀ ਮਰਵਤ, ਜ਼ਿਲਾ ਬੰਨੂੰ, ਸੂਬਾ ਸਰਹੱਦ (ਹੁਣ, ਪਾਕਿਸਤਾਨ) ਦਾ, ਜਿੱਥੇ ਮੇਰੇ ਭਾਈਆ ਜੀ ਬੜੇ ਖੁੱਲ੍ਹੇ, ਵੱਡੇ ਵਿਹੜੇ ਵਾਲੇ ਗੁਰਦੁਆਰੇ ਵਿਚ ਗ੍ਰੰਥੀ ਲੱਗੇ ਹੋਏ ਸਨ। ਗ੍ਰੰਥੀ ਹੋਵੇ ਤੇ ਹੋਵੇ ਵੀ ਜੁਆਨ ਤਾਂ ਉਸ ਪਾਸੋਂ, ਸੰਗਤ ਦੀ ਗ਼ੈਰ-ਹਾਜ਼ਰੀ ਵਿਚ, ਕੋਈ ਨਾ ਕੋਈ ਅਵੱਗਿਆ ਹੋ ਜਾਣੀ ਗ਼ੈਰ-ਮਾਮੂਲੀ ਘਟਨਾ ਨਹੀਂ ਹੁੰਦੀ, ਪਰ ਭਾਈਆ ਜੀ, ਦਿਨ ਹੋਵੇ, ਭਾਵੇਂ ਰਾਤ, ਆਪਣੇ ਚਲਨ ਨੂੰ, ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਤੇ ਸਿੱਖ ਸਮਾਜ ਦੀ ਅਕਾਂਖਿਆ ਤੋਂ ਲਾਂਭੇ ਨਹੀਂ ਸਨ ਜਾਣ ਦੇਂਦੇ! ਇਸ ਲਈ ਲੱਕੀ ਮਰਵਤ ਦੇ ਗੁਰਦੁਆਰੇ ਦੇ ਸ਼ਰਧਾਲੂਆਂ ਵਿਚ ਉਨ੍ਹਾਂ ਨੂੰ ਬੜੀ ਇੱਜ਼ਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ। ਜਿਨ੍ਹਾਂ ਦਿਨਾਂ ਦੀ ਮੈਂ ਗੱਲ ਕਰ ਰਿਹਾ ਹਾਂ, ਉਨ੍ਹਾਂ ਦਿਨਾਂ ਵਿਚ, ਪੰਜਾਬ ਦੇ ਅੰਦਰ, ਸੁਆਮੀ ਦਇਆ ਨੰਦ ਜੀ ਦੀ ਇਹ ਦੋਹੀ ਫਿਰ ਚੁੱਕੀ ਸੀ ਕਿ ਹਿੰਦੂ ਸਮਾਜ, ਆਪਣੇ ਭੂਤ ਵਿੱਚੋਂ, ਵੇਦ ਮਹਾਰਾਜ ਨੂੰ ਸਿਰ ਉੱਤੇ ਚੁੱਕ ਕੇ ਤੁਰੇਗਾ ਤਾਂ ਹੀ ਆਪਣਾ ਵਰਤਮਾਨ ਤੇ ਭਵਿੱਖ ਰੁਸ਼ਨਾ ਸਕੇਗਾ, ਵਰਨਾ ਉਸ ਦਾ ਨਿਘਾਰ ਯਕੀਨੀ ਹੈ। ਉਨ੍ਹਾਂ ਦਿਨਾਂ ਵਿਚ, ਪੱਛਮੀ ਪੰਜਾਬ ਦੇ ਆਮ ਹਿੰਦੂ ਨੂੰ, ਆਪਣੇ ਨਿੱਤ ਦੇ ਕਾਰ-ਵਿਹਾਰ ਭੁਗਤਾਉਂਦਿਆਂ, ਜਿਨ੍ਹਾਂ ਵਿਸ਼ਵਾਸਾਂ ਜਾਂ ਕਿਰਿਆ-ਕ੍ਰਮਾਂ ਦੀ ਲੋੜ ਹੁੰਦੀ ਸੀ, ਉਨ੍ਹਾਂ ਦੀ ਪੂਰਤੀ ਲਈ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੂਰ ਪਿਛਾਂਹ ਜਾਂ ਲਾਂਭੇ ਘੱਟ-ਵੱਧ ਹੀ ਜਾਇਆ ਕਰਦੇ ਸਨ। ਸੁਆਮੀ ਜੀ ਦੇ ਜਿਹੜੇ ਜੋਸ਼ੀਲੇ ਪੈਰੋਕਾਰ, ਹਿੰਦੂ ਸਮਾਜ ਦੀ ਪਰਤਵੀਂ ਦ੍ਰਿਸ਼ਟੀ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਵੇਦ ਤਕ ਪਹੁੰਚਾਉਣ ਲਈ ਬਹੁਤ ਕਾਹਲੇ ਸਨ, ਉਨ੍ਹਾਂ ਨੇ, ਸੁਆਮੀ ਜੀ ਦੀ ਹਿੰਦੀ ਰਚਨਾ *ਸਤਿਆਰਥ ਪ੍ਰਕਾਸ਼* ਤੋਂ ਸੇਧ ਲੈ ਕੇ, ਗੁਰਬਾਣੀ ਤੇ ਗੁਰੂ ਸਾਹਿਬਾਨ ਨੂੰ ਛੁਟਿਆਉਣ ਤੇ ਵੇਦ ਨੂੰ ਉਚਿਆਉਣ ਦਾ ਤੋੜ-ਵਿਛੋੜੇ ਵਾਲਾ ਰਾਹ ਅਪਣਾ ਲਿਆ, ਜਿਸ ਕਰਕੇ, ਹੌਲੀ ਹੌਲੀ, ਸਿੱਖ-ਹਿੰਦੂ ਦੇ ਬਹੁਤ ਗੁੰਦਵੇਂ ਤੇ ਸੰਘਣੇ ਸੰਬੰਧਾਂ ਵਿਚ, ਕਿਤੇ ਕਿਤੇ ਵਿਰਲਾਂ ਪੈਣੀਆਂ ਸ਼ੁਰੂ ਹੋ ਗਈਆਂ ਸਨ। ਇਸ ਜੋਸ਼ੀਲੀ ਸ਼੍ਰੇਣੀ ਦਾ ਇਕ ਪ੍ਰਚਾਰਕ, ਫਿਰਦਾ-ਫਿਰਾਉਂਦਾ ਜਾਂ ਸ਼ਾਇਦ ਬੁਲਾਵੇ ਉੱਤੇ, ਲੱਕੀ ਮਰਵਤ ਵਿਚ ਆ ਪਹੁੰਚਿਆ। ਉਸ ਨੂੰ

ਸੁਣਨ ਲਈ ਇਕ ਜਲਸੇ ਦਾ ਪ੍ਰਬੰਧ ਕੀਤਾ ਗਿਆ। ਇਸ ਜਲਸੇ ਵਿਚ, ਸਿੱਖ-ਵਿਰੋਧ ਦੇ ਵਹਿਣ ਵਿਚ, ਉਸ ਪ੍ਰਚਾਰਕ ਪਾਸੋਂ ਗੁਰੂ-ਸਾਹਿਬਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਾਨ ਵਿਚ ਜਿਹੜੇ ਅਪਸ਼ਬਦ ਵਰਤੇ ਗਏ, ਉਨ੍ਹਾਂ ਦਾ ਉੱਤਰ ਦੇਣ ਲਈ ਮੇਰੇ ਭਾਈਆ ਜੀ ਮੰਚ ਉੱਤੇ ਜਾ ਖੜੇ ਹੋਏ। ਬਾਅਦ ਵਿਚ, ਲੱਕੀ ਦੇ ਹਮਦਰਦ ਲੋਕ, ਜਦ ਕਦੀ ਮਿਲਦੇ, ਦੱਸਦੇ ਹੁੰਦੇ ਸਨ ਕਿ ਮੇਰੇ ਭਾਈਆ ਜੀ ਹਮੇਸ਼ਾ ਸਾਂਵੀਂ ਸੁਰ ਵਿਚ ਬੜੇ ਠਰ੍ਹੰਮੇ ਨਾਲ ਬੋਲਿਆ ਕਰਦੇ ਸਨ ਤੇ ਉੱਚੀ ਸੁਰ ਵਿਚ ਜਜ਼ਬੇ-ਭੜਕਾਊ ਭਾਸ਼ਣ ਦੇਣ ਦੀ ਥਾਂ ਦਲੀਲ ਨਾਲ ਗੱਲ ਕਰਿਆ ਕਰਦੇ ਸਨ। ਉਸ ਦਿਨ ਦਾ ਪ੍ਰਭਾਵ ਅਜੇ ਤਕ ਮੇਰੇ ਉੱਤੇ ਇਹੀ ਹੈ ਕਿ ਭਾਈਆ ਜੀ ਦਾ ਬੋਲ ਬੜੇ ਠਰ੍ਹੰਮੇ ਵਾਲਾ ਸੀ, ਪ੍ਰਚਾਰਕ ਵਾਂਗ ਝੱਖੜਾਲਾ ਨਹੀਂ ਸੀ। ਉਨ੍ਹਾਂ ਉੱਤਰ ਵਿਚ ਕੀ ਕਿਹਾ ਸੀ, ਇਸ ਦਾ ਤਾਂ ਮੈਨੂੰ ਪਤਾ ਨਹੀਂ, ਪਰ ਬੋਲਦਿਆਂ ਨੂੰ ਅਜੇ ਥੋੜਾ ਚਿਰ ਹੀ ਹੋਇਆ ਸੀ ਕਿ ਕੁੱਝ ਬੰਦਿਆਂ ਨੇ ਰਲ ਕੇ ਉਨ੍ਹਾਂ ਨੂੰ ਮੰਚ ਤੋਂ ਥੱਲੇ ਸੁੱਟ ਲਿਆ। ਉਨ੍ਹਾਂ ਦੀ ਪੱਗ ਲੱਥ ਕੇ ਲੋਕਾਂ ਦੇ ਪੈਰਾਂ ਵਿਚ ਜਾ ਪਈ। ਰੌਲਾ ਪੈ ਗਿਆ; ਲੋਕ ਉੱਠ ਖੜੇ ਹੋਏ ਤੇ ਬਾਹਰ ਨਿਕਲਣ ਲਈ ਧੱਕਮ-ਧੱਕਾ ਸ਼ੁਰੂ ਹੋ ਗਿਆ। ਉਸ ਭਗਦੜ ਵੇਲੇ ਕੁੱਝ ਆਰੀਆ ਸਮਾਜੀ ਗ਼ਾਜ਼ੀਆਂ ਨੇ ਡਿੱਗੇ ਹੋਏ ਭਾਈਆ ਜੀ ਦੇ ਸਿਰ ਉੱਤੇ ਇੱਟਾਂ ਨਾਲ ਕੁਟਾਈ ਕੀਤੀ। ਖੋਪਰੀ ਉੱਤੇ ਕਾਫ਼ੀ ਡੂੰਘੀਆਂ ਸੱਟਾਂ ਲੱਗੀਆਂ। ਜਲਸੇ ਵਿਚ ਸਿੱਖ ਕਾਫ਼ੀ ਘੱਟ ਹੋਣਗੇ, ਵਰਨਾ ਕੋਈ ਵੱਡੀ ਗੱਲ ਨਹੀਂ, ਓਥੇ ਕੋਈ ਜਾਨ-ਲੇਵਾ ਫ਼ਸਾਦ ਹੋ ਜਾਂਦਾ। ਜਲਸੇ ਦੇ ਖਿੰਡ ਜਾਣ ਪਿੱਛੋਂ ਕੁੱਝ ਬੰਦੇ ਜ਼ਖ਼ਮੀ ਭਾਈਆ ਜੀ ਨੂੰ ਚੁੱਕ ਕੇ ਗੁਰਦੁਆਰੇ ਵਿਚ ਲੈ ਆਏ। ਕਿਸੇ ਚੰਗੇ ਹਸਪਤਾਲ ਦੀ ਬਿਵਸਥਾ ਲੱਕੀ ਮਰਵਤ ਵਿਚ ਓਦੋਂ ਤਕ ਹੈ ਨਹੀਂ ਸੀ, ਸੋ ਹਲਦੀ ਦੀ ਪੁਲਟਸ ਵਰਗੇ ਦੇਸੀ ਉਹੜ-ਪੁਹੜ ਸ਼ੁਰੂ ਕਰ ਦਿੱਤੇ ਗਏ। ਇਹ ਇਲਾਜ, ਚਾਰ ਪੰਜ ਦਿਨ ਜਾਰੀ ਰਿਹਾ ਹੋਵੇਗਾ ਪਰ ਏਨੇ ਚਿਰ ਵਿਚ ਜ਼ਖ਼ਮਾਂ ਦਾ ਵਿਗਾੜ ਦਿਮਾਗ਼ ਤਕ ਪਹੁੰਚਣ ਵਿਚ ਸਫਲ ਹੋ ਗਿਆ। ਇਸ ਵਿਗਾੜ ਦੇ ਨਤੀਜੇ ਵਜੋਂ ਹੋਣ ਵਾਲੇ ਭਿਆਨਕ ਵਿਸਫ਼ੋਟ ਤੋਂ ਇਕ ਦਿਨ ਪਹਿਲਾਂ ਭਾਈਆ ਜੀ ਨੇ ਮੈਨੂੰ ਆਪਣੇ ਢਿੱਡ ਉੱਤੇ ਬਿਠਾ ਲਿਆ ਤੇ ਰਿਸ਼ਤੇਦਾਰੀਆਂ ਬਾਰੇ ਦੱਸਣ ਲੱਗ ਪਏ, " 'ਦਾਦਾ' ਕਿਸ ਨੂੰ ਕਹਿੰਦੇ ਨੇ ? ਪਿਉ ਦੇ ਪਿਉ ਨੂੰ। ਤੇਰੇ ਦਾਦਾ ਜੀ ਮਰ ਚੁੱਕੇ ਨੇ। ਉਨ੍ਹਾਂ ਦਾ ਨਾਂ ਸੀ ਭਾਈ ਬੁਲਾਕਾ ਸਿੰਘ। ਉਹ ਜਲਾਲਾਬਾਦ ਰਹਿੰਦੇ ਸਨ। ਜਲਾਲਾਬਾਦ ਏਥੋਂ ਬੜੀ ਦੂਰ ਐ, ਫ਼ੀਰੋਜ਼ਪੁਰ ਜ਼ਿਲੇ ਵਿਚ। ਤੇਰੀ 'ਦਾਦੀ' ਵਿਚਾਰੀ ਵੀ ਮਰ ਚੁੱਕੀ ਐ। ਉਹ ਮੇਰੀ ਮਾਂ ਸੀ। ਬੜੇ ਪਿਆਰ ਵਾਲੀ। 'ਭੂਆ' ਕੌਣ ਹੁੰਦੀ ਐ ? ਪਿਉ ਦੀ ਭੈਣ। ਮੇਰੀ ਭੈਣ ਹੁੰਦੀ ਤਾਂ ਉਹ ਤੇਰੀ ਭੂਆ ਲੱਗਦੀ, ਪਰ ਤੇਰੀ ਭੂਆ ਕੋਈ ਹੈ ਨਹੀਂ। ਜਿਸ ਨਾਲ ਭੂਆ ਦਾ ਵਿਆਹ ਹੋਇਆ ਹੋਵੇ, ਉਸ ਨੂੰ 'ਫੁੱਫੜ' ਕਹੀਦੈ।" ਇਸੇ ਤਰ੍ਹਾਂ, ਚਾਚੇ-ਚਾਚੀ ਤੇ ਤਾਏ-ਤਾਈ ਬਾਰੇ ਸਮਝਾਉਂਦਿਆਂ ਦੱਸਿਆ ਕਿ "ਨਾ ਤੇਰਾ ਕੋਈ ਚਾਚਾ ਹੈ, ਨਾ ਤਾਇਆ। ਮੈਂ ਆਪਣੇ ਮਾਂ-ਪਿਉ ਦਾ ਕੱਲਾ-ਕੱਲਾ ਪੁੱਤਰ ਸਾਂ ਨਾ, ਏਸ ਲਈ ਨਾ ਤੇਰਾ ਚਾਚਾ ਹੈ ਨਾ ਚਾਚੀ, ਨਾ ਤਾਇਆ ਨਾ ਤਾਈ ਅਤੇ ਨਾ ਭੂਆ ਨਾ ਫੁੱਫੜ।" ਫੇਰ ਮਾਂ ਵਾਲੇ ਪਾਸੇ ਦੇ ਰਿਸ਼ਤੇ ਗਿਣਾਉਣੇ ਸ਼ੁਰੂ ਕਰ ਦਿੱਤੇ—"ਤੇਰੀ ਬੀਬੀ ਦਾ ਪਿਉ ਤੇਰਾ 'ਨਾਨਾ' ਲੱਗਿਆ, ਪਰ ਉਹ ਵੀ ਮਰ ਚੁੱਕੈ। ਤੇਰੀ 'ਨਾਨੀ' ਜੀਉਂਦੀ ਐ, ਪਰ ਰਹਿੰਦੀ ਐ ਆਪਣੇ ਪੁੱਤਰ ਕੋਲ। ਨਾਨੀ ਦਾ ਪੁੱਤਰ ਤੇਰੀ ਬੀਬੀ ਦਾ ਕੀ ਲੱਗਾ ? ਤੇਰੀ ਬੀਬੀ ਤੇਰੀ ਨਾਨੀ ਦੀ ਧੀ ਐ ਨਾ, ਫੇਰ ਤੈਨੂੰ ਨਾਨੀ ਦੇ ਪੁੱਤਰ ਦਾ ਪਤਾ ਕਿਉਂ ਨਹੀਂ ? ਹਾਂ ਠੀਕ ਐ, ਤੇਰੀ ਬੇਬੇ ਦਾ ਭਰਾ ਲੱਗਾ। ਮਾਂ ਦੇ ਭਰਾ ਨੂੰ 'ਮਾਮਾ' ਕਹੀਦੈ ਤੇ ਉਸ ਦੀ

ਵਹੁਟੀ ਨੂੰ 'ਮਾਮੀ'। ਤੂੰ ਆਪਣੇ ਮਾਮਾ-ਮਾਮੀ ਨਹੀਂ ਨਾ ਵੇਖੇ ਹੋਏ। ਕੋਈ ਨਾ, ਰਾਜ਼ੀ ਹੋ ਕੇ ਤੈਨੂੰ ਮਿਲਾਵਾਂਗੇ...।"

ਇਸ ਤਰ੍ਹਾਂ ਦੀਆਂ ਨਿੱਕੀਆਂ-ਨਿੱਕੀਆਂ ਗੱਲਾਂ ਉਹ ਕਿੰਨਾ ਈ ਚਿਰ ਕਰਦੇ ਰਹੇ। ਮੇਰੀਆਂ ਪੁੱਛਾਂ ਦੇ ਉੱਤਰ ਦੇਂਦੇ ਰਹੇ। ਇਕ ਵਾਰੀ ਤਾਂ ਉਨ੍ਹਾਂ ਨੇ, ਮੈਨੂੰ ਸਾਰੇ ਜੀਉਂਦੇ ਤੇ ਮੋਏ ਰਿਸ਼ਤੇਦਾਰਾਂ ਦਾ ਸਰਵੇਖਣ ਕਰਾ ਦਿੱਤਾ। ਇਹ ਉਨ੍ਹਾਂ ਦਾ ਆਖ਼ਰੀ ਤੰਦਰੁਸਤ ਦਿਨ ਸੀ। ਅਗਲੇ ਹੀ ਦਿਨ ਉਨ੍ਹਾਂ ਵਿਚ ਕੁੱਝ ਅਸਾਧਾਰਨ ਲੱਛਣ ਦਿੱਸਣੇ ਸ਼ੁਰੂ ਹੋ ਗਏ ਤੇ ਬੁੱਧੀ ਤੇਜ਼ੀ ਨਾਲ ਬੇਵਾਗੀ ਹੋਣ ਲੱਗ ਪਈ। ਖੋਪਰੀ ਦੇ ਦਿੱਸਦੇ ਬਾਹਰਲੇ ਫੱਟਾਂ ਨੇ ਅੰਦਰਲੀਆਂ ਗੁੱਝੀਆਂ ਸੱਟਾਂ ਨੂੰ ਉਹਲੇ ਵਿਚ ਰੱਖੀ ਰੱਖਿਆ ਸੀ। ਇਨ੍ਹਾਂ ਸੱਟਾਂ ਨੇ ਜੋ ਕਾਰਾ ਕਰਨਾ ਸੀ, ਪੂਰਾ ਕਰ ਲਿਆ ਸੀ। ਦਿਮਾਗੀ ਸੰਤੁਲਨ ਦਾ ਭੋਗ ਪੈ ਗਿਆ ਸੀ। ਪਤਾ ਨਹੀਂ ਕਿੱਥੋਂ ਭਾਈਆ ਜੀ ਵਿਚ ਜਿੰਨਾਂ ਵਰਗਾ ਜ਼ੋਰ ਆ ਗਿਆ। ਉਹ ਆਲੇ-ਦੁਆਲੇ ਦੀ, ਆਪਣੇ-ਬਿਗਾਨੇ ਦੀ ਸੁੱਧ-ਬੁੱਧ ਗਵਾ ਕੇ ਬਾਹਰ ਵੱਲ ਭੱਜਦੇ, ਉੱਚੀ ਉੱਚੀ ਬੋਲਦੇ, ਗਾਲ੍ਹਾਂ ਕੱਢਦੇ। ਕਈ ਕਈ ਬੰਦੇ ਰਲ ਕੇ ਉਨ੍ਹਾਂ ਨੂੰ ਮੰਜੇ ਉੱਤੇ ਲਿਟਾਉਣ ਦਾ ਜਤਨ ਕਰਦੇ, ਪਰ ਕਿੱਥੇ ? ਅਖ਼ੀਰ ਉਨ੍ਹਾਂ ਨੂੰ ਮੰਜੇ ਉੱਤੇ ਲਿਟਾ ਕੇ ਰੱਸਿਆਂ ਨਾਲ ਨੂੜ ਦਿੱਤਾ ਗਿਆ।

ਇਹ ਵਾਕਿਆ ਅੰਦਾਜ਼ਨ 1920-22 ਵਿਚ ਕਿਸੇ ਵੇਲੇ ਹੋਇਆ ਹੋਵੇਗਾ ਤੇ ਭਾਈਆ ਜੀ ਦਾ ਚਲਾਣਾ ਸੰਨ 1974 ਦੇ ਦਸੰਬਰ ਵਿਚ ਮੇਰੇ ਵੀਰ ਕੁਲਵੰਤ ਸਿੰਘ ਦੇ ਘਰ ਚੰਡੀਗੜ੍ਹ ਹੋਇਆ। ਮੇਰੀ ਸੁਹਾਗਣ-ਵਿਧਵਾ ਬੇਬੇ ਨੇ ਇਹ ਅੱਧੀ ਸਦੀ ਤੋਂ ਉੱਪਰ ਦਾ ਲੰਮਾ ਸਮਾਂ ਆਪਣੇ ਪਾਗਲ ਪਤੀ ਦੀ ਮਾਂ ਬਣ ਕੇ ਬਿਤਾਇਆ।

ਲੱਕੀ ਮਰਵਤ ਵਿਚ ਵਾਪਰੀ ਦੁਰਘਟਨਾ ਦੇ ਬਾਅਦ, ਮੇਰੀ ਬੇਬੇ, ਆਪਣੇ ਤਿੰਨ ਬੱਚਿਆਂ ਤੇ ਖਸਮੋਂ ਪੁੱਤਰ ਬਣੇ ਪਲ-ਪਲ-ਦੀ-ਸੰਭਾਲ-ਮੰਗਦੇ ਪਾਗਲ ਸਰੀਰ ਨੂੰ, ਇਕ ਥਾਂ ਤੋਂ ਦੂਜੀ ਥਾਂ ਕਿਵੇਂ ਚੁੱਕੀ ਫਿਰੀ, ਇਹ ਤਾਂ ਉਹੀ ਮਰਦ ਦੀ ਬੱਚੀ ਜਾਣਦੀ ਸੀ, ਪਰ ਮੈਨੂੰ ਬੜੀ ਵਾਰੀ ਇਉਂ ਲੱਗਦਾ ਹੈ ਕਿ ਭਾਗਾਂ ਨੇ ਤਾਂ ਭਾਵੇਂ ਉਸ ਦਾ ਆਲ੍ਹਣਾ ਤੀਲਾ-ਤੀਲਾ ਕਰ ਕੇ ਉਸ ਨੂੰ, ਉਸ ਦੇ ਬੋਟਾਂ ਸਮੇਤ, ਕਿਸੇ ਚੱਪੂ-ਰਹਿਤ ਫੱਟੇ ਉੱਤੇ ਬਿਠਾ ਕੇ ਕੰਢੇ ਤੋਂ ਦੂਰ ਦੁਨੀਆ ਦੇ ਮਹਾ ਵਿਕਰਾਲ ਸਾਗਰ ਵਿਚ ਠੇਲ੍ਹ ਦਿੱਤਾ ਸੀ, ਪਰ ਜਿਸ ਅਡੋਲ ਆਸਥਾ ਤੇ ਆਚਰਣ ਦੀ ਬੁਲੰਦੀ ਨਾਲ ਉਸ ਨੇ ਨਾਸਾਜ਼ਗਾਰ ਹਾਲਾਤ ਦਾ ਮੁਕਾਬਲਾ ਕੀਤਾ ਤੇ ਸਾਨੂੰ ਕੱਖਾਂ-ਕਾਨਿਆਂ ਤੋਂ ਹੌਲੇ ਮੰਗਤੇ ਜਾਂ ਖ਼ੂਨਖ਼ਾਰ ਅਪਰਾਧੀ ਬਣਨ ਦੀ ਥਾਂ, ਇੱਜ਼ਤਦਾਰ ਬੰਦੇ ਬਣਾਇਆ, ਇਹ ਆਪਣੇ ਆਪ ਵਿਚ ਇਕ ਬੜੀ ਪ੍ਰੇਰਨਾਦਾਇਕ, ਉਤਸ਼ਾਹਦੇਊ ਤੇ ਮਹਾ ਸਾਹਸੀ ਗਾਥਾ ਹੈ, ਜਿਸ ਦੀ ਮਹਾਨਤਾ ਦੀ ਠੀਕ ਥਾਹ ਉਹੀ ਲਾ ਸਕਦਾ ਹੈ, ਜਿਸ ਨੇ ਕਿਸੇ ਨਿਓਟੀ, ਨਿਥਾਵੀਂ, ਨਿਆਸਰੀ, ਨਿਰਸਾਧਨ, ਅਨਪੜ੍ਹ ਤੇ ਨਾ-ਤਜਰਬੇਕਾਰ ਜੁਆਨ ਪੇਂਡੂ ਇਸਤਰੀ ਨੂੰ ਆਪਣੀ ਤੇ ਆਪਣੇ ਪਰਿਵਾਰ ਦੀ ਸੁਰੱਖਿਆ ਲਈ ਦ੍ਰਿੜ੍ਹਤਾ ਦਾ ਪਹਾੜ ਬਣਦਿਆਂ ਆਪਣੀਆਂ ਅੱਖਾਂ ਨਾਲ ਵੇਖਿਆ ਹੋਵੇ।

ਭਾਈਆ ਜੀ ਨੇ ਆਪਣੇ ਗੁਣਾਂ ਕਰਕੇ ਲੱਕੀ ਮਰਵਤ ਦੀ ਸੰਗਤ ਨਾਲ ਬਹੁਤ ਪਿਆਰ-ਸਤਕਾਰ ਵਾਲੇ ਸੰਬੰਧ ਬਣਾਏ ਹੋਏ ਸਨ। ਇਸ ਦੁਰਘਟਨਾ ਕਰਕੇ ਪ੍ਰੇਮੀਆਂ ਦਿਆਂ ਹਿਰਦਿਆਂ ਵਿਚ ਆਏ ਹਮਦਰਦੀ ਦੇ ਉਛਾਲੇ ਨੇ ਕਈ ਰੂਪ ਧਾਰੇ। ਮਸਲਨ, ਮਿਹਰ ਸਿੰਘ ਨਾਂ ਦੇ ਇਕ ਨੌਜਵਾਨ ਨੇ ਨਗਰ ਵਿਚ ਫ਼ਿਰਕੂ ਅੱਗ ਭੜਕਾਉਣ ਵਾਲੇ ਪ੍ਰਚਾਰਕ

ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਤੇ ਆਪ 14 ਸਾਲ ਲਈ ਜੇਲ੍ਹ ਜਾ ਪਿਆ। ਦੂਜੇ ਪਾਸੇ, ਨੇੜੇ-ਦੂਰ ਦੇ ਸਾਰੇ ਹਕੀਮ-ਡਾਕਟਰ ਟੋਹੇ ਗਏ, ਪਰ ਜਦੋਂ ਬੇਵਸੀ ਹੀ ਹੋ ਗਈ ਤਾਂ ਲੱਕੀ ਦੀ ਸੰਗਤ ਨੇ, ਸਾਡੇ ਲੱਕੀ-ਤਿਆਗ ਦੇ ਉਪਰੰਤ ਵੀ, ਸਾਡੇ ਨਾਲ ਬੜੀ ਦੇਰ ਸੰਪਰਕ ਬਣਾਈ ਰੱਖਿਆ ਤੇ ਕਦੀ ਮਨੀਆਰਡਰਾਂ ਤੇ ਕਦੀ ਕੱਪੜਿਆਂ ਦੇ ਬੰਡਲਾਂ ਰਾਹੀਂ ਸਾਡੀ ਬਾਹੁੜੀ ਕਰਦੀ ਰਹੀ।

ਅਸੀਂ ਲੱਕੀ ਮਰਵਤ ਤੋਂ ਕਦੋਂ ਹਿੱਲੇ ਤੇ ਕਿੱਥੇ ਕਿੱਥੇ ਰੁਲਦੇ ਫਿਰੇ, ਮੈਨੂੰ ਸਾਰਾ ਵੇਰਵਾ ਚੇਤੇ ਨਹੀਂ, ਪਰ ਇਕ ਵੱਡਾ ਪੜਾਅ ਚੇਤੇ ਵਿਚ ਚੰਗੀ ਤਰ੍ਹਾਂ ਕਾਇਮ ਹੈ। ਅਸੀਂ ਵੱਡੀ ਮਾਸੀ, ਨਰੈਣੋ ਤੇ ਮਾਸੜ ਭਾਈ ਸ਼ੇਰ ਸਿੰਘ ਦੇ ਘਰ ਇੱਕੀ ਚੱਕ ਐਲ, ਤਹਿਸੀਲ ਉਕਾੜਾ, ਜ਼ਿਲਾ ਸਾਹੀਵਾਲ (ਹੁਣ, ਸ਼ਾਇਦ ਜ਼ਿਲਾ ਉਕਾੜਾ ਹੋਵੇ) ਵਿਚ ਕਾਫ਼ੀ ਚਿਰ ਟਿਕ ਕੇ ਭਾਈਆ ਜੀ ਦਾ ਇਲਾਜ ਕਰਵਾਉਂਦੇ ਰਹੇ ਸਾਂ। ਮਾਸੜ ਜੀ ਛੇ ਫ਼ੁੱਟੇ, ਕਿਰਪਾਨਧਾਰੀ ਜੁਆਨ ਸਨ। ਗਲ ਵਿਚ ਹਮੇਸ਼ਾ ਲੰਮਾ ਚਿੱਟਾ ਪਰਨਾ ਪਾਈ ਰੱਖਦੇ। ਦੋ ਪੁੱਤਰਾਂ, ਪੂਰਨ ਸਿੰਘ ਤੇ ਟਹਿਲ ਸਿੰਘ ਤੋਂ ਛੁੱਟ, ਉਨ੍ਹਾਂ ਦੀਆਂ ਸੱਤ ਧੀਆਂ ਸਨ। ਉਹ ਪਿੰਡ ਦੇ ਗੁਰਦੁਆਰੇ ਦੇ ਗ੍ਰੰਥੀ ਸਨ। ਬਾਹਰਲੇ ਬੂਹੇ ਤੋਂ ਵਿਹੜੇ ਵਿਚ ਪੈਰ ਧਰਦਿਆਂ ਸਾਹਮਣੇ ਗੁਰਦੁਆਰੇ ਦਾ ਪ੍ਰਕਾਸ਼-ਅਸਥਾਨ, ਸੱਜੇ ਪਾਸੇ ਟੱਬਰ ਦੀ ਰਿਹਾਇਸ਼ ਲਈ ਅੱਗੜ-ਪਿੱਛੜ ਦੋ ਕਮਰੇ ਤੇ ਰਿਹਾਇਸ਼ ਦੇ ਬਾਹਰਵਾਰ, ਅਸਮਾਨ ਦੇ ਥੱਲੇ ਖੁੱਲ੍ਹੀ ਰਸੋਈ, ਜਿਸ ਦੀ ਇਕ ਵੱਖੀ ਵਿਚ ਦੁੱਧ ਕਾੜ੍ਹਨ ਲਈ ਬਣਾਇਆ ਹਵਾਦਾਰ ਹਾਰਾ ਮੈਨੂੰ ਹੁਣ ਤਕ ਚੇਤੇ ਹੈ। ਰਸੋਈ ਦੇ ਚੌਂਕੇ ਦਾ ਮੂੰਹ ਰਿਹਾਇਸ਼ ਵੱਲ ਸੀ। ਰਸੋਈ ਦੇ ਪਿਛਵਾੜੇ ਜ਼ਰਾ ਹਟਵਾਂ ਮੱਝ ਦਾ ਕੋਠਾ ਸੀ ਜਿਸ ਦੇ ਬਾਹਰਵਾਰ ਹੱਥੀ ਨਾਲ ਚੱਲਣ ਵਾਲਾ ਟੋਕਾ ਲੱਗਾ ਹੋਇਆ ਸੀ। ਖੱਬੇ ਹੱਥ ਵੱਲ ਗੁਰਦੁਆਰੇ ਦੀ ਕੰਧ ਤੋਂ ਕੁੱਝ ਹਟਵੀਂ ਪਾਣੀ ਦੀ ਕਾਫ਼ੀ ਡੂੰਘੀ ਡਿੱਘੀ ਹੁੰਦੀ ਸੀ, ਜੋ ਹਰ ਵੇਲੇ ਨਹਿਰ ਦੇ ਪਾਣੀ ਨਾਲ ਭਰੀ ਰਹਿੰਦੀ ਸੀ। ਗੁਰਦੁਆਰੇ ਦੇ ਸਾਹਮਣੇ ਦੀ ਕੋਈ ਵੀਹ ਫ਼ੁਟ ਥਾਂ ਇੱਟਾਂ ਨਾਲ ਪੱਕੀ ਕੀਤੀ ਹੋਈ ਸੀ। ਅੱਗੋਂ ਏਸ ਤੋਂ ਦੂਣੀ, ਬਲਕਿ ਵੱਧ ਥਾਂ, ਕੱਚੀ ਪਈ ਸੀ। ਸ਼ਾਮ ਵੇਲੇ ਪੱਕੀ ਥਾਂ ਉੱਤੇ ਦਰੀਆਂ ਵਿਛਾ ਕੇ ਤਬਲੇ ਤੇ ਵਾਜੇ ਦੀ ਸਿਖਲਾਈ ਹੁੰਦੀ। ਕੱਚੀ ਥਾਂ ਉੱਤੇ ਰਾਤ ਨੂੰ ਸੌਣ ਲਈ ਮੰਜੇ ਡੱਠ ਜਾਂਦੇ ਸਨ।

ਏਡੇ ਵੱਡੇ ਟੱਬਰ ਵਾਲੇ ਭਾਈ ਸ਼ੇਰ ਸਿੰਘ ਨੇ ਆਪਣੀ ਸ਼ਾਲੀ ਦੇ ਟੱਬਰ ਨੂੰ ਤੇ ਆਪਣੇ ਬੀਮਾਰ ਸਾਂਢੂ ਨੂੰ, ਚਾਰ ਮਹੀਨੇ ਕਿ ਖ਼ਬਰੇ ਛੇ ਮਹੀਨੇ ਆਪਣੇ ਕੋਲ ਰੱਖਿਆ। ਇਸ ਸਾਰੇ ਸਮੇਂ ਵਿਚ ਅਸੀਂ ਘਰ ਦੇ ਕਿਸੇ ਜੀ ਦੇ ਮੱਥੇ ਉੱਤੇ ਵੱਟ ਪਿਆ ਨਹੀਂ ਸੀ ਵੇਖਿਆ ਤੇ ਨਾ ਸਾਡੇ ਵਿੱਚੋਂ ਕਿਸੇ ਨੂੰ ਇਹ ਮਹਿਸੂਸ ਹੋਣ ਦਿੱਤਾ ਗਿਆ ਸੀ ਕਿ ਦੁੱਧ, ਦਹੀਂ, ਮੱਖਣ, ਲੱਸੀ ਜਾਂ ਪਰਾਉਂਠਿਆਂ ਜਾਂ ਫਲਾਂ ਜਾਂ ਮਠਿਆਈਆਂ ਦੇ ਮਾਮਲੇ ਵਿਚ ਸਾਡੇ ਨਾਲ ਕਿਸੇ ਤਰ੍ਹਾਂ ਦਾ ਵਿਤਕਰਾ ਵਰਤਿਆ ਜਾਂਦਾ ਹੈ। ਕੈਸੇ ਕੈਸੇ ਦੇਵਤੇ ਹੋ ਗੁਜ਼ਰੇ ਹਨ, ਇਸ ਦੁਨੀਆ ਵਿਚ ਤੇ ਕੈਸੇ ਸੁਰਗੀ ਸਮੇਂ ਸਨ ਉਹ!

ਮੈਨੂੰ ਚੇਤੇ ਹੈ, ਉਨ੍ਹੀਂ ਦਿਨੀਂ ਅਸੀਂ ਚੱਕ ਤੋਂ ਬਾਹਰ ਖੇਤਾਂ ਵੱਲ ਚਲੇ ਜਾਂਦੇ ਤੇ ਤਰਾਂ, ਖੀਰੇ, ਕਚਰੇ, ਫੁੱਟਾਂ ਤੇ ਖ਼ਰਬੂਜੇ ਲੈ ਆਉਂਦੇ ਜਾਂ ਕੱਚੇ-ਪੱਕੇ ਚਿੱਭੜਾਂ ਤੇ ਕੌੜਤੁੰਮਿਆਂ ਨਾਲ ਝੋਲੀਆਂ ਭਰ ਲਿਆਉਂਦੇ। ਤੁੰਮੇ, ਕੁਆਰ ਗੰਦਲ, ਭੱਖੜੇ ਤੇ ਇੱਟ-ਸਿੱਟ ਨਾਲ ਰੋਗ-ਨਾਸ਼ਕ ਦੇਸੀ ਦਵਾਈਆਂ ਬਣਦੀਆਂ ਮੈਂ ਏਸ ਘਰ ਵਿਚ ਵੇਖੀਆਂ। ਕਿੱਕਰ ਤੇ ਸੁਹੰਢਣੇ ਦੀਆਂ ਫਲੀਆਂ ਦਾ ਅਚਾਰ ਪੈਂਦਾ ਵੇਖਿਆ ਵੀ ਤੇ ਖਾਧਾ ਵੀ। ਹਾਰੇ ਵਿਚ ਕੜ੍ਹ ਕੜ੍ਹ

ਕੇ ਇੱਟ-ਰੰਗੇ ਹੋਏ ਦੁੱਧ ਤੇ ਇਸ ਉੱਤੇ ਚੜ੍ਹੀ ਅੱਧ ਅੱਧ ਇੰਚ ਮੋਟੀ ਮਲਾਈ ਦਾ ਸੁਆਦ ਮਾਣਿਆ। ਮੱਝ ਦੇ ਦੁੱਧ ਦੀਆਂ ਧਾਰਾਂ ਤਾਲੂ ਵਿਚ ਜੋ ਕੁਤਕੁਤਾੜੀਆਂ ਕੱਢਦੀਆਂ ਹਨ, ਉਨ੍ਹਾਂ ਨੂੰ ਨਾ ਸਹਾਰ ਸਕਣ ਦੇ ਕਾਰਨ ਸਾਰੇ ਮੂੰਹ ਮੱਥੇ ਦਾ ਇਸ਼ਨਾਨ ਸੱਜਰੇ ਦੁੱਧ ਨਾਲ ਕਿਵੇਂ ਹੋ ਜਾਂਦਾ ਹੈ, ਇਸ ਦਾ ਤਜਰਬਾ ਵੀ ਇੱਕੀ ਚੱਕ ਵਿਚ ਹੀ ਹੋਇਆ। ਚੋਂਘਿਆਂ ਵਾਲੀਆਂ, ਮੱਖਣ ਨਾਲ ਚੋਪੜੀਆਂ ਸੁਖਾਵੀਆਂ ਹਵਾੜਾਂ ਛੱਡਦੀਆਂ ਗਰਮਾ-ਗਰਮ ਤੰਦੂਰੀ ਰੋਟੀਆਂ ਦੀ ਸੁਗੰਧੀ ਹੁਣ ਤਕ ਨਾਸਾਂ ਵਿਚ ਜਲੂਣ ਪੈਦਾ ਕਰਦੀ ਰਹਿੰਦੀ ਹੈ। ਸ਼ਾਮ ਨੂੰ ਜਦੋਂ ਗੁਰਦੁਆਰੇ ਦੇ ਬਾਹਰ ਵਾਜੇ ਤੇ ਤਬਲੇ ਦੀ ਸਿਖਲਾਈ ਹੁੰਦੀ ਤਾਂ ਮੈਨੂੰ ਵਾਜੇ ਨਾਲੋਂ ਤਬਲੇ ਉੱਤੇ ਨੱਚਦੀਆਂ, ਸੁਰ-ਤਾਲ ਪੈਦਾ ਕਰਦੀਆਂ ਕਾਹਲੀਆਂ ਉਂਗਲਾਂ ਦਾ ਰਹੱਸ, ਬੇਹੱਦ ਖਿੱਚ ਪਾਉਂਦਾ। 'ਨਾਕੀ ਨਾਕੀ ਆਗੜ ਦੀਨਾ', 'ਨਾਕੀ ਨਾਕੀ ਆਗੜ ਦੀਨਾ', ਸਿਖਾਂਦਰੂਆਂ ਦੀ ਇਕ ਚਾਲ ਦੇ ਬੋਲ ਅਜੇ ਤਕ ਮੇਰੇ ਕੰਨਾਂ ਵਿਚ ਗੂੰਜਦੇ ਰਹਿੰਦੇ ਹਨ। ਮੇਰੀ ਘੌਲ ਵੇਖੋ ਕਿ ਮੈਂ ਕਦੀ ਪਤਾ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਇਹ ਬੋਲ ਠੀਕ ਵੀ ਹਨ ਕਿ ਨਹੀਂ?

ਇੱਕੀ ਚੱਕ ਰਹਿੰਦਿਆਂ, ਦੁਹਾਂ ਟੱਬਰਾਂ ਨੂੰ ਪਰੇਸ਼ਾਨ ਕਰਨ ਵਾਲੀ ਇਕ ਘਟਨਾ ਵਾਪਰੀ, ਜੋ ਅੱਜ ਤਕ ਮੇਰੇ ਚੇਤੇ ਵਿਚ ਡੂੰਘੀ ਉੱਕਰੀ ਹੋਈ ਹੈ। ਰਾਤ ਨੂੰ ਭਾਈਆ ਜੀ ਦੀ ਮੰਜੀ ਵਿਚਕਾਰ ਡਾਹ ਕੇ ਬਾਕੀ ਦੀਆਂ ਕਾਫ਼ੀ ਮੰਜੀਆਂ ਉਨ੍ਹਾਂ ਦੇ ਚੁਪਾਸੀਂ ਡਾਹੀਆਂ ਜਾਂਦੀਆਂ ਸਨ ਤਾਂ ਜੋ ਉਹ ਕਿਸੇ ਪਾਸਿਓਂ ਨਿਕਲ ਨਾ ਸਕਣ। ਇਕ ਰਾਤ ਹੋਇਆ ਕੀ ਕਿ ਭਾਈਆ ਜੀ ਮੰਜਿਆਂ ਦੀ ਵਾੜ ਨੂੰ ਪਛਾੜ ਕੇ ਰਿਨਾਲਾ ਖ਼ੁਰਦ ਦੇ ਟੇਸ਼ਨ ਉੱਤੇ ਪਹੁੰਚ ਗਏ ਤੇ ਰੇਲਵੇ ਦੀ ਲਾਈਨ ਦੇ ਵਿਚਕਾਰ ਲੇਟ ਗਏ। ਕੁੱਝ ਚਿਰ ਪਿੱਛੋਂ ਓਸੇ ਲਾਈਨ ਉੱਤੇ ਮਾਲ ਗੱਡੀ ਆ ਗਈ, ਜਿਸ ਨੇ ਰਿਨਾਲੇ ਸਟੇਸ਼ਨ ਉੱਤੇ ਨਹੀਂ ਸੀ ਠਹਿਰਨਾ। ਇੰਜਨ ਦੀ ਲਾਈਟ ਦੇ ਚਾਨਣ ਵਿਚ ਟੇਸ਼ਨ ਦੇ ਅਮਲੇ ਵਿੱਚੋਂ ਕਿਸੇ ਦੀ ਨਜ਼ਰ ਲਾਈਨ ਦੇ ਵਿਚਕਾਰ ਪਏ ਮਨੁੱਖੀ ਸਰੀਰ ਉੱਤੇ ਪਈ ਤਾਂ ਜ਼ਰੂਰ, ਪਰ ਓਦੋਂ ਉਸ ਨੂੰ ਚੁੱਕ ਕੇ ਪਰੇ ਕਰਨ ਦਾ ਵਕਤ ਨਹੀਂ ਸੀ ਕਿਉਂਕਿ ਗੱਡੀ ਸਿਰ ਉੱਤੇ ਆ ਪਹੁੰਚੀ ਸੀ। ਜਦੋਂ ਪੂਰੀ ਗੱਡੀ ਲੰਘ ਗਈ ਤਾਂ ਟੇਸ਼ਨ ਦੇ ਅਮਲੇ ਨੇ ਲਹੂ-ਲੁਹਾਨ ਭਾਈਆ ਜੀ ਨੂੰ, ਲਾਵਾਰਸ ਲਾਸ਼ ਸਮਝ ਕੇ, ਇਕ ਕੋਲਿਆਂ ਵਾਲੀ ਅਵਾਰਾ ਪਈ ਕੋਠੜੀ ਵਿਚ ਇਸ ਖ਼ਿਆਲ ਨਾਲ ਸੁੱਟ ਦਿੱਤਾ ਕਿ ਸਵੇਰ ਹੋਵੇਗੀ ਤਾਂ ਪੁਲਸ ਵਿਚ ਰਪਟ ਲਿਖਾ ਦਿੱਤੀ ਜਾਵੇਗੀ। ਓਧਰ ਤੜਕੇ ਉੱਠ ਬੈਠਣ ਵਾਲੇ ਮਾਸੜ ਜੀ ਦੀ ਅੱਖ ਖੁੱਲ੍ਹੀ ਤਾਂ ਭਾਈਆ ਜੀ ਦਾ ਮੰਜਾ ਖ਼ਾਲੀ ਦਿੱਸਿਆ। ਅੰਦਰੋਂ-ਬਾਹਰੋਂ ਸਾਰਾ ਘਰ ਛਾਣ ਮਾਰਿਆ, ਪਰ ਜਦੋਂ ਭਾਈਆ ਜੀ ਕਿਤੇ ਨਾ ਲੱਭੇ ਤਾਂ ਉਨ੍ਹਾਂ ਨੇ ਸਭ ਨੂੰ ਜਗਾ ਦਿੱਤਾ। ਕੁੱਝ ਪਿੰਡ ਦੇ ਬੰਦੇ ਨਾਲ ਲਏ ਤੇ ਟੋਲੀਆਂ ਬਣਾ ਕੇ ਚਾਰੇ ਪਾਸੇ ਭਾਲ ਸ਼ੁਰੂ ਕਰ ਦਿੱਤੀ। ਟੇਸ਼ਨ ਵਾਲੇ ਪਾਸੇ ਗਈ ਟੋਲੀ ਨਿਰਾਸ ਹੋ ਕੇ ਮੁੜਨ ਵਾਲੀ ਸੀ ਕਿ ਕਾਂਟਾ ਬਦਲਣ ਵਾਲੇ ਨੇ ਲੁੱਗੀ ਕੋਠੜੀ ਵਿਚ ਪਈ ਲਾਸ਼ ਦਾ ਜ਼ਿਕਰ ਕਰ ਦਿੱਤਾ। ਓਥੇ ਜਾ ਕੇ ਵੇਖਿਆ ਤਾਂ ਭਾਈਆ ਜੀ ਸਨ। ਚੁੱਕ ਕੇ ਘਰ ਲਿਆਏ। ਬਹੁਤ ਡੂੰਘੀਆਂ ਸੱਟਾਂ ਨਹੀਂ ਸਨ ਲੱਗੀਆਂ, ਝਰੀਟਾਂ ਸਨ। ਸਟੇਸ਼ਨ ਵਾਲੇ ਕਹਿਣ ਕਿ ਇਸ ਬੰਦੇ ਦਾ ਬਚਣਾ ਕਰਾਮਾਤ ਹੈ। ਭਾਈਆ ਜੀ ਨੂੰ ਜਦ ਕਦੀ ਪੁੱਛਿਆ, ਉਨ੍ਹਾਂ ਦਾ ਜਵਾਬ ਹੁੰਦਾ, "ਵਾਹਿਗੁਰੂ ਦੀ ਕਿਰਪਾ ਹੋਈ।"

ਮਾਸੜ ਪਰਿਵਾਰ ਦਾ ਇਹਸਾਨ, ਬਿਲਾ ਸ਼ੱਕ, ਭਾਰਾ ਸੀ ਪਰ ਮੈਂ ਇਹਸਾਨ-ਫ਼ਰਾਮੋਸ਼ੀ ਦੇ ਅਲਜ਼ਾਮ ਤੋਂ ਡਰਦਿਆਂ ਕਦੇ ਕਿਸੇ ਨੂੰ ਦੱਸਿਆ ਨਹੀਂ ਕਿ ਏਸੇ ਫੇਰੀ ਵਿਚ

ਦੁਹਾਂ ਭੈਣਾਂ ਨੇ ਮਾਸੜ ਦੀ ਇਕ ਧੀ ਹਰਬੰਸ ਕੌਰ ਨਾਲ ਮੇਰੀ ਮੰਗਣੀ ਦੀ ਗੱਲ ਪੱਕੀ ਕਰ ਲਈ ਸੀ। ਮੈਂ ਤਾਂ ਨਿਆਣਾ ਸਾਂ ਪਰ ਬਾਅਦ ਵਿਚ ਬੇਬੇ ਮੇਰੇ ਕੰਨ ਵਿਚ ਪਾਉਂਦੀ ਰਹਿੰਦੀ ਸੀ ਕਿ ਤੇਰਾ ਵਿਆਹ ਹਰਬੰਸੋ ਨਾਲ ਹੋਵੇਗਾ। ਸ਼ਾਇਦ ਦਸਵੀਂ ਵਿਚ ਸਾਂ ਕਿ ਯਾਰ੍ਹਵੀਂ ਵਿਚ, ਮੈਂ ਬੇਬੇ ਜੀ ਨੂੰ, ਇਕ ਵਾਰੀ ਫੇਰ ਮਾਸੀ ਦੇ ਪਿੰਡ ਜਾਣ ਲਈ ਮਨਾ ਲਿਆ। ਅੰਦਰਖ਼ਾਤੇ ਝਾਕ ਤਾਂ ਸੀ ਬੰਸੋ ਦੇ ਦਰਸ਼ਨਾਂ ਦੀ ਪਰ ਸ਼ਾਹਦੀ ਇਹ ਮਿਹਣਾ ਮਾਰ ਰਿਹਾ ਸਾਂ ਕਿ ਤੁਸੀਂ ਆਪਣੀ ਭੈਣ ਨੂੰ ਉੱਕਾ ਭੁਲਾ ਹੀ ਛੱਡਿਆ ਹੈ। ਰਾਹ ਵਿਚ ਮੈਂ ਬੇਬੇ ਜੀ ਨੂੰ ਖੁੱਲ੍ਹ ਕੇ ਕਹਿ ਦਿੱਤਾ ਕਿ ਮੈਂ ਕੁੜੀ ਵੇਖੇ ਬਿਨਾਂ ਉਸ ਨਾਲ ਵਿਆਹ ਨਹੀਂ ਕਰਾਉਣਾ। ਉਨ੍ਹਾਂ ਨੇ ਤਸੱਲੀ ਦਿਵਾਈ ਕਿ ਕਰਾਂਗੇ ਕੋਈ ਜੁਗਾੜ। ਬੇਬੇ ਜੀ ਆਪਣੀ ਭੈਣ ਨੂੰ ਨਹੀਂ ਸਨ ਦੱਸਣਾ ਚਾਹੁੰਦੇ ਕਿ ਮੁੰਡਾ ਕੁੜੀ ਵੇਖਣ ਦਾ ਚਾਹਵਾਨ ਹੈ, ਪਰ ਬੰਸੋ ਨੂੰ ਘਰ ਵਿਚ ਨਾ ਵੇਖ ਕੇ (ਘਰਦਿਆਂ ਨੇ ਉਸ ਨੂੰ ਵਾਂਢੇ ਭੇਜ ਦਿੱਤਾ ਸੀ) ਉਨ੍ਹਾਂ ਉਸ ਦੀ ਇਕ ਵੱਡੀ ਭੈਣ ਨਿਹਾਲੋ ਨਾਲ ਟਿੱਪਸ ਰਲਾ ਲਈ ਤੇ ਨਿਹਾਲੋ ਨੇ ਘਰ ਵਾਲਿਆਂ ਤੋਂ ਚੋਰੀ, ਦੂਰੋਂ ਦੂਰੋਂ, ਉਸ ਦੇ ਦਰਸ਼ਨ ਕਰਾਉਣ ਦਾ ਪ੍ਰਬੰਧ ਕਰਨ ਦਾ ਬਚਨ ਦੇ ਦਿੱਤਾ। ਇਕ ਦਿਨ ਬੇਬੇ ਮੈਨੂੰ ਖੇਤਾਂ ਵੱਲ ਲੈ ਤੁਰੀ। ਕਪਾਹ ਦੇ ਖੇਤ ਆਪਣੀਆਂ ਫੁੱਟੀਆਂ ਰਾਹੀਂ ਖਿੜਖਿੜਾ ਕੇ ਹੱਸ ਰਹੇ ਸਨ। ਇਕ ਖੇਤ ਕੋਲ ਜਾ ਕੇ ਬੇਬੇ ਰੁਕ ਗਈ ਤੇ ਬੋਲੀ, "ਔਹ ਖੇਤ ਦੇ ਪਰਲੇ ਬੰਨੇ ਵੱਲ ਵੇਖ, ਨਿਹਾਲੋ ਦੇ ਨਾਲ ਖੜੀ ਏ ਬੰਸੋ।" ਏਡੀ ਦੂਰੋਂ ਮੈਨੂੰ ਦੋ ਆਕਾਰ ਤਾਂ ਦਿੱਸ ਪਏ, ਪਰ ਮੂੰਹ-ਮੱਥੇ ਦੀ ਇਕ ਵੀ ਰੇਖਾ ਨਾ ਦਿੱਸੀ। ਰੰਗ ਕਿਹੋ ਜਿਹਾ ਹੈ ? ਅੱਖਾਂ ਕਿਹੋ ਜਿਹੀਆਂ ਹਨ ? ਨੱਕ ਦੀ ਤਰਾਸ਼ ਕੈਸੀ ਹੈ ? ਜਿਨ੍ਹਾਂ ਅੰਗਾਂ ਦੀ ਨਿਸਬਤ ਨੇ ਅੱਖਾਂ ਨੂੰ ਪ੍ਰਸੰਨ ਤੇ ਸੰਤੁਸ਼ਟ ਕਰਨਾ ਹੁੰਦਾ ਹੈ, ਉਨ੍ਹਾਂ ਵਿੱਚੋਂ ਇਕ ਦਾ ਵੀ ਅੰਦਾਜ਼ਾ ਨਾ ਲੱਗ ਸਕਿਆ। ਮੈਂ ਨਿਰਾਸ ਮੁੜਿਆ। ਰਿਵਾਜਾਂ ਦੀ ਬੰਦਸ਼ ਵਿੱਚੋਂ ਵਧ ਤੋਂ ਵਧ ਏਨੀ ਕੁ ਝਲਕ ਦੀ ਚੋਰੀ ਹੀ ਹੋ ਸਕਦੀ ਸੀ। ਮੈਂ ਓਦੋਂ ਤਾਂ ਬੀਜੀ ਨੂੰ ਕੁੱਝ ਨਾ ਕਿਹਾ, ਪਰ ਐਮ.ਏ. ਦੇ ਵਿਚ ਪਹੁੰਚ ਕੇ ਸਾਫ਼ ਇਨਕਾਰ ਕਰ ਦਿੱਤਾ ਕਿ ਮੈਂ ਬੰਸੋ ਨਾਲ ਵਿਆਹ ਨਹੀਂ ਕਰਾਉਣਾ ਕਿਉਂਕਿ ਉਹ ਮੇਰੀ ਭੈਣ ਲੱਗਦੀ ਹੈ—ਮਾਸੀ ਦੀ ਧੀ, ਭੈਣ ਹੀ ਤਾਂ ਹੁੰਦੀ ਹੈ। ਮੁਸਲਮਾਨਾਂ ਨੂੰ ਇਹ ਮਨਜ਼ੂਰ ਹੁੰਦਾ ਹੈ ਤਾਂ ਪਿਆ ਹੋਵੇ। ਹੁਣ ਉਮਰ ਬੀਤ ਚੱਲੀ ਹੈ, ਉਸ ਨਾਲ ਸੰਜੋਗ ਨਹੀਂ ਸਨ ਪਰ ਕਪਾਹ ਦੀਆਂ ਫੁੱਟੀਆਂ ਤੋਂ ਉੱਪਰ ਦੇ ਬੇਪਛਾਣ ਨਜ਼ਾਰੇ ਤੋਂ ਬਾਅਦ ਨਾ ਮੈਂ ਉਸ ਵਿਚਾਰੀ ਦੇ ਦਰਸ਼ਨ ਕਰ ਸਕਿਆ ਤੇ ਨਾ ਭਰਾ ਬਣ ਕੇ ਉਸ ਦੇ ਕਿਸੇ ਕੰਮ ਆ ਸਕਿਆ। ਚੇਤਨਾ ਦੀ ਗਹਿਰੀ ਡੂੰਘਾਣ ਵਿਚ ਲੁਕਿਆ ਬੈਠਾ ਇਹਸਾਨ-ਫ਼ਰਾਮੋਸ਼ੀ ਦਾ ਚੂਹਾ ਕੁਤਰ-ਕੁਤਰ ਕਰਨੋਂ ਹਟਿਆ ਹੀ ਨਹੀਂ, ਭਾਵੇਂ ਇਨਕਾਰ ਨੂੰ ਛੇ ਦਹਾਕਿਆਂ ਤੋਂ ਵੱਧ ਦਾ ਸਮਾਂ ਹੋ ਚੁੱਕਾ ਹੈ।

ਅਸੀਂ ਇੱਕੀ ਚੱਕ ਤੋਂ ਕਿੱਥੇ ਗਏ, ਮੈਨੂੰ ਚੇਤੇ ਨਹੀਂ। ਜਦੋਂ ਬੇਬੇ ਜੀ ਜੀਉਂਦੇ ਸਨ, ਓਦੋਂ ਇਹ ਖ਼ਿਆਲ ਹੀ ਨਹੀਂ ਸੀ ਆਇਆ ਕਿ ਮੈਨੂੰ ਕਦੀ ਇਨ੍ਹਾਂ ਗੱਲਾਂ ਨੂੰ ਕਲਮਬੰਦ ਕਰਨ ਦੀ ਲੋੜ ਪੈਣੀ ਹੈ। ਮਾਸੀ ਦੇ ਪਰਿਵਾਰ ਵਿੱਚੋਂ ਜਿਨ੍ਹਾਂ ਨੂੰ ਪਤਾ ਹੋ ਸਕਦਾ ਸੀ, ਉਹ ਵੀ ਬੇਬੇ ਜੀ ਵਾਂਗ, ਸਭ ਚੜ੍ਹਾਈ ਕਰ ਚੁੱਕੇ ਹਨ। ਇਕ ਵੀ ਅਜਿਹਾ ਸਰੀਰ ਬਾਕੀ ਨਹੀਂ ਰਿਹਾ ਜੋ ਇਸ ਵਾਰਤਾ ਦੇ ਖੱਪੇ ਭਰਨ ਵਿਚ ਮਦਦ ਕਰ ਸਕਦਾ ਹੋਵੇ। ਇਸ ਲਈ ਲੈ ਚਲਦੇ ਹਾਂ ਭਾਈਆ ਜੀ ਨੂੰ, ਸਿੱਧੇ ਲਾਹੌਰ ਦੇ ਪਾਗਲਖ਼ਾਨੇ ਵਿਚ। ਉਨ੍ਹਾਂ ਨੂੰ ਓਥੇ ਭਰਤੀ ਕਰਵਾ ਦਿੱਤਾ ਗਿਆ ਤੇ ਅਸੀਂ ਅਸਲੋਂ ਬੇਘਰੇ, ਕਿਸ ਕਿਸ ਉੱਤੇ ਭਾਰ ਬਣੇ ਹੋਵਾਂਗੇ, ਕੁੱਝ ਚੇਤੇ ਨਹੀਂ। ਭਾਈਆ ਜੀ ਵੱਲੋਂ ਤਾਂ ਕੋਈ ਰਿਸ਼ਤੇਦਾਰ ਹੈ ਹੀ ਨਹੀਂ ਸੀ—

ਨਾ ਮਾਂ ਨਾ ਪਿਉ, ਨਾ ਦਾਦਾ ਨਾ ਦਾਦੀ, ਨਾ ਚਾਚਾ ਨਾ ਚਾਚੀ, ਨਾ ਤਾਇਆ ਨਾ ਤਾਈ ਤੇ ਨਾ ਭੂਆ ਨਾ ਫੁੱਫੜ। ਬੱਸ, ਲੈ ਦੇ ਕੇ ਬੇਬੇ ਦੀਆਂ ਦੋ ਭੈਣਾਂ ਸਨ ਤੇ ਇਕ ਭਰਾ ਸੀ। ਭਰਾ ਵੱਲ ਜਾਣ ਬਾਰੇ ਬੇਬੇ ਜੀ ਨੇ ਕਦੀ ਸੋਚਿਆ ਨਹੀਂ ਸੀ। ਕਿਉਂ ? ਵਿਚਲੀ ਗੱਲ, ਜੇ ਕੋਈ ਹੈ ਸੀ, ਤਾਂ ਮੈਂ ਨਹੀਂ ਜਾਣਦਾ। ਉਸ ਨੇ ਚਿੱਠੀ ਦਾ ਜਵਾਬ ਨਹੀਂ ਦਿੱਤਾ ਹੋਣਾ ਜਾਂ ਬੇਬੇ ਜੀ ਨੂੰ ਮਾਮੇ ਦੇ ਵੱਡੇ ਟੱਬਰ ਦਾ ਸੰਕੋਚ ਹੋਵੇਗਾ। ਵੱਡੀ ਮਾਸੀ ਕੋਲ ਲੰਮੀ ਝੁੱਟੀ ਲੱਗ ਹੀ ਚੁੱਕੀ ਸੀ। ਛੋਟੀ ਮਾਸੀ ਰਹਿੰਦੀ ਸੀ। ਏਨਾ ਕੁ ਚੇਤੇ ਹੈ ਕਿ ਓਦੋਂ ਉਹ ਲਾਹੌਰ ਦੇ ਜ਼ਿਲੇ ਦੀ ਤਹਿਸੀਲ ਚੂਨੀਆਂ ਦੇ ਇਕ ਪਿੰਡ 'ਰੋਸਾ ਟਿੱਬਾ' ਵਿਚ ਰਹਿੰਦੀ ਸੀ। ਤਿੰਨਾਂ ਭੈਣਾਂ ਨਾਲੋਂ ਏਸ ਮਾਸੀ ਦਾ ਰੰਗ ਸਾਫ਼ ਤੇ ਨੈਣ-ਨਕਸ਼ ਪਿਆਰੇ ਸਨ। ਕੱਦ ਬੇਬੇ ਨਾਲੋਂ ਛੋਟਾ, ਪਿੰਡਾ ਹਲਕਾ ਸੀ ਅਤੇ ਹੱਸਦੀ ਤਾਂ ਬੇਹੱਦ ਖਿੱਚ ਪਾਉਂਦੀ। ਏਸ ਮਾਸੀ ਹਰਨਾਮ ਕੌਰ ਤੇ ਮਾਸੜ ਅਤਰ ਸਿੰਘ ਦੇ ਘਰ ਵੀ ਅਸੀਂ ਕੁੱਝ ਚਿਰ ਰਹੇ ਸਾਂ। ਕਿੰਨਾ ਚਿਰ ਰਹੇ, ਯਾਦ ਨਹੀਂ। ਓਥੋਂ ਦੀ ਏਨੀ ਕੁ ਯਾਦ ਬਾਕੀ ਹੈ ਕਿ ਮਾਸੀ ਦੇ ਬੱਚੇ ਪੀਲੂ ਖਾਣ ਜਾਂਦੇ ਤਾਂ ਸਾਨੂੰ ਵੀ ਆਪਣੇ ਨਾਲ ਲੈ ਜਾਂਦੇ। ਏਥੇ ਪੀਲੂ, ਫਰਵਾਂਹ, ਜੰਡ, ਫਲਾਹੀ, ਬਕੈਣ ਤੇ ਸ਼ਰੀਂਹ ਦੇ ਰੁੱਖਾਂ ਦੀ ਪਛਾਣ ਹੋਈ; ਕਰੀਰਾਂ ਨਾਲ ਡੇਲੇ ਲੱਗੇ ਵੇਖੇ ਤੇ ਤੋੜੇ ਵੀ। ਪੇਂਝੂ ਖਾਣ ਦਾ ਵੱਲ ਸਿੱਖਿਆ। ਵਣ (ਪੀਲੂ) ਦੇ ਰੁੱਖ ਗੀਂਢੇ ਹੁੰਦੇ ਹਨ, ਸੋ ਉੱਪਰ ਚੜ੍ਹ ਜਾਣਾ ਤੇ ਚੁਣ ਚੁਣ ਕੇ ਪੱਕੇ ਪੀਲੂ ਤੋੜ-ਤੋੜ ਮੂੰਹ ਵਿਚ ਪਾਈ ਜਾਣੇ ਜਾਂ ਫੱਕਾ ਇਕੱਠਾ ਕਰ ਕੇ ਮੂੰਹ ਵਿਚ ਸੁੱਟ ਲੈਣਾ ਤੇ ਰਸਾ ਚੂਸ ਕੇ ਗਿੱਟਕਾਂ ਥੱਲੇ ਵਗਾਹ ਮਾਰਨੀਆਂ। ਜ਼ਿਆਦਾ ਖਾਣ ਨਾਲ ਮੂੰਹ ਅੰਦਰੋਂ ਪੱਕ ਵੀ ਜਾਂਦਾ ਸੀ। ਬਾਹਰ ਜਾਣ ਵੇਲੇ ਨਾੜ ਦੇ ਬਣੇ ਹੋਏ ਬੜੇ ਸੁੰਦਰ ਲੰਬੂਤਰੇ ਛਿੱਕੂ ਨਾਲ ਲਿਜਾਂਦੇ ਸਾਂ। ਵਾਪਸੀ ਉੱਤੇ ਉਹ ਭਰ ਕੇ ਘਰ ਵਾਲਿਆਂ ਵਾਸਤੇ ਲੈ ਜਾਂਦੇ। ਜਿੱਥੇ ਮਾਸੜ ਸ਼ੇਰ ਸਿੰਘ ਹੁਰੀਂ, ਜੁਆਨੀ ਵਿਚ ਹੀ, ਸਿਆਣਪ, ਗੰਭੀਰਤਾ, ਠਰ੍ਹੰਮੇ ਤੇ ਸਾਊਪੁਣੇ ਦਾ ਪ੍ਰਭਾਵ ਪਾਉਂਦੇ ਸਨ, ਓਥੇ ਗਠੇ ਹੋਏ ਸਰੀਰ ਤੇ ਵਿਚਕਾਰਲੇ ਕੱਦ ਵਾਲੇ ਮਾਸੜ ਅਤਰ ਸਿੰਘ ਹੁਰੀਂ, ਸ਼ਕਤੀ ਤੇ ਚੁਲਬੁਲੇਪਨ ਦੀ ਮੂਰਤ ਸਨ। ਉਹ ਗੱਜ ਕੇ ਹੱਸਣ ਤੇ ਰੱਜ ਕੇ ਖਾਣ ਵਾਲੇ ਜੀਉੜੇ ਸਨ। ਚਰ੍ਹੀ ਵੱਢ ਲਿਆਉਂਦੇ। ਕੁਤਰਾ ਕਰਨ, ਗੁਤਾਵਾ ਤਿਆਰ ਕਰਨ ਤੇ ਮੱਝ ਚੋਣ ਦੇ ਮਾਮਲੇ ਵਿਚ ਉਹ ਬੜੇ ਸ਼ੇਰ ਸਨ। ਮਾਸੀ ਨਾਲ ਉਨ੍ਹਾਂ ਦਾ ਦੂਜਾ ਵਿਆਹ ਸੀ; ਪਹਿਲੀ ਵਹੁਟੀ ਗੁਜ਼ਰ ਗਈ ਸੀ। ਅਗਲੇ ਪਿਛਲੇ ਰਲਾ ਕੇ ਸੱਤ ਬੱਚਿਆਂ ਦੀ ਰੌਣਕ ਵਾਲਾ ਘਰ ਸੀ। ਮਾਸੜ ਕਈ ਵਾਰੀ ਮੈਨੂੰ ਵੀ ਖੇਤਾਂ ਵੱਲ ਨਾਲ ਲੈ ਜਾਂਦਾ। ਵੱਢੇ ਜਾ ਰਹੇ ਟਾਂਡਿਆਂ ਦੀ ਯਾਦ ਆਈ ਹੈ ਤਾਂ ਉਨ੍ਹਾਂ ਦੀ ਕੱਚੀ, ਦੁਧੀਆ ਗੰਧ ਹੁਣ ਵੀ ਆਉਣ ਲੱਗ ਪਈ ਹੈ। ਮਾਸੀ ਤੇ ਬੇਬੇ ਅਸਲੋਂ ਸੱਜਰੀਆਂ, ਦੂਧੀਆ ਛੱਲੀਆਂ ਭੁੰਨਣ ਬੈਠਦੀਆਂ ਤਾਂ ਉਨ੍ਹਾਂ ਦੀ ਖ਼ੁਸ਼ਬੂ ਸੱਤ ਗਵਾਂਢੀਆਂ ਨੂੰ ਵੀ ਵਾਜਾਂ ਮਾਰਨ ਲੱਗ ਪੈਂਦੀ। ਓਦੋਂ ਦੀ ਆਦਤ ਪਈ ਹੋਈ, ਦੂਧੀਆ ਛੱਲੀ ਹੁਣ ਵੀ ਮੇਰਾ ਮਨਪਸੰਦ ਖਾਜਾ ਹੈ। ਸਾਗ ਬਣਨਾ—ਬਾਥੂ, ਚੁਲਾਈ, ਭੱਖੜੇ, ਮੂਲੀਆਂ ਤੇ ਗੋਂਗਲੂਆਂ ਦਿਆਂ ਨਰਮ ਪੱਤਿਆਂ ਤੇ ਹੋਰ ਕਈ ਬੂਟੀਆਂ ਦਾ। ਜਦੋਂ ਬੇਬੇ ਖੇਤਾਂ ਵਿੱਚੋਂ ਬਾਥੂ, ਚੁਲਾਈ, ਹਰਮਲ ਤੇ ਹੋਰ ਤਿਣ-ਮੂਲ ਨਾਲ ਆਪਣਾ ਪੱਲਾ ਭਰਨ ਲਈ ਘਰੋਂ ਨਿਕਲਦੀ ਤਾਂ ਸਾਡੀ ਤਿੰਨਾਂ ਭੈਣ-ਭਰਾਵਾਂ ਦੀ ਲਾਮ-ਡੋਰ ਵੀ ਉਸ ਦੇ ਨਾਲ ਜਾ ਕੇ ਉਸ ਦਾ ਹੱਥ ਵਟਾਉਣ ਦੀ ਖੇਡ ਖੇਡਦੀ। ਇਉਂ ਬੇਬੇ ਨਾਲ ਜਾ ਜਾ ਕੇ ਸਾਨੂੰ ਵੀ ਖਾਣਜੋਗ ਬੂਟੀਆਂ ਦੀ ਪਛਾਣ ਹੋ ਗਈ। ਸਾਗ ਹਲਕੀ ਅੱਗ ਉੱਤੇ ਤੌੜੀ ਵਿਚ ਰਿੱਝਦਾ ਰਹਿੰਦਾ ਤੇ ਮਕਈ ਦਾ ਆਟਾ ਵਿਚ ਪਾ ਪਾ ਕੇ ਘੋਟਣੀ ਨਾਲ ਘੋਟ-ਘੋਟ ਕੇ

ਮਲਾਈ ਬਣਾ ਦਿੱਤਾ ਜਾਂਦਾ। ਘੋਟਣ ਦੀ ਵਾਰੀ ਲੈਣ ਦੀ ਖੇਡ ਖੇਡਣ ਲਈ ਸਾਰੇ ਬੱਚੇ ਕਾਹਲੇ ਪੈਂਦੇ। ਜਦੋਂ ਮੱਖਣ ਪਾ ਕੇ ਮੱਕੀ ਜਾਂ ਬਾਜਰੇ ਦੇ ਢੋਡਿਆਂ ਨਾਲ ਇਹ ਸਾਗ ਖਾਧਾ ਜਾਂਦਾ ਤਾਂ ਸੁਰਗ ਦੇ ਝੂਟੇ ਆ ਜਾਂਦੇ। ਮਾਸੀ ਦੇ ਪਿੰਡ ਅਸੀਂ ਸਾਬਣ ਦੀ ਥਾਂ ਭੀਂਡੀ ਦੀਆਂ ਜੜ੍ਹਾਂ ਦੀ ਸੁਆਹ ਨਾਲ ਕੱਪੜੇ ਧੋਤੇ ਜਾਂਦੇ ਵੇਖੇ।

ਇਸ ਤੋਂ ਬਾਅਦ ਅਸੀਂ ਕਿੱਥੇ ਗਏ, ਪਤਾ ਨਹੀਂ। ਵਿਚ ਵਿਚ ਅਸੀਂ ਭਾਈਆ ਜੀ ਨਾਲ ਮੁਲਾਕਾਤ ਕਰਨ ਜਾਂਦੇ ਰਹਿੰਦੇ ਸਾਂ। ਮੁਲਾਕਾਤ ਪਾਗਲਖ਼ਾਨੇ ਦੇ ਬਾਹਰਲੇ ਵੱਡੇ ਗੇਟ ਤੇ ਓਡੇ ਹੀ ਵੱਡੇ ਇਕ ਹੋਰ ਅੰਦਰਲੇ ਗੇਟ ਦੇ ਵਿਚਕਾਰ ਹੁੰਦੀ ਸੀ, ਜਿੱਥੇ ਦੋਵੇਂ ਪਾਸੇ ਦਫ਼ਤਰ ਦੇ ਕਮਰੇ ਸਨ। ਹੱਥ ਵਿਚ ਲੰਮੀਆਂ ਲੰਮੀਆਂ ਲਿਸ਼ਕਦੀਆਂ ਚਾਬੀਆਂ ਦਾ ਵੱਡਾ ਸਾਰਾ ਗੁੱਛਾ ਫੜੀ ਦਰਬਾਨ ਇਸ ਡਿਉੜ੍ਹੀ ਦੇ ਅੰਦਰ ਤੁਰਦਾ-ਫਿਰਦਾ ਰਹਿੰਦਾ ਤੇ ਜਿਸ ਦਰਵਾਜ਼ੇ ਵੱਲੋਂ ਅਵਾਜ਼ ਆਉਂਦੀ, ਓਸ ਪਾਸੇ ਦੀ ਖਿੜਕੀ ਖੋਲ੍ਹ ਦੇਂਦਾ, ਜਿਸ ਵਿੱਚੋਂ ਕੋਡੇ ਹੋ ਕੇ ਲੰਘਣਾ ਪੈਂਦਾ ਸੀ। ਲੋਹੇ ਦੇ ਇਨ੍ਹਾਂ ਦੈਂਤ-ਦਰਵਾਜ਼ਿਆਂ ਦਾ ਤੇ ਦਫ਼ਤਰ ਦਿਆਂ ਸਾਰਿਆਂ ਦਰਵਾਜ਼ਿਆਂ ਦਾ ਰੰਗ ਕਾਲਾ ਸੀ ਤੇ ਡਿਉੜ੍ਹੀ ਦੀਆਂ ਦੁਪਾਸੀ ਉੱਚੀਆਂ ਕੰਧਾਂ ਉੱਤੇ ਵੀ ਅੱਧ ਤਕ ਗਾੜ੍ਹਾ ਕਾਲਾ ਰੰਗ ਕੀਤਾ ਹੋਇਆ ਸੀ। ਸਾਰਾ ਮਾਹੌਲ ਸੁੰਨ ਕਰ ਦੇਣ ਵਾਲਾ ਤੇ ਭੈ-ਭਰਪੂਰ ਹੁੰਦਾ। ਮਰੀਜ਼ ਨੂੰ ਅੰਦਰੋਂ ਲਿਆ ਕੇ, ਭੁੰਜੇ ਚੌੜੀਆਂ ਪਥਰੀਲੀਆਂ ਟਾਈਲਾਂ ਦੇ ਫ਼ਰਸ਼ ਉੱਤੇ ਬਿਠਾ ਦਿੱਤਾ ਜਾਂਦਾ ਸੀ ਤੇ ਮੁਲਾਕਾਤੀਆਂ ਨੂੰ ਵੀ, ਜੇ ਮਰੀਜ਼ ਮਾਰਖ਼ੋਰਾ ਨਾ ਹੁੰਦਾ, ਤਾਂ ਉਸ ਦੇ ਕੋਲ ਹੀ ਭੁੰਜੇ ਬੈਠਣਾ ਪੈਂਦਾ ਸੀ। ਡੱਕੀ ਹੋਈ ਬੁੱਸੀ ਹਵਾ, ਗਾੜ੍ਹੇ ਕਾਲੇ ਪੇਂਟ ਦੀ ਤਰੱਕ ਵਿਚ ਰਲ ਕੇ, ਇਕ ਅਜਿਹੀ ਬਿਹੀ, ਚਿਪਚਿਪੀ ਗੰਧ ਨੂੰ ਜਨਮ ਦੇਂਦੀ ਸੀ ਜੋ ਵਾਪਸੀ ਉੱਤੇ ਕਈ ਕਈ ਦਿਨ ਕੱਪੜਿਆਂ ਤੇ ਪਿੰਡਿਆਂ ਨੂੰ ਚੰਬੜੀ ਰਹਿੰਦੀ ਸੀ। ਵੱਡਾ ਉੱਚਾ ਲੋਹੇ ਦਾ ਅੰਦਰਲਾ ਜਾਂ ਬਾਹਰਲਾ ਗੇਟ ਖੁੱਲ੍ਹਦਾ ਤਾਂ ਚਾਨਣ ਦੀ ਵੇਖਾ-ਵੇਖੀ, ਹਵਾ ਵੀ ਬਦੋ-ਬਦੀ ਅੰਦਰ ਵੜਨ ਲਈ ਜ਼ੋਰ ਮਾਰਦੀ, ਪਰ ਮੋਟੇ ਸੰਗਲਾਂ, ਮੋਟੀਆਂ ਚਿਟਕਣੀਆਂ ਤੇ ਮੋਟੇ ਹੀ ਕੁੰਡਿਆਂ ਦੇ ਲੋਹ-ਖੜਾਕ ਤੋਂ ਜਿਵੇਂ ਅੰਦਰ ਫਸੇ ਮੁਲਾਕਾਤੀਆਂ ਦੇ ਦਿਲ ਦਹਿਲ ਜਾਂਦੇ, ਤਿਵੇਂ ਹੀ ਚਾਨਣ ਤੇ ਸੱਜਰੀ ਹਵਾ ਦੇ ਛਿਨ-ਭੰਗਰੀ ਬੁੱਲ੍ਹੇ ਵੀ ਨੱਸਣ ਦੀ ਕਰਦੇ ਸਨ। ਸਾਰਾ ਮਾਹੌਲ ਸਿੱਲ੍ਹੇ, ਠੰਢੇ, ਕਾਲੇ, ਨਿਰਦਈ ਲੋਹ-ਦੁਰਗ ਤੇ ਚੀੜ੍ਹੀ, ਸਾਹ-ਘੁੱਟਵੀਂ, ਖੜੋਤ-ਮਾਰੀ ਦੁਰਗੰਧ ਵਾਲੇ ਮੁਰਦਖ਼ਾਨੇ ਵਾਲਾ ਹੁੰਦਾ। ਇਹ ਤਾਂ ਸੀ ਡਿਉੜ੍ਹੀ ਦਾ ਹਾਲ, ਅੰਦਰ ਬਾਰੇ ਤਾਂ, ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ—ਬੁੱਚੜਖ਼ਾਨੇ ਤੋਂ ਘੱਟ ਕੀ ਹੋਵੇਗਾ ?

ਇਕ ਵਾਰੀ ਅਸੀਂ ਭਾਈਆ ਜੀ ਨਾਲ ਮੁਲਾਕਾਤ ਲਈ ਗਏ ਤਾਂ ਉਨ੍ਹਾਂ ਦਾ ਸਾਰਾ ਪਿੰਡਾ ਬੇਕਿਰਕ ਡੰਡਿਆਂ ਦੀ ਮਾਰ ਨਾਲ ਨੀਲੋ-ਨੀਲ, ਸੁੱਜਿਆ ਹੋਇਆ ਤੇ ਜ਼ਖ਼ਮੀ ਵੇਖਿਆ। ਸਾਰਾ ਮੂੰਹ ਖਰੀਂਡਾਂ ਨਾਲ ਭਰਿਆ ਪਿਆ ਸੀ। ਭਾਈਆ ਜੀ ਦੀ ਹਾਲਤ ਵੇਖ ਕੇ ਅਸੀਂ ਡਡਿਆ ਉੱਠੇ। ਇਕ ਵਾਰਡਰ ਬੋਲਿਆ, "ਏਸ ਪਾਗਲ ਨੇ ਤਾਂ ਸਾਰੇ ਪਾਗਲਖ਼ਾਨੇ ਨੂੰ ਸੂਲੀ ਤੇ ਟੰਗੀ ਰੱਖਿਆ ਸੀ! ਪਿਛਲੀ ਪੰਦਰਾਂ-ਵੀਹ ਫ਼ੁਟ ਉੱਚੀ ਕੰਧ ਖ਼ਬਰੇ ਕਿਵੇਂ ਟੱਪ ਗਿਆ ? ਸ਼ਾਮ ਦੀ ਗਿਣਤੀ ਵੇਲੇ ਪਤਾ ਲੱਗਾ, ਇਕ ਬੰਦਾ ਹੈ ਨਹੀਂ। ਸੀਟੀਆਂ ਵੱਜਣੀਆਂ ਸ਼ੁਰੂ ਹੋ ਗਈਆਂ। ਅਲਾਰਮ ਨੇ ਸੁੱਤਿਆਂ ਨੂੰ ਵੀ ਜਗਾ ਦਿੱਤਾ। ਵਾਰਡਰ ਘਰਾਂ ਤੋਂ ਭੱਜੇ ਆਏ। ਚਾਰੇ ਪਾਸੇ ਵਾਰਡਰਾਂ ਦੇ ਪੰਜੇ ਭਜਾਏ ਗਏ। ਉਹ ਵਿਚਾਰੇ ਇਕ ਇਕ ਬੂਝੇ ਨੂੰ ਫਰੋਲਦੇ ਫਿਰੇ ਤੇ ਇਹ ਭਾਈ ਜੀ ਮਜ਼ੇ ਨਾਲ ਮਾਂਗਟ ਦੇ ਗੁਰਦੁਆਰੇ ਵਿਚ ਪਾਠ ਪਿਆ ਸੁਣੇ। ਕੰਧ ਉੱਤੇ ਚੜ੍ਹਨ ਤੇ ਪਰਲੇ ਪਾਸੇ ਡਿੱਗਣ ਨਾਲ ਸੱਟਾਂ ਤਾਂ ਲੱਗਣੀਆਂ ਈ ਸਨ।"

ਬੇਬੇ ਨੇ ਤਾਂ ਜਾਣਨਾ ਹੀ ਸੀ, ਅਸੀਂ ਵੀ ਵੇਖ ਰਹੇ ਸਾਂ ਕਿ ਸਾਡੇ ਸਾਹਮਣੇ ਬੈਠਾ ਨਿਤਾਣਾ ਜਿਹਾ ਸਰੀਰ, ਬੜੀ ਤਗੜੀ ਡੰਡਾ-ਪਰੇਟ ਵਿੱਚੋਂ ਜੀਉਂਦੀ ਬਚ ਨਿਕਲੀ ਰਹਿੰਦ-ਖੂੰਹਦ ਹੈ। ਮੂੰਹ-ਸਿਰ ਮੁੰਨਿਆ ਹੋਇਆ ਸੀ। ਇਹ ਓਥੋਂ ਦੇ ਪ੍ਰਬੰਧਕਾਂ ਦੀ ਜੂਆਂ ਮਾਰਨ ਲਈ ਲੱਭੀ ਨਵੀਂ ਵਿਗਿਆਨਕ ਕਾਢ ਸੀ। ਡੰਡੇ, ਉਸਤਰੇ, ਗੰਦੀਆਂ ਗਾਲ੍ਹਾਂ, ਧੱਕੇ, ਠੁੱਡੇ, ਤਸੀਹੇ, ਜੰਦਰੇ, ਹਨੇਰਾ, ਇਕੱਲ ਤੇ ਬੇਹੋਸ਼ੀ ਦੇ ਟੀਕੇ, ਉਹ ਇਲਾਜ ਸਨ, ਜੋ ਤਹਿਜ਼ੀਬਯਾਫ਼ਤਾ ਦੇਸਾਂ ਵਿਚ ਬੇਮੁਖ ਬੁੱਧੀਮਾਨਾਂ ਨੂੰ ਪਾਗਲ ਬਣਾਉਣ ਲਈ ਵਰਤੇ ਜਾਂਦੇ ਸਨ, ਪਰ ਏਥੋਂ ਦੇ ਡਾਕਟਰਾਂ ਦੇ ਅਮਲੇ-ਫ਼ੈਲੇ ਨੇ ਏਥੇ ਡੱਕੇ ਹੋਏ ਬਦਨਸੀਬ ਪਾਗਲਾਂ ਨੂੰ ਰਾਜ਼ੀ ਕਰਨ ਲਈ ਬੜੀ ਉਦਾਰਤਾ ਨਾਲ ਵਰਤਣੇ ਸ਼ੁਰੂ ਕੀਤੇ ਹੋਏ ਸਨ।

ਮੇਰੀ ਸੋਚ-ਲੜੀ, ਹਥਲੇ ਵਿਸ਼ੇ ਤੋਂ ਤਿਲਕ ਕੇ ਕਾਰਨਾਂ-ਕਾਰਜਾਂ, ਪੂਰਬਲੇ ਕਰਮਾਂ, ਮੱਥੇ ਦੇ ਲੇਖਾਂ, ਭਾਗ-ਚੱਕਰਾਂ, ਇਲਾਹੀ ਨਿਆਂ-ਅਨਿਆਂ ਤੇ ਦੁਖ-ਸੁਖ ਜਿਹੇ ਮਸਲਿਆਂ ਦੀ ਦਲਦਲ ਵਿਚ ਜਾ ਫਸੀ ਹੈ, ਜਿੱਥੋਂ ਬਾਹਰ ਨਿਕਲਣ ਦਾ ਕੋਈ ਤਸੱਲੀਬਖ਼ਸ਼ ਰਾਹ ਅਜੇ ਲੱਭਿਆ ਨਹੀਂ ਗਿਆ। ਮੇਰੇ ਭਾਈਆ ਜੀ ਨੇ ਕਿਸੇ ਦਾ ਕੀ ਵਿਗਾੜਿਆ ਸੀ ? ਉਸ ਨੇ ਰੱਬ ਦੇ ਕਿਹੜੇ ਮਾਂਹ ਮਾਰੇ ਸਨ ? ਉਹ ਇਕ ਗ਼ਰੀਬ ਆਦਮੀ ਦਾ ਇਕੱਲਾ ਪੁੱਤਰ ਸੀ—ਸੁੱਖਣਾਂ ਸੁਖ-ਸੁਖ ਕੇ ਲੱਧਾ ਲਾਲ! ਮਾਂ-ਪਿਉ ਨੇ ਆਪਣਾ ਸਾਰਾ ਲਾਡ ਉਸ ਉੱਤੇ ਨਿਛਾਵਰ ਕੀਤਾ। ਪਿਉ ਨੇ ਆਪਣੇ ਸੁੰਦਰ ਲਾਲ ਦੇ ਚਲਨ ਨੂੰ ਇਉਂ ਸਾਂਭ ਸਾਂਭ ਰੱਖਣ ਦਾ ਜਤਨ ਕੀਤਾ ਜਿਵੇਂ ਵਗਦੀ ਹਵਾ ਵਿਚ ਦੀਵੇ ਦੀ ਲਾਟ ਨੂੰ ਸਾਂਭੀਦਾ ਹੈ। ਉਸ ਨੂੰ ਰਾਗ ਸਿਖਾਇਆ, ਉਸ ਨੇ ਸਿੱਖ ਲਿਆ; ਤਬਲਾ ਸਿਖਾਇਆ, ਸਿੱਖ ਲਿਆ; ਵਾਜਾ ਸਿਖਾਇਆ, ਸਿੱਖ ਲਿਆ; ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਿਠਾਇਆ, ਬੈਠ ਗਿਆ; ਅਰਥ ਕਰਨੇ ਸਿਖਾਏ, ਸਿੱਖ ਲਏ; ਭਾਈ ਸੰਤੋਖ ਸਿੰਘ ਦੇ ਮਹਾ ਗ੍ਰੰਥਾਂ ਦੀ ਕਥਾ ਕਰਨੀ ਸਿਖਾਈ, ਸਿੱਖ ਲਈ; ਬ੍ਰਜ ਭਾਸ਼ਾ ਤੇ ਪੰਜਾਬੀ ਵਿਚ ਛੰਦਾ-ਬੰਦੀ ਸਿਖਾਈ, ਸਿੱਖ ਲਈ; ਆਪਣੇ ਜੀਵਨ ਨੂੰ ਗੁਰਮੁਖਾਂ ਵਾਲੇ ਸੱਚੇ ਵਿਚ ਢਾਲਣਾ ਸਿਖਾਇਆ, ਢਾਲ ਲਿਆ। ਮਿੱਠਾ ਬੋਲਣ ਤੇ ਨਿਉਂ ਕੇ ਚੱਲਣਾ ਵੀ ਸਿੱਖ ਲਿਆ; ਪਰਾਈ ਨੂੰ ਧੀ-ਭੈਣ ਜਾਣਨਾ ਸਿੱਖ ਲਿਆ। ਜੋ ਸਿਖਾਇਆ ਗਿਆ, ਉਸ ਨੂੰ ਸਤਹੀ ਤੌਰ ਉੱਤੇ ਕੇਵਲ ਦਿਖਾਵੇ-ਮਾਤਰ ਲਈ ਹੀ ਨਹੀਂ, ਆਪਣੀ ਨਿਤ ਦੀ ਜ਼ਿੰਦਗੀ, ਆਪਣੇ ਕਾਰ-ਵਿਹਾਰ ਦਾ ਹਿੱਸਾ ਬਣਾ ਕੇ ਅਪਣਾਇਆ। ਆਪਣੇ ਆਪ ਨੂੰ ਪੰਥ ਨਾਲ ਜੋੜਨ ਦਾ ਵੱਲ ਵੀ ਸਿੱਖ ਲਿਆ। ਮੈਨੂੰ ਚੇਤੇ ਹੈ ਅਸੀਂ ਸਾਰਾ ਟੱਬਰ ਇਕ ਰਾਤ, ਕਿ ਖ਼ਬਰੇ ਜ਼ਿਆਦਾ ਰਾਤਾਂ, ਭੁੰਜੇ ਫੂਹੜੀਆਂ ਉੱਤੇ ਸੁੱਤੇ ਸਾਂ ਤੇ ਸਾਰਾ ਦਿਨ ਭੁੱਜੇ ਹੋਏ ਛੋਲਿਆਂ ਤੋਂ ਬਿਨਾਂ ਮੂੰਹ ਵਿਚ ਹੋਰ ਕੁੱਝ ਨਹੀਂ ਸੀ ਪਾਇਆ ਕਿਉਂਕਿ ਸ਼੍ਰੋਮਣੀ ਅਕਾਲੀ ਦਲ ਜਾਂ ਕਿਸੇ ਹੋਰ ਪੰਥਕ ਸੰਸਥਾ ਵੱਲੋਂ ਰੋਸ ਪ੍ਰਗਟ ਕਰਨ ਲਈ ਸਾਰੇ ਪੰਥ ਨੂੰ ਇਉਂ ਕਰਨ ਦੀ ਹਿਦਾਇਤ ਜਾਰੀ ਕੀਤੀ ਗਈ ਸੀ। ਇਸ ਸਭ ਕੁੱਝ ਦੇ ਬਾਵਜੂਦ, ਉਨ੍ਹਾਂ ਦੇ ਸਰੀਰ ਤੇ ਦਿਮਾਗ਼ ਉੱਤੇ ਜੋ ਕੁੱਝ ਵਾਪਰ ਚੁੱਕਾ ਸੀ ਤੇ ਵਾਪਰ ਰਿਹਾ ਸੀ, ਉਹ ਕਿਸ ਗੁਨਾਹ ਦੀ ਸਜ਼ਾ ਸੀ ?

ਭਾਈਆ ਜੀ ਦੇ ਹੱਥ ਇਕ ਕਲਾਕਾਰ ਦੇ ਕੋਮਲ ਹੱਥ ਸਨ। ਜਿਸ ਕਲਾਮਈ ਵਸਤ ਨੂੰ ਵੇਖਦੇ, ਉਸ ਦੀ ਬਨਾਵਟ ਸਿੱਖਣ ਦਾ ਜਤਨ ਕਰਦੇ। ਦੇਸ ਦੀ ਵੰਡ ਤੋਂ ਪਹਿਲਾਂ ਬੜੀ ਦੇਰ ਸਾਡੇ ਘਰ ਸ਼ੀਸ਼ੇ ਦੀ ਇਕ ਪਾਰਦਰਸ਼ੀ ਚੌਰਸ ਬੋਤਲ ਮੌਜੂਦ ਰਹੀ, ਜਿਸ ਦੇ ਅੰਦਰ ਰੰਗ-ਬਰੰਗੇ ਸੂਤਰਾਂ ਨਾਲ ਇਕ ਪਲੰਘ ਉਣਿਆ ਹੋਇਆ ਸੀ। ਬੇਬੇ ਜੀ ਦੱਸਿਆ ਕਰਦੇ ਸਨ ਕਿ ਭਾਈਆ ਜੀ ਇਸ ਤਰ੍ਹਾਂ ਦੀਆਂ ਬੋਤਲਾਂ ਵਿਚ ਪਲੰਘ ਉਣ-ਉਣ ਕੇ

ਆਪਣੇ ਦੋਸਤਾਂ-ਮਿੱਤਰਾਂ ਨੂੰ ਤੁਹਫ਼ੇ ਵਜੋਂ ਦਿਆ ਕਰਦੇ ਸਨ। ਗਲਿਸਰੀਨ ਨਾਲ ਇਕ ਸਾਬਣ ਬਣਾਇਆ ਕਰਦੇ ਸਨ, ਜਿਸ ਦੇ ਆਰ-ਪਾਰ ਵੇਖਿਆ ਜਾ ਸਕਦਾ ਸੀ। ਵੀਰ ਕੁਲਵੰਤ ਸਿੰਘ ਦਾ ਕਹਿਣਾ ਹੈ ਕਿ ਕੁੱਝ ਦੇਰ ਭਾਈਆ ਜੀ ਜਲਾਲਾਬਾਦ ਵਿਚ ਇਕ 'ਖ਼ਾਲਸਾ ਹੱਟੀ' ਵੀ ਚਲਾਉਂਦੇ ਰਹੇ ਸਨ, ਪਰ ਮੈਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ। ਮਾਪੇ ਚੱਲ ਵੱਸੇ ਤਾਂ, ਲੱਗਦਾ ਹੈ, ਭਾਈਆ ਜੀ ਬਹੁਤੀ ਦੇਰ ਜਲਾਲਾਬਾਦ ਨਹੀਂ ਰਹੇ ਹੋਣੇ। ਉਹ ਕਿੱਥੇ ਕਿੱਥੇ ਗਏ, ਅਸੀਂ ਨਹੀਂ ਜਾਣਦੇ, ਪਰ ਇਹ ਅਨੁਮਾਨ ਹੈ ਕਿ ਉਹ ਢਾਈ ਤਿੰਨ ਸਾਲਾਂ ਤੋਂ ਉੱਪਰ ਪਟਿਆਲੇ ਵਿਚ ਰਹੇ ਹੋਣਗੇ। ਸ਼ਾਇਦ ਪਟਿਆਲੇ ਏਸ ਕਰਕੇ ਆਏ ਹੋਣ ਕਿ ਉਨ੍ਹਾਂ ਦਾ ਜਿਸ ਸਵਾਣੀ ਨਾਲ ਵਿਆਹ ਹੋਇਆ, ਉਸ ਦਾ ਵਿਆਹ ਮੰਡੀ ਫ਼ਾਜ਼ਲਕਾ ਦੇ ਨੱਥਾ ਸਿੰਘ ਨਾਂ ਦੇ ਇਕ ਬੰਦੇ ਨਾਲ ਪਹਿਲਾਂ ਹੀ ਹੋ ਚੁੱਕਾ ਸੀ ਪਰ ਉਹ ਨੱਥਾ ਸਿੰਘ ਦੇ ਘਰ ਨਾ ਵੱਸ ਸਕੀ ਤੇ ਉਸ ਦੇ ਮਾਪਿਆਂ ਨੇ ਉਸ ਦਾ ਜੋੜ ਭਾਈਆ ਜੀ ਨਾਲ ਜੋੜ ਦਿੱਤਾ। ਭਾਈਆ ਜੀ ਦਾ ਵਿਆਹ ਕਿਉਂਕਿ ਕਾਨੂੰਨੋਂ ਬਾਹਰਾ ਸੀ ਇਸ ਲਈ ਫ਼ਾਜ਼ਲਕਾ ਤੋਂ ਦੂਰ ਹੋਣ ਲਈ ਪਟਿਆਲੇ ਆ ਗਏ ਹੋਣਗੇ। ਉਨ੍ਹਾਂ ਨੇ, ਆਰਜ਼ੀ ਤੌਰ ਉੱਤੇ, ਆਪਣਾ ਨਾਂ ਵੀ 'ਚਰਨ ਸਿੰਘ' ਰੱਖ ਲਿਆ ਸੀ। ਪਟਿਆਲੇ ਬੈਠ ਕੇ ਉਨ੍ਹਾਂ ਕਈ ਚਿੱਠੇ ਲਿਖੇ ਤੇ ਛਪਵਾਏ। ਆਪਣਾ ਕਾਵਿਕ ਉਪ-ਨਾਂ ਉਨ੍ਹਾਂ ਨੇ 'ਰੂ ਮ੍ਰਿਗਿੰਦ' ਰੱਖਿਆ ਸੀ। ਰੂ=ਚਾਨਣ ਤੇ ਮ੍ਰਿਗਿੰਦ=ਸਿੰਘ ਜਾਂ ਸ਼ੇਰ। ਬੇਬੇ ਜੀ ਅਨੁਸਾਰ ਸਾਹਿਬਜ਼ਾਦਿਆਂ ਦੇ ਜੋੜਮੇਲੇ ਉੱਤੇ, ਬੂਟਾ ਸਿੰਘ ਨੂੰ ਨਾਲ ਲੈ ਕੇ ਸਰਹੰਦ ਜਾਣਾ ਤੇ ਦੁਹਾਂ ਨੇ ਰਲ ਕੇ ਭਾਈਆ ਜੀ ਦੇ ਰਚੇ ਚਿੱਠੇ ਗਾ-ਗਾ ਕੇ ਵੇਚਣੇ। ਇਨ੍ਹਾਂ ਚਿੱਠਿਆਂ ਵਿੱਚੋਂ ਸਾਡੇ ਪਾਸ ਇਸ ਵੇਲੇ ਕੇਵਲ ਇਕ 'ਬੁੱਧੂ ਲਾਣਾ' ਹੀ ਬਚਿਆ ਰਹਿ ਗਿਆ ਹੈ, ਜੋ ਮੈਂ ਇਸ ਕਾਂਡ ਦੇ ਅੰਤ ਵਿਚ ਟਾਂਕ ਦਿੱਤਾ ਹੈ। ਇਹ ਵਹਿਮ-ਭਰਮ ਤੋੜਕ, ਸਮਾਜ-ਸੁਧਾਰਕ ਚਿੱਠਾ ਹੈ, ਜਿਸ ਵਿਚ ਖ਼ਾਲਸਿਆਂ ਨੂੰ ਆਪਣੇ ਆਦਰਸ਼ ਪਾਲਣ ਵੱਲ ਪ੍ਰੇਰਿਆ ਗਿਆ ਹੈ। ਸਿੰਘ ਸਭਾ ਲਹਿਰ ਦੇ ਪ੍ਰਭਾਵ ਥੱਲੇ ਇਸ ਤਰ੍ਹਾਂ ਦੇ ਅਨੇਕ ਆਪ-ਬਣੇ ਪ੍ਰਚਾਰਕ ਪਿੰਡ ਪਿੰਡ ਉੱਗ ਪਏ ਸਨ। ਭਲੇ ਦਿਨ ਸਨ, ਪੈਸਾ-ਪੈਸਾ, ਦੋ-ਦੋ ਪੈਸੇ ਮੁੱਲ ਹੁੰਦਾ ਸੀ, ਚਿੱਠਿਆਂ ਦਾ। ਕੀ ਕਮਾਈ ਕਰ ਲੈਂਦੇ ਹੋਣਗੇ ਦੋ ਜਣੇ, ਸਾਰੀ ਦਿਹਾੜੀ ਸੰਘ ਪਾੜ ਪਾੜ ਕੇ ? ਪਰ ਚਲੋ, ਰਚਨਾਤਮਕ ਕੰਮ ਸੀ, ਭਾਈਆ ਜੀ ਕਵੀਸ਼ਰੀ ਕਰਦੇ ਤੇ ਦੋਵੇਂ ਰਲ ਕੇ ਗਾਉਂਦੇ। ਭਾਈਆ ਜੀ ਦੇ ਦੋ ਸਜਿਲਦ ਗੁਟਕੇ, ਉਨ੍ਹਾਂ ਦੀ ਆਪਣੀ ਖ਼ੂਬਸੂਰਤ ਲਿਖਾਈ ਵਿਚ, ਸਾਡੇ ਪਾਸ ਪਏ ਹੁੰਦੇ ਸਨ, ਜਿਨ੍ਹਾਂ ਵਿੱਚੋਂ ਇਕ ਵਿਚ ਕਬਿੱਤ ਲਿਖੇ ਹੋਏ ਸਨ। ਇਕ ਇਕ ਕਬਿੱਤ ਵਿਚ ਵੇਲੇ ਦੇ ਕੁਰਬਾਨੀ ਵਾਲੇ ਇਕ ਇਕ ਸਿੱਖ ਆਗੂ ਦਾ ਪ੍ਰਸੰਸਕ ਸ਼ਬਦ-ਚਿੱਤਰ ਉਲੀਕਿਆ ਹੋਇਆ ਸੀ। ਇਨ੍ਹਾਂ ਵਿੱਚੋਂ 'ਬੇਤਾਜ ਬਾਦਸ਼ਾਹ' ਬਾਬਾ ਖੜਕ ਸਿੰਘ ਦਾ ਨਾਂ ਚੇਤੇ ਹੈ, ਪਰ ਕਬਿੱਤ ਦੀ ਇਕ ਵੀ ਤੁਕ ਚੇਤੇ ਨਹੀਂ। ਕਵਿਤਾ, ਬ੍ਰਜ ਭਾਸ਼ਾ ਵਿਚ ਵੀ ਕਹਿੰਦੇ ਸਨ ਤੇ ਪੰਜਾਬੀ ਵਿਚ ਵੀ। ਉਹ ਠੀਕ ਹੁੰਦੇ ਤਾਂ ਪੱਕੀ ਗੱਲ ਹੈ, ਮੈਨੂੰ ਵੀ ਛੰਦਾਬੰਦੀ ਸਿਖਾ ਦੇਂਦੇ। ਸਮਾਨ ਧੁਨੀਆਂ ਦਾ ਜਿਹੋ-ਜਿਹਾ ਜੋੜਮੇਲ ਬ੍ਰਜ ਦੇ ਕਵੀ ਕਰਦੇ ਸਨ, ਓਸੇ ਤਰ੍ਹਾਂ ਦਾ ਭਾਈਆ ਜੀ ਵੀ ਕਰ ਲੈਂਦੇ ਸਨ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਵਿਚ ਕਹੀਆਂ ਇਨ੍ਹਾਂ ਦੋ ਤੁਕਾਂ ਤੋਂ, ਜੋ 'ਬੁੱਧੂ ਲਾਣੇ' ਦੇ ਪਹਿਲੇ ਸਫ਼ੇ ਵਿਚ ਆਉਂਦੀਆਂ ਹਨ, ਸਪਸ਼ਟ ਹੁੰਦਾ ਹੈ :

*ਧਨ ਧਾਮ ਤਮਾਮ ਤਿਆਗ ਦੀਆ*
*ਪਰ ਸਿੱਖੀ ਅਸੂਲ ਨ ਮੂਲ ਹਟਾਏ।*

*ਮਮ ਬੰਦਨ ਗੁਜਰੀ ਨੰਦਨ ਕੋ*
*ਜਿਨ ਦੁਸ਼ਟਨ ਦੰਦਨ ਖ਼ੂਬ ਉੜਾਏ।*

ਮੈਨੂੰ ਅਫ਼ਸੋਸ ਹੈ ਅਸੀਂ ਉਨ੍ਹਾਂ ਦੀ ਛਪੀ ਹੋਈ ਤੇ ਲਿਖਤੀ ਸਾਹਿੱਤ-ਸਾਧਨਾ ਸੰਭਾਲ ਨਹੀਂ ਸਕੇ।

ਦਿਮਾਗ਼ੀ ਰੋਗ ਨਾਲ ਬੁੱਧੀ ਤੇ ਲੋਕ-ਲਾਜ ਤੋਂ ਛੁੱਟੀ ਪਾ ਲੈਣ ਦੇ ਬਾਅਦ, ਭਾਈਆ ਜੀ ਨੂੰ ਬੀਮਾਰੀ ਦੇ ਕਈ ਵੱਖ ਵੱਖ ਦੌਰਾਂ ਵਿੱਚੋਂ ਲੰਘਣਾ ਪਿਆ। ਮੈਨੂੰ ਕ੍ਰਮ ਤਾਂ ਚੇਤੇ ਨਹੀਂ, ਪਰ ਕੁੱਝ ਚਿਰ ਉਹ ਅੱਖਾਂ ਖੋਲ੍ਹ ਕੇ ਸੂਰਜ ਵੱਲ ਵੇਖਦੇ ਤੇ ਦੰਦ ਕਰੀਚਦੇ ਰਹਿੰਦੇ; ਕਦੀ 'ਪੰਮਿਆਂ' ਨੂੰ ਗਾਲ੍ਹਾਂ ਕੱਢਦੇ, ਕੱਸ ਕੇ ਉਂਗਲਾਂ ਮਸਲਦੇ-ਮਰੁੰਡਦੇ ਤੇ ਜ਼ੋਰ ਜ਼ੋਰ ਦੀ ਦੰਦ ਕਰੀਚਦੇ ਰਹਿੰਦੇ। ਵੱਡੇ ਵੱਡੇ ਫੱਕੜਾਂ ਦਾ ਖ਼ਾਸ ਨਿਸ਼ਾਨਾ ਅੰਗਰੇਜ਼ ਤੇ 'ਪੰਮੇ' ਹੀ ਹੁੰਦੇ ਸਨ। ਗ੍ਰੰਥੀਪੁਣੇ ਵੇਲੇ, ਜਿਨ੍ਹਾਂ ਗਾਲ੍ਹਾਂ ਤੇ ਹਿੰਸਾਤਮਕ ਰੁਚੀਆਂ ਨੂੰ ਦੱਬ-ਘੁੱਟ ਕੇ ਕਾਬੂ ਕਰ ਲਿਆ ਸਮਝਦੇ ਹੋਣਗੇ, ਉਹ ਸੱਟ ਖਾਧੇ ਦਿਮਾਗ਼ ਦੁਆਲੇ ਝੁਰਮਟ ਪਾ ਲੈਂਦੀਆਂ ਤੇ ਬੜੀ ਸ਼ਿੱਦਤ ਨਾਲ ਨਿਕਲਦੀਆਂ ਰਹਿੰਦੀਆਂ। ਕਈ ਕਈ ਹਫ਼ਤੇ ਨੀਂਦਰ ਉੱਡੀ-ਪੁੱਡੀ ਰਹਿੰਦੀ। ਦੌਰਿਆਂ ਦੀ ਪ੍ਰਚੰਡਤਾ ਦੀ ਘਾਟ-ਵਾਧ ਚੰਨ ਦੀ ਘਾਟ-ਵਾਧ ਨਾਲ ਵੀ ਜੁੜੀ ਹੁੰਦੀ ਸੀ। ਉਹ ਅੰਮ੍ਰਿਤਧਾਰੀ ਸਨ ਪਰ ਬੀਮਾਰੀ ਦੇ ਪਹਿਲੇ ਦਿਨ ਤੋਂ ਹੀ ਉਨ੍ਹਾਂ ਦੀ ਕਿਰਪਾਨ ਉਨ੍ਹਾਂ ਦੇ ਗਲੋਂ ਲਾਹ ਲਈ ਗਈ ਸੀ। ਹੋਸ਼ ਜਦੋਂ ਜ਼ਰਾ ਕੁ ਬਹਾਲ ਹੁੰਦੀ, ਆਪਣੀ ਕਿਰਪਾਨ ਲੈਣ ਲਈ ਕਾਹਲੇ ਪੈ ਜਾਂਦੇ। ਅਖ਼ੀਰ ਘਰ ਵਿੱਚੋਂ ਲੋਹੇ ਦੀ ਇਕ ਪੱਤਰੀ ਜਿਹੀ ਲੱਭ ਕੇ ਊਲ-ਜਲੂਲ ਜਿਹੇ ਗਾਤਰੇ ਨਾਲ ਬੰਨ੍ਹ ਕੇ ਆਪਣੇ ਧਰਮ ਦੀ ਅਵੱਗਿਆ ਤੋਂ ਆਪਣੇ ਆਪ ਨੂੰ ਬਚਾਉਣ ਦਾ ਭਰਮ ਪਾਲ ਹੀ ਲਿਆ! ਵਿਚ ਵਿਚ, ਸਿਆਣੀਆਂ ਗੱਲਾਂ ਕਰ ਲੈਂਦੇ ਪਰ ਗੱਲਾਂ ਕਰਦੇ ਕਰਦੇ ਇਕਦਮ ਹੋਸ਼ ਦੀ ਗੱਡੀ ਝੱਲ-ਵਲੱਲੀ ਲਾਈਨ ਉੱਤੇ ਜਾ ਪੈਂਦੀ। ਬੇਬੇ ਧੰਨ ਸੀ, ਜੋ ਭਾਈਆ ਜੀ ਦੇ ਦੌਰਿਆਂ ਤੋਂ ਚਿੜਦੀ ਨਹੀਂ ਸੀ, ਪਰ ਮੈਨੂੰ ਕਦੀ ਕਦੀ ਉਨ੍ਹਾਂ ਉੱਤੇ ਬੜਾ ਗ਼ੁੱਸਾ ਆਉਂਦਾ ਤੇ ਮੈਂ ਏਨੀ ਨਿੱਕੀ ਜਿਹੀ ਗੱਲ ਪੱਲੇ ਬੰਨ੍ਹਣ ਤੋਂ ਅਸਮਰਥ ਰਹਿੰਦਾ ਕਿ ਦੌਰੇ ਬੀਮਾਰੀ ਕਰਕੇ ਪੈਂਦੇ ਹਨ ਤੇ ਬੀਮਾਰੀ, ਜੋ ਕੁੱਝ ਉਨ੍ਹਾਂ ਦੇ ਬਚੇ-ਖੁਚੇ ਦਿਮਾਗ਼ ਉੱਤੇ ਦਰਸਾਉਂਦੀ ਹੈ, ਉਸ ਉੱਤੇ ਉਨ੍ਹਾਂ ਦਾ ਉੱਕਾ ਕੋਈ ਵੱਸ ਨਹੀਂ ਹੁੰਦਾ। ਹੋਸ਼ ਦਾ ਵਰਕਾ ਖੁੱਲ੍ਹਦਾ ਤਾਂ ਪੁੱਛਣ ਉੱਤੇ ਸੰਬੰਧੀਆਂ ਦੇ ਨਾਂ ਠੀਕ ਦੱਸਦੇ, ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਦਾ ਠੀਕ ਉਚਾਰਣ ਦੱਸਦੇ ਤੇ ਔਖੇ ਪਦਾਂ ਦੇ ਅਰਥ ਪੁੱਛੇ ਜਾਂਦੇ ਤਾਂ ਖੋਲ੍ਹ ਕੇ ਦੱਸਦੇ; ਵਾਜਾ ਸਾਹਮਣੇ ਰੱਖ ਦੇਂਦੇ ਤਾਂ ਉਸ ਦੀਆਂ ਹੇਠਲੀਆਂ ਸੁਰਾਂ ਨਾਲ ਆਪਣੀ ਸੁਰ ਮਿਲਾਉਣ ਦਾ ਜਤਨ ਕਰਦੇ। ਪੰਜ ਪਿਤਾਮਿਆਂ ਤਕ ਆਪਣੀ ਪੀੜ੍ਹੀ ਗਿਣਾ ਦੇਂਦੇ। ਮੇਰੇ ਲਈ ਇਨ੍ਹਾਂ ਵਿੱਚੋਂ, ਅੱਗੜ-ਪਿੱਛੜ ਵਾਲੇ ਕ੍ਰਮ ਤੋਂ ਬਿਨਾਂ, ਸਿਰਫ਼ ਦੋ ਨਾਂ, ਭਾਈ ਦਰਬਾਰੀ ਸਿੰਘ ਤੇ ਭਾਈ ਹਰਾ ਸਿੰਘ ਹਵਾ ਵਿਚ ਲਟਕਦੇ ਰਹਿ ਗਏ ਹਨ, ਬਾਕੀ ਰੁਲ-ਰੁਲਾ ਗਏ ਹਨ। ਅਸੀਂ ਜਦੋਂ ਆਪਣੀ ਭੈਣ ਦਲੀਪ ਦਾ ਨਾਂ ਲੈਂਦੇ, ਉਹ ਟਾਲ ਜਾਂਦੇ ਤੇ ਬੜੇ ਮੋਹ ਨਾਲ ਆਪਣੇ 'ਲਾਲਾਂ', ਪ੍ਰੀਤਮ ਸਿੰਘ ਤੇ ਕੁਲਵੰਤ ਸਿੰਘ ਦੀ ਮੁਹਾਰਨੀ ਪੜ੍ਹਨੀ ਸ਼ੁਰੂ ਕਰ ਦੇਂਦੇ। ਉਨ੍ਹਾਂ ਦੇ ਅੰਦਰ ਵੱਸਦੇ ਮਰਦ ਨੇ ਦਲੀਪ ਨੂੰ ਕਦੀ ਆਪਣੇ ਮੋਹ ਦਾ ਪਾਤਰ ਨਹੀਂ ਸੀ ਬਣਾਇਆ ਪਰ ਅਸ਼ਕੇ ਉਸ ਵਿਚਾਰੀ ਦੇ, ਜੋ ਆਖ਼ਰੀ ਦਮ ਤਕ ਆਪਣੇ ਭਾਈਆ ਜੀ ਦਾ ਨਾਂ ਬੜੇ ਆਦਰ-ਸਤਕਾਰ ਨਾਲ ਲੈਂਦੀ, ਉਨ੍ਹਾਂ ਦੀ ਸੇਵਾ ਕਰਦੀ ਤੇ ਉਨ੍ਹਾਂ ਦਾ ਸੁਖ ਹੀ ਲੋਚਦੀ ਰਹੀ।



ਪਾਗਲਖ਼ਾਨੇ ਵਿਚ ਡੱਕੇ ਹੋਏ ਮਰੀਜ਼ਾਂ ਦੀ ਘੋਰ ਦੁਰਦਸ਼ਾ ਨੂੰ ਹੋਰ ਨਾ ਸਹਿ ਸਕਣ

ਦੇ ਕਾਰਨ ਬੇਬੇ ਜੀ ਨੇ ਓਥੋਂ ਉਨ੍ਹਾਂ ਦਾ ਨਾਵਾਂ ਕਟਾ ਲਿਆ ਤੇ ਜਿੱਥੇ ਵੀ ਆਪ ਜਾਂਦੇ ਰਹੇ, ਉਨ੍ਹਾਂ ਨੂੰ ਆਪਣੇ ਕੋਲ ਰੱਖਦੇ ਰਹੇ। ਭਾਈਆ ਜੀ ਜਲਾਲਾਬਾਦ ਨੂੰ ਬਹੁਤ ਯਾਦ ਕਰਦੇ ਹੁੰਦੇ ਸਨ। ਬੀਮਾਰੀ ਦਾ ਜੋਸ਼, ਸ਼ਾਇਦ ਉਮਰ ਦੇ ਢਲਣ ਨਾਲ, ਕੁੱਝ ਮੱਠਾ ਪੈ ਰਿਹਾ ਸੀ, ਸੋ ਫ਼ੈਸਲਾ ਹੋਇਆ ਕਿ ਉਨ੍ਹਾਂ ਨੂੰ ਜਲਾਲਾਬਾਦ ਛੱਡ ਕੇ ਵੇਖਿਆ ਜਾਏ।

ਫ਼ੀਰੋਜ਼ਪੁਰ ਸ਼ਹਿਰ ਦੇ ਟੇਸ਼ਨ ਉੱਤੇ ਉਡੀਕਵਾੜੇ ਵਿਚ ਡੱਠੇ ਬੈਂਚਾਂ ਉੱਤੇ ਬੈਠੇ ਅਸੀਂ ਜਲਾਲਾਬਾਦ ਜਾਣ ਵਾਲੀ ਗੱਡੀ ਦੀ ਉਡੀਕ ਕਰ ਰਹੇ ਸਾਂ। ਸਰਦੀਆਂ ਦੇ ਦਿਨ ਸਨ, ਠੰਢੀ ਯਖ਼ ਹਵਾ ਦਾ ਬੁੱਲ੍ਹਾ ਲੰਘਦਾ ਤਾਂ ਸਿਰ ਤੋਂ ਪੈਰਾਂ ਤਕ ਕਾਂਬਾ ਛੇੜ ਜਾਂਦਾ। ਦੰਦ ਵੱਜਣ ਲੱਗ ਪੈਂਦੇ। ਭਾਈਆ ਜੀ ਨੂੰ, ਲਾਹੌਰ ਦੇ ਦਿੱਲੀ ਦਰਵਾਜ਼ਿਓਂ, ਪੁਰਾਣੇ ਕੱਪੜਿਆਂ ਦੀਆਂ ਦੁਕਾਨਾਂ ਤੋਂ ਨਵਾਂ ਨਵਾਂ ਖ਼ਰੀਦਿਆ ਕਾਲੇ ਰੰਗ ਦਾ ਗਰਮ ਕੋਟ ਪਵਾਇਆ ਹੋਇਆ ਸੀ। ਬੈਠੇ ਹੋਏ ਮੁਸਾਫ਼ਰਾਂ ਵਿਚ ਇਕ ਮੁੰਡਾ ਇਹੋ ਜਿਹਾ ਵੀ ਸੀ, ਜਿਸ ਨੇ ਬਟਨਾਂ ਤੋਂ ਬਿਨਾਂ ਖੱਦਰ ਦਾ ਇਕ ਮੈਲਾ ਜਿਹਾ ਝੱਗਾ ਪਾਇਆ ਹੋਇਆ ਸੀ। ਤੇੜ ਕੁੱਝ ਨਹੀਂ ਸੀ ਤੇ ਸਿਰੋਂ ਪੈਰੋਂ ਵਾਹਣਾ ਸੀ। ਭਾਈਆ ਜੀ ਨੇ ਆਪਣਾ ਕੋਟ ਲਾਹਿਆ ਤੇ ਜਾ ਕੇ ਉਸ ਮੁੰਡੇ ਦੇ ਮੋਢਿਆਂ ਦੁਆਲੇ ਰੱਖ ਦਿੱਤਾ। ਸਾਨੂੰ ਓਦੋਂ ਹੀ ਪਤਾ ਲੱਗਾ ਜਦੋਂ ਉਹ ਇਹ ਕੰਮ ਕਰ ਚੁੱਕੇ। ਇਸ ਇਕ ਘਟਨਾ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਜਿਸ ਬੰਦੇ ਦਾ ਦਿਮਾਗ਼ ਧੱਕੇ ਨਾਲ ਉਸ ਦੇ ਵੱਸੋਂ ਬਾਹਰਾ ਕਰ ਦਿੱਤਾ ਗਿਆ ਸੀ, ਉਸ ਨੇ ਆਪਣਾ ਦਿਲ ਕਿੰਨਾ ਨਰੋਆ ਰੱਖਿਆ ਹੋਇਆ ਸੀ! ਇਸ ਘਟਨਾ ਬਾਰੇ ਲਿਖਦਿਆਂ ਮੈਨੂੰ ਬੇਬੇ ਜੀ ਦੀ ਦੱਸੀ ਉਹ ਗੱਲ ਵੀ ਚੇਤੇ ਆ ਰਹੀ ਹੈ ਜਦੋਂ ਲੱਕੀ ਮਰਵਤ ਵਿਚ ਰਹਿੰਦਿਆਂ ਉਨ੍ਹਾਂ ਪਾਸੋਂ ਦੇਸੀ ਘਿਉ ਦਾ ਭਰਿਆ ਹੋਇਆ ਪੀਪਾ ਡੁੱਲ੍ਹ ਗਿਆ ਸੀ ਤੇ ਜਦੋਂ ਭਾਈਆ ਜੀ ਨੂੰ ਪਤਾ ਲੱਗਾ ਤਾਂ ਸਹਿਜ-ਸੁਭਾ ਬੋਲੇ 'ਜਿਹੜਾ ਗਿਆ ਸੋ ਗਿਆ; ਆਪੇ ਹੋਰ ਆ ਜਾਊ।" ਰੋਗ ਦੇ ਗੰਭੀਰ ਹੱਲੇ ਦੇ ਦੌਰਾਨ, ਜਦ ਕਦੀ ਉਨ੍ਹਾਂ ਦੀ ਬੁਨਿਆਦੀ ਅਛਾਈ ਦੀ ਕੋਈ ਖਿੜਕੀ ਅਚਾਨਕ ਖੁੱਲ੍ਹ ਜਾਂਦੀ ਤਾਂ ਮੇਰਾ ਮਨ ਭਾਈਆ ਜੀ ਦੀ ਅੰਦਰਲੀ ਸਿਹਤ ਨੂੰ ਨਮਸਕਾਰ ਕਰਦਾ ਨਾ ਥੱਕਦਾ ਤੇ ਮੈਨੂੰ ਫ਼ਖ਼ਰ ਹੋਣ ਲੱਗ ਪੈਂਦਾ ਕਿ ਮੈਂ ਇਸ ਆਦਮੀ ਦਾ ਪੁੱਤਰ ਹਾਂ।

ਜਲਾਲਾਬਾਦ ਵਿਚ ਇਕ ਸਕੂਲ ਮਾਸਟਰ ਸੀ, ਸ. ਕਿਰਪਾਲ ਸਿੰਘ, ਸ. ਭਗਤ ਸਿੰਘ ਪਟਵਾਰੀ ਦਾ ਪੁੱਤਰ। ਉਹ ਗਵਾਂਢ ਦੇ ਇਕ ਪ੍ਰਾਇਮਰੀ ਸਕੂਲ ਵਿਚ ਪੜ੍ਹਾਉਂਦਾ ਸੀ। ਭਗਵਾਨ ਕੌਰ, ਉਸ ਦੀ ਘਰ ਵਾਲੀ ਦਾ ਨਾਂ ਸੀ ਤੇ ਸੇਵਾ ਸਿੰਘ ਉਸ ਦੇ ਵੱਡੇ ਪੁੱਤਰ ਦਾ। ਇਨ੍ਹਾਂ ਦਾ ਘਰ ਧਰਮਸਾਲ ਤੋਂ ਕਾਫ਼ੀ ਵਾਟ ਉੱਤੇ ਸੀ। ਉਸ ਦੇ ਮਨ ਵਿਚ, ਰੱਬ ਜਾਣੇ ਕਿਵੇਂ, ਆਪਣੇ ਆਪ, ਮਿਹਰ ਉਪਜ ਪਈ। ਉਸ ਨੇ ਭਾਈਆ ਜੀ ਦੀ ਸੰਭਾਲ ਦੀ ਸਾਰੀ ਜ਼ਿੰਮੇਵਾਰੀ ਆਪਣੇ ਉੱਪਰ ਓਟ ਲਈ। ਕਿੱਥੇ ਉਹ ਦਿਨ ਕਿ ਰਾਵਲਪਿੰਡੀ ਵਿਚ ਭਾਈਆ ਜੀ ਦੀ ਖੱਬੀ ਲੱਤ ਦੁਆਲੇ ਪਾਏ ਹੋਏ ਲੋਹੇ ਦੇ ਕੜੇ ਨੂੰ ਇਕ ਵੱਡੇ ਸਾਰੇ ਮੋਛੇ ਵਿਚ ਗੱਡੇ ਸੰਗਲ ਨਾਲ ਬੰਨ੍ਹਿਆ ਹੋਣਾ, ਤੇ ਕਿੱਥੇ ਉਨ੍ਹਾਂ ਨੂੰ ਇਕੱਲਿਆਂ ਜਲਾਲਾਬਾਦ ਦੀ ਧਰਮਸਾਲ ਵਿਚ ਛੱਡਣਾ! ਉਹ ਸਾਰੀ ਧਰਮਸਾਲ ਦੀ ਸਫ਼ਾਈ ਆਪ ਕਰਦੇ, ਤੜਕੇ ਇਸ਼ਨਾਨ ਕਰਦੇ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ, ਵਾਕ ਲੈਂਦੇ ਤੇ ਫੁੱਲੀਆਂ ਜਾਂ ਪਤਾਸਿਆਂ ਦਾ ਪ੍ਰਸ਼ਾਦ ਵੰਡਦੇ। ਸਾਬਣ, ਤੇਲ ਵਰਗੀ ਕਿਸੇ ਚੀਜ਼ ਦੀ ਲੋੜ ਹੁੰਦੀ ਤਾਂ ਉਹ ਵੀ ਬਜ਼ਾਰੋਂ ਖ਼ਰੀਦ ਲਿਆਉਂਦੇ, ਚੜ੍ਹਾਵੇ ਦੇ ਪੈਸੇ ਦਰਜਾਂ-ਦੁਰਜਾਂ ਵਿਚ ਲੁਕਾ ਰੱਖਦੇ। ਵਿਚ ਵਿਚ, ਦੌਰੇ ਵੇਲੇ, ਕਚੀਚੀਆਂ ਵੱਟ ਵੱਟ ਕੇ 'ਪੰਮਿਆਂ' ਨੂੰ

ਵੱਡੇ-ਵੱਡੇ ਫੱਕੜ ਵਰਤਾਉਂਦੇ ਰਹਿੰਦੇ ਤੇ ਅੰਗਰੇਜ਼ ਨੂੰ ਹੱਥ ਦੀ ਤਲੀ ਉੱਤੇ ਟਿਕਾ ਕੇ ਫੂਕਾਂ ਨਾਲ ਹਿੰਦੁਸਤਾਨ ਵਿੱਚੋਂ ਉਡਾਉਂਦੇ ਰਹਿੰਦੇ। ਮਾਸਟਰ ਕਿਰਪਾਲ ਸਿੰਘ ਹੁਰੀਂ ਬਿਲਾ ਨਾਗ਼ਾ ਪਹੁੰਚਦੇ, ਪਰਸ਼ਾਦ ਛਕਾਉਂਦੇ, ਕੱਪੜੇ ਬਦਲਾਉਣ ਦੀ ਲੋੜ ਹੁੰਦੀ ਤਾਂ ਬਦਲਵਾ ਦਿੰਦੇ। ਧੋਣ ਵਾਲੇ ਕੱਪੜੇ ਉਨ੍ਹਾਂ ਦੀ ਭਾਗਵਾਨ ਵਹੁਟੀ ਭਗਵਾਨ ਕੌਰ ਧੋ ਦੇਂਦੀ। ਜਲਾਲਾਬਾਦ ਦੀ ਸੰਗਤ ਦਾ ਮੂੰਹ ਗੁਰਦੁਆਰੇ ਵੱਲ ਹੋ ਗਿਆ। ਲੋਕ ਭਾਈਆ ਜੀ ਨੂੰ ਪਹੁੰਚੀ ਹੋਈ ਆਤਮਾ ਮੰਨਦੇ, ਬੱਚਿਆਂ ਦਿਆਂ ਸਿਰਾਂ ਉੱਤੇ ਉਨ੍ਹਾਂ ਦਾ ਹੱਥ ਫਿਰਵਾਉਂਦੇ, ਮੌਸਮੀ ਫਲ ਭੇਟ ਕਰਦੇ, ਤਿਉਹਾਰਾਂ ਵਾਲੇ ਦਿਨ ਹੁੰਮ-ਹੁਮਾ ਕੇ ਗੁਰਦੁਆਰੇ ਪਹੁੰਚਦੇ। ਇਕ ਵਾਰੀ ਤਾਂ ਗੁਰੂ ਨਾਨਕ ਦੇਵ ਜੀ ਦੇ ਜਨਮ ਵਾਲੇ ਦਿਨ ਹਾਥੀ ਉੱਤੇ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਦੇ ਤਾਬਿਆ ਭਾਈਆ ਜੀ ਨੂੰ ਬਿਠਾ ਕੇ ਜਲੂਸ ਵੀ ਕੱਢਿਆ ਗਿਆ।

ਇਸੇ ਸਾਲ (ਸੰਨ 2000) ਦੇ ਸਤੰਬਰ ਮਹੀਨੇ ਦੇ ਆਖ਼ਰੀ ਦਿਨ ਮੈਂ ਜਲਾਲਾਬਾਦ ਸਾਂ। ਓਥੋਂ ਦੀ ਪੰਜਾਬੀ ਸਾਹਿੱਤ ਸਭਾ ਨੇ ਮੇਰਾ ਤੇ ਗੁਰਦਿਆਲ ਸਿੰਘ ਹੁਰਾਂ ਦਾ ਸਨਮਾਨ ਕਰਨਾ ਸੀ। ਧਰਮਸਾਲ ਦੇ ਸਾਹਮਣੇ ਜਗਨ ਨਾਥ ਕੁਮਾਰ ਹੁਰਾਂ ਨੇ ਚੱਕੀ ਲਾਈ ਹੁੰਦੀ ਸੀ। ਉਹ ਕਿਸੇ ਵੇਲੇ ਆਪਣੇ ਇਲਾਕੇ ਦੇ ਭਾਰਤੀ ਜਨ ਸੰਘ ਦੀ ਸ਼ਾਖ਼ਾ ਦੇ ਪ੍ਰਧਾਨ ਰਹੇ ਸਨ, ਇਸ ਲਈ ਲੋਕ ਹੁਣ ਵੀ ਉਨ੍ਹਾਂ ਨੂੰ 'ਪ੍ਰਧਾਨ ਜੀ' ਕਹਿ ਕੇ ਬੁਲਾਉਂਦੇ ਹਨ। ਮੈਨੂੰ ਉਨ੍ਹਾਂ ਨਾਲ ਮਿਲਾਇਆ ਗਿਆ ਤਾਂ ਉਨ੍ਹਾਂ ਨੇ ਮੈਨੂੰ ਭਾਈਆ ਜੀ ਨਾਲ ਸੰਬੰਧ ਰੱਖਣ ਵਾਲੀ ਇਕ ਘਟਨਾ ਸੁਣਾਈ, ਜਿਸ ਨੂੰ ਉਹ 'ਚਸ਼ਮਦੀਦ' ਦੱਸਦੇ ਸਨ। ਹੜ੍ਹ ਦਾ ਪਾਣੀ ਮਾਰੋ-ਮਾਰ ਕਰਦਾ ਸ਼ਹਿਰ ਵੱਲ ਆ ਰਿਹਾ ਸੀ। ਲੋਕਾਂ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਕੁੱਝ ਸੁੱਝੇ ਨਾ ਕੀ ਕਰਨ। ਅੱਗੇ ਕਦੀ ਪਾਣੀ ਨੇ ਸ਼ਹਿਰ ਉੱਤੇ ਹੱਲਾ ਨਹੀਂ ਸੀ ਬੋਲਿਆ। ਕੁੱਝ ਬੰਦੇ ਭੱਜੇ ਗਏ ਭਾਈ ਜੀ ਵੱਲ। ਉਨ੍ਹਾਂ ਕਿਹਾ, "ਗੁਰੂ ਭਲੀ ਕਰੇਗਾ।" ਜਿੱਥੇ ਤਕ ਪਾਣੀ ਪਹੁੰਚ ਚੁੱਕਾ ਸੀ, ਉਨ੍ਹਾਂ ਨੂੰ ਓਥੇ ਲੈ ਗਏ। ਭਾਈ ਜੀ ਨੇ ਓਥੇ ਛੋਟੀ ਜਿਹੀ ਖਾਈ ਪੁੱਟੀ, ਪਾਣੀ ਉਸ ਵਿਚ ਵਹਿ ਤੁਰਿਆ। ਖਾਈ ਦੇ ਸ਼ਹਿਰ ਵਾਲੇ ਪਾਸੇ ਇਕ ਬਨੇਰਾ ਬਣਾਇਆ। ਫੇਰ ਜੋੜਾ ਲਾਹ ਕੇ ਅਰਦਾਸ ਕੀਤੀ। ਅਸੀਂ ਸਾਰੇ ਇਸ ਅਰਦਾਸ ਵਿਚ ਹੱਥ ਜੋੜ ਕੇ ਖੜੇ ਸਾਂ। ਅਰਦਾਸ ਜਲਾਲਾਬਾਦ ਨੂੰ ਹੜ੍ਹ ਤੋਂ ਬਚਾਉਣ ਦੀ ਸੀ। ਤੁਸੀਂ ਮੰਨਣਾ ਨਹੀਂ, ਪਰ ਅਰਦਾਸ ਵੇਲੇ ਜਿੱਥੇ ਤਕ ਪਾਣੀ ਪਹੁੰਚ ਚੁੱਕਾ ਸੀ, ਉਸ ਤੋਂ ਇਕ ਉਂਗਲ ਅੱਗੇ ਨਹੀਂ ਵਧਿਆ, ਪਿਛਾਂਹ ਦਾ ਪਿਛਾਂਹ ਮੁੜ ਗਿਆ। ਇਹ ਮੇਰਾ ਚਸ਼ਮਦੀਦ ਵਾਕਿਆ ਹੈ। ਬਲਬੀਰ ਸਿੰਘ, ਮੇਰੇ ਮਾਮੇ ਦੇ ਪੋਤਰੇ ਨੇ, ਜੋ ਉਸ ਵੇਲੇ ਮੇਰੇ ਨਾਲ ਖੜਾ ਸੀ, ਏਸ ਘਟਨਾ ਦੀ ਤਸਦੀਕ ਕਰਦਿਆਂ ਕਿਹਾ, "ਏਸ ਘਟਨਾ ਦੇ ਤਾਂ ਸੈਂਕੜੇ ਗਵਾਹ ਅਜੇ ਵੀ ਮਿਲ ਜਾਣਗੇ, ਜਲਾਲਾਬਾਦ ਵਿਚ।"

ਇਹ ਤਾਂ ਮੈਂ ਨਹੀਂ ਜਾਣਦਾ ਕਿ ਮੇਰੇ ਭਾਈਆ ਜੀ ਦਾ ਹੜ੍ਹ ਨੂੰ ਭੇਜਣ ਵਾਲੀ ਮਹਾ ਸ਼ਕਤੀ ਨਾਲ ਏਨਾ ਅੰਤਰੰਗ ਸੰਬੰਧ ਸੀ ਕਿ ਉਨ੍ਹਾਂ ਦੀ ਬੇਨਤੀ ਮੰਨ ਕੇ ਹੜ੍ਹ ਨੂੰ ਵਾਪਸ ਬੁਲਾ ਲਿਆ ਸੀ, ਪਰ ਸ਼ਹਿਰ ਦੇ ਇਕ ਇੱਜ਼ਤਦਾਰ ਆਗੂ ਦੇ ਮੂੰਹੋਂ ਇਹ ਗੱਲ ਸੁਣ ਕੇ ਉਸ ਸਤਕਾਰ ਦਾ ਜ਼ਰੂਰ ਪਤਾ ਲੱਗ ਜਾਂਦਾ ਹੈ, ਜੋ ਭਾਈਆ ਜੀ ਨੂੰ, ਆਪਣੀ ਸਿਹਤ ਦੀ ਉਸ ਵੇਲੇ ਦੀ ਹਾਲਤ ਦੇ ਬਾਵਜੂਦ, ਜਲਾਲਾਬਾਦ ਦੇ ਲੋਕਾਂ ਪਾਸੋਂ ਮਿਲ ਰਿਹਾ ਸੀ। ਐਵੇਂ ਨਹੀਂ ਸੀ ਲੱਕੀ ਮਰਵਤ ਵਾਲੀ ਸੰਗਤ ਉਨ੍ਹਾਂ ਉੱਤੇ ਫ਼ਿਦਾ।

ਮੈਨੂੰ ਉੱਕਾ ਯਾਦ ਨਹੀਂ ਪਰ ਮੇਰੇ ਵੀਰ ਕੁਲਵੰਤ ਸਿੰਘ ਨੇ ਮੈਨੂੰ ਦੱਸਿਆ ਕਿ  ਭਾਈਆ ਜੀ ਦੀ ਸਾਂਭ-ਸੰਭਾਲ ਲਈ ਤੇ ਇਹ ਪਤਾ ਲਾਉਣ ਲਈ ਕਿ ਉਹ ਜਲਾਲਾਬਾਦ

ਵਿਚ ਇਕੱਲੇ ਰਹਿ ਵੀ ਸਕਣਗੇ ਕਿ ਨਹੀਂ, ਉਸ ਨੂੰ ਜਲਾਲਾਬਾਦ ਦੇ ਸਕੂਲ ਵਿਚ ਦਾਖ਼ਲ ਕਰਵਾਇਆ ਗਿਆ ਸੀ ਤੇ ਉਹ ਭਾਈਆ ਜੀ ਦੇ ਨਾਲ ਧਰਮਸਾਲ ਵਿਚ ਹੀ ਕਈ ਮਹੀਨੇ ਰਹਿੰਦਾ ਰਿਹਾ ਸੀ।

ਅਸੀਂ ਉਨ੍ਹਾਂ ਦਾ ਪਤਾ ਲੈਣ ਲਈ ਵਿਚ ਵਿਚ ਗੇੜੇ ਮਾਰਦੇ ਰਹਿੰਦੇ ਸਾਂ।

ਦੇਸ ਦੀ ਵੰਡ ਦੇ ਬਾਅਦ ਜਦੋਂ ਮੈਂ ਪਟਿਆਲੇ ਟਿਕ ਗਿਆ ਤੇ ਕੁਲਵੰਤ ਸਿੰਘ ਦਾ ਹੈਡ ਕੁਆਟਰ ਚੰਡੀਗੜ੍ਹ ਬਣ ਗਿਆ, ਓਦੋਂ ਅਸੀਂ ਉਨ੍ਹਾਂ ਨੂੰ ਜਲਾਲਾਬਾਦ ਤੋਂ ਲੈ ਆਏ। ਉਹ ਕਦੀ ਮੇਰੇ ਪਾਸ ਰਹਿੰਦੇ ਤੇ ਕਦੀ ਕੁਲਵੰਤ ਸਿੰਘ ਪਾਸ। ਬੱਚਿਆਂ ਵਿਚ ਉਨ੍ਹਾਂ ਦਾ ਜੀ ਲੱਗਿਆ ਰਹਿੰਦਾ ਪਰ ਜਲਾਲਾਬਾਦ ਨੂੰ ਕਦੀ ਨਾ ਭੁੱਲਦੇ। ਇਕ ਵਾਰੀ ਜਦੋਂ ਉਹ ਮੇਰੇ ਪਾਸ ਸਨ ਤਾਂ ਰਾਮਪੁਰਾ ਫੂਲ ਦੇ ਇਕ ਹਕੀਮ ਦੀ ਨਿਗਰਾਨੀ ਹੇਠ ਉਨ੍ਹਾਂ ਨੂੰ ਪੰਦਰਾਂ ਦਿਨ ਸੂਰਜ ਤੋਂ ਦੂਰ ਰੱਖਣ ਲਈ ਇਕ ਹਨੇਰੀ ਕੋਠੜੀ ਵਿਚ ਬੰਦ ਰੱਖਿਆ ਗਿਆ। ਹਕੀਮ ਸਾਹਿਬ 'ਸਰਪ ਗੰਧਾ' ਨਾਂ ਦੀ ਬੂਟੀ ਦੀਆਂ ਖ਼ੁਰਾਕਾਂ ਦੇਂਦੇ ਰਹੇ। ਪੰਦਰਵਾੜੇ ਪਿੱਛੋਂ ਕੱਢਿਆ ਤਾਂ ਚਮੜੀ ਦਾ ਰੰਗ ਪਿੱਲਾ ਸੀ ਤੇ ਰੋਗ ਨੂੰ ਕੋਈ ਖ਼ਾਸ ਫ਼ਰਕ ਨਹੀਂ ਸੀ ਪਿਆ। ਸਿਵਾਏ ਜ਼ੁਕਾਮ ਦੇ, ਉਨ੍ਹਾਂ ਨੂੰ ਹੋਰ ਕੋਈ ਬੀਮਾਰੀ ਨਹੀਂ ਸੀ ਲੱਗੀ, ਇਸ ਲਈ ਸਾਨੂੰ ਕਦੀ ਵੀ ਉਨ੍ਹਾਂ ਦੀ ਸੰਭਾਲ ਦਾ ਭਾਰ ਮਹਿਸੂਸ ਨਹੀਂ ਸੀ ਹੁੰਦਾ। ਉਮਰ ਦੇ ਆਖ਼ਰੀ ਪੜਾਅ ਉੱਤੇ ਉਨ੍ਹਾਂ ਦੇ ਦੌਰੇ ਬਹੁਤ ਘਟ ਗਏ ਸਨ ਤੇ ਉਹ ਘਰ ਦੀ ਰਾਖੀ ਦਾ ਕੰਮ ਵੀ ਕਰਨ ਲੱਗ ਪਏ ਸਨ। ਉਹ ਕੁਲਵੰਤ ਸਿੰਘ ਕੋਲ ਸਨ, ਜਦੋਂ ਉਨ੍ਹਾਂ ਦੇ ਦਿਮਾਗ਼ ਦੀ, ਜਿਹੜੀ ਕੋਈ ਨਾੜ ਸਾਬਤ-ਸਬੂਤ ਸੀ, ਉਹ ਫਟ ਗਈ ਤੇ ਭੌਰ ਸਦਾ ਲਈ ਸਰੀਰ ਦੀ ਕੈਦ ਵਿੱਚੋਂ ਰਿਹਾ ਹੋ ਗਿਆ। ਇਹ ਘਟਨਾ 10 ਦਸੰਬਰ, 1974 ਦੀ ਹੈ। ਓਦੋਂ ਉਹ ਅੰਦਾਜ਼ਨ 95 ਤੇ 100 ਦੇ ਏੜ-ਗੇੜ ਵਿਚ ਹੋਣਗੇ।

ਓਦੋਂ ਮੈਂ ਅੰਮ੍ਰਿਤਸਰ ਸਾਂ, ਯੂਨੀਵਰਸਿਟੀ ਵਿਚ। ਕੁਲਵੰਤ ਨੇ ਟੈਲੀਫ਼ੋਨ ਖੜਕਾਇਆ। ਉਸ ਨੂੰ ਪਤਾ ਲੱਗਾ ਕਿ ਮੈਂ ਦਿੱਲੀ ਦੀ ਇਕ ਮੀਟਿੰਗ ਵਿਚ ਹਾਜ਼ਰ ਹੋਣ ਲਈ ਗੱਡੀ ਫੜ ਚੁੱਕਾ ਹਾਂ। ਸਿਆਣੀ ਧਰਮ ਪਤਨੀ ਦੀ ਸਿਆਣਪ ਵੇਲੇ ਸਿਰ ਕੰਮ ਆਈ। ਉਸ ਨੇ ਮੇਰੇ ਮਿੱਤਰ ਓ.ਪੀ. ਮੋਹਨ ਨੂੰ, ਜੋ ਦੋਆਬਾ ਕਾਲਜ, ਜਲੰਧਰ ਦੇ ਪ੍ਰਿੰਸੀਪਲ ਸਨ, ਟੈਲੀਫ਼ੋਨ ਖੜਕਾ ਦਿੱਤਾ। ਓ.ਪੀ. ਨੇ ਮੈਨੂੰ ਜਲੰਧਰ ਟੇਸ਼ਨ ਉੱਤੇ ਗੱਡੀ ਵਿਚ ਆ ਫੜਿਆ। ਮੈਂ ਰਾਜਪੁਰਿਓਂ ਗੱਡੀ ਤੋਂ ਉਤਰ ਕੇ ਚੰਡੀਗੜ੍ਹ ਦੀ ਬਸ ਫੜ ਲਈ ਪਰ ਜਦੋਂ ਪਹੁੰਚਿਆ, ਓਦੋਂ ਸਸਕਾਰ ਹੋ ਚੁੱਕਿਆ ਸੀ।

ਮੈਂ ਆਪਣੇ ਭਾਈਆ ਜੀ ਦੀ ਦੇਹ ਨੂੰ ਆਖ਼ਰੀ ਨਮਸਕਾਰ ਨਾ ਕਰ ਸਕਿਆ।

# ਅੰਤਿਕਾ

ਮਨਮੁਖਿ ਅੰਧੁਲੇ ਗੁਰਮਤਿ ਨ ਭਾਈ॥

# ਬੁੱਧੂ ਲਾਣਾ

*ਕਰਤਾ ਤੇ ਪ੍ਰਕਾਸ਼ਕ*

**ਰੂ ਮ੍ਰਿਗਿੰਦ ਪਟਿਆਲਾ**

---

ਮਈ ੧੯੧੮

ਸਰਦਾਰ ਬੁਧ ਸਿੰਘ ਮੈਨੇਜਰ (ਪ੍ਰਿੰਟਰ) ਦੇ ਪ੍ਰਬੰਧ ਨਾਲ ਸ੍ਰੀ ਗੁਰਮਤ ਪ੍ਰੈਸ ਸ੍ਰੀ ਅੰਮ੍ਰਿਤਸਰ ਵਿਚ ਛਪਿਆ।

ਪਹਿਲੀ ਵਾਰ ੧੦੦੦ ਕੀਮਤ—)

---

ੴ ਸਤਿਗੁਰੂ ਪ੍ਰਸਾਦਿ॥

ਦੋਹਰਾ

ਗੁਰੂ ਨਾਨਕ ਦਸਮੇਸ਼ ਜੀ ਦੁਨੀਆਂ ਕੇ ਸਿਰਤਾਜ॥
ਸਿਦਕ ਭਰੋਸਾ ਬਖ਼ਸ਼ ਦੇ ਅਹੋ ਗ਼ਰੀਬ ਨਿਵਾਜ॥
ਕਲਗੀਧਰ ਗੁਰਦੇਵ ਜੀ ਲਾਖ ਲਾਖ ਪ੍ਰਨਾਮ॥
ਅਵਗੁਣ ਹਮਰੇ ਬਖ਼ਸ਼ ਦੇ ਦੇਵੋ ਅਪਨਾ ਨਾਮ॥

ਸ੍ਵੈਯਾ॥

ਸ੍ਰੀ ਦਸਮੇਸ਼ ਜੀ ਦੇਸ ਦੀ ਖ਼ਾਤਰ, ਲਾਖੋਂ ਕਰੋੜਾਂ ਹੀ ਕਸ਼ਟ ਉਠਾਏ।
ਵਾਰੇ ਹੈਂ ਚਾਰੇ ਦੁਲਾਰੇ ਗੁਰੂ ਜੀ, ਕਰੋੜੋਂ ਹੀ ਸਿੱਖੋਂ ਕੇ ਸੀਸ ਲਗਾਏ।
ਧਨ, ਧਾਮ ਤਮਾਮ ਤਿਆਗ ਦੀਆ, ਪਰ ਸਿੱਖੀ ਅਸੂਲ ਨਾ ਮੂਲ ਹਟਾਏ।
ਮਮ ਬੰਦਨ ਗੂਜਰੀ ਨੰਦਨ ਕੋ, ਜਿਨ ਦੁਸ਼ਟਨ ਦੰਦਨ ਖ਼ੂਬ ਉੜਾਏ॥

ਕਬਿੱਤ

ਸ੍ਰੀ ਦਸਮੇਸ਼ ਨੇ ਕਲੇਸ਼ ਸਭ ਦੂਰ ਕੀਤੇ, ਰਖਯਾ ਧਰਮ ਸੱਕੇ ਪੁਤ੍ਰਾਂ ਕੁਹਾਇ ਕੇ।
ਬਾਣੀਏ, ਕਿਰਾੜ, ਨਾਈ, ਜੱਟ, ਤਰਖਾਣ, ਮਹਿਰੇ, ਖਾਲਸਾ ਸਜਾਏ ਸੁਧਾ ਪਾਨ ਕਰਵਾਇ ਕੇ।
ਜਾਤ ਪਾਤ ਤੋੜ ਕੇ ਮਰੋੜ ਖੂਹੇ ਵਿਚ ਮਾਰੀ, ਸੂਰਮਾ ਬਨਾਯਾ ਸੁੱਤੇ ਦੇਸ ਨੂੰ ਜਗਾਇ ਕੇ।
ਜਾਤ ਦੇ ਘੁਮੰਡ ਵਾਲੀ ਟੰਗ ਨੂੰ ਦੁਟੰਗ ਕੀਤਾ, ਦੇਸ ਦਾ ਸੁਧਾਰ ਕੀਤਾ ਤੇਗ ਖੜਕਾਇ ਕੇ॥

ਕਬਿੱਤ

ਜੱਟਪੁਣਾ ਕੱਟਿਆ ਤੇ ਖਤ੍ਰੀ ਨੂੰ ਖੂਹੇ ਪਾਯਾ, ਛੀਂਬਾ ਅਤੇ ਨਾਈਪੁਣਾ ਤੇਗ ਨਾਲ ਵੱਢਿਆ।
ਬਾਮ੍ਹਣ ਤੇ ਬਾਣੀਆ ਕੜੱਕ ਦੇ ਕੇ ਭੰਨ ਦਿੱਤਾ, ਕਰ ਕੇ ਦੁ ਟੱਕ ਤੇ ਜ਼ਮੀਨ ਵਿਚ ਗੱਡਿਆ।
ਰੋੜਿਆਂ ਦਾ ਰੋੜਪੁਣਾ ਕੁੱਟ ਕੇ ਬਰੀਕ ਕੀਤਾ, ਜਾਤ ਦੇ ਭਰਮ ਨੂੰ ਹੈ ਕੁੱਟ ਕੁੱਟ ਕੱਢਿਆ।
ਹੋਰ ਸਭ ਜਾਤਾਂ ਦੇ ਸੀ ਛੋਟੇ ਛੋਟੇ ਟੋਟੇ ਕੀਤੇ, ਐਸਾ ਗੁਰੂ ਦਸਮੇ ਦੁਧਾਰਾ ਖੰਡਾ ਛੱਡਿਆ॥

ਕਬਿੱਤ

ਬੋਦੀ, ਜੰਞੂ, ਟਿੱਕਾ, ਕੰਠੀ ਕਾਠ ਦੀ ਤਿਆਗ ਕੇ ਤੇ, ਰੱਖ ਕਿਰਪਾਨ ਤੇ ਤਿਆਗੋ ਸਭ [illegible]।
ਧੋਤੀਆਂ ਨੂੰ ਸਿੱਟ ਇੰਤਜ਼ਾਮ ਕਰੋ ਕੱਛਿਆਂ ਦਾ, ਛੱਡ ਦਿਓ ਲੰਗੋਟੀਆਂ ਦੀ ਭਾਰੀ ਜੋ ਕੁਚਾਲਸਾ।

ਕੰਘਾ, ਕੜਾ ਰੱਖਣਾ ਜ਼ਰੂਰ ਅੰਗ-ਸੰਗ ਵੀਰੋ, ਕੇਸ ਰੱਬੀ ਦਾਤ ਤਾਈਂ ਰੱਖਣਾ ਸੰਭਾਲਸਾ।
ਜਾਤ-ਪਾਤ ਤੋੜ ਕੇ ਮਰੋੜ ਖੂਹੇ ਵਿਚ ਸਿੱਟੋ, ਮਾਈ-ਭਾਈ, ਛੋਟੇ-ਵੱਡੇ ਸਜੇ ਸਭ ਖਾਲਸਾ॥

ਜਨਮ-ਸੰਸਕਾਰ॥ ਦੂੈਯਾ ਛੰਦ

ਢਿੱਲੜ ਖਾਲਸਿਆਂ ਦੇ ਵੀਰੋ ਜੇਕਰ ਪੁਤ੍ਰ ਜੰਮੇ।
ਵੇਖੋ ਬੁੱਧੂ ਲਾਣਾ ਕੈਸੇ ਕਰਦਾ ਕੰਮ ਨਿਕੰਮੇ॥
ਗੁਰੂ ਗ੍ਰੰਥ ਦੀ ਬਾਣੀ ਛੱਡੀ, ਤੁਰਤ ਬੁਲਾਯਾ ਪਾਂਧਾ।
ਹੱਥ ਵਿਚ ਪਤ੍ਰੀ ਲੈ ਕੇ ਪਾਂਧਾ ਘਰ ਜਜਮਾਨਾਂ ਆਂਦਾ।
ਉਨਮੁਨ ਕਰ ਕੇ ਦਾਦੇ ਨੇ ਫਿਰ ਕਹਿਆ ਸਮਗ੍ਰੀ ਲਿਆਓ।
ਗੋਹਾ, ਮੂਤ ਗਊ ਦਾ, ਨਾਲੇ ਗੰਗਾ-ਜਲ ਮੰਗਵਾਓ।
ਪਰ ਏਹ ਚੀਜ਼ਾਂ ਖਾਲਸ ਹੋਵਣ ਫ਼ਰਕ ਨਾ ਹੋਵੇ ਰਾਈ।
ਦੁੱਧ ਦਹੀਂ ਭੀ ਨਾਲ ਲਿਆਵੇ, ਦੇਰ ਨਾ ਲਾਵੇ ਭਾਈ।
ਹੈ ਏਹ ਬੜੀ ਪੁਰਾਤਨ ਰੀਤੀ ਪਿਉ ਦਾਦੇ ਦੀ ਜਾਣੋ।
ਵਾਹਵਾ ਤੁਸੀਂ ਨਿਬਾਹੀ ਪੂਰੀ, ਧੰਨ ਮੇਰੇ ਜਜਮਾਨੋ!
ਏਹ ਗੱਲ ਸੁਣ ਕੇ ਬੁੱਧੂ ਲਾਣੇ ਚੀਜ਼ਾਂ ਸਭ ਮੰਗਵਾਈਆਂ।
ਛੇਤੀ ਛੇਤੀ ਦਾਦੇ ਜੀ ਦੇ ਅੱਗੇ ਆਣ ਟਿਕਾਈਆਂ।
ਦਾਦੇ ਜੀ ਨੇ ਸਭ ਸਾਮਗ੍ਰੀ ਪਤ੍ਰ ਕੁੱਝ ਕੱਠੀ ਕੀਤੀ।
ਨੁਸਖ਼ਾ ਕੀਤਾ ਤਿਆਰ ਅਮੋਲਕ ਜੋ ਹਿਕਮਤ ਦੀ ਰੀਤੀ।
ਵੱਡੇ ਵੱਡੇ ਹਸਤ-ਪਤਾਲੋਂ ਏਹ ਦਵਾ ਨਾ ਲੱਭੇ।
ਏਹ ਮੁਜਰੱਬ ਨੁਸਖ਼ਾ ਡਾਢਾ ਆ ਅਜ਼ਮਾਵੋ ਸੱਭੇ।
ਗੜਵਾ ਦੁੱਧ ਦਾ ਭਰ ਲੋ ਵੀਰੋ ਮੂਲ ਨਾ ਰੱਖੋ ਊਣਾ।
ਤੋਲੇ ਪੰਜ ਦਵਾਈ ਪਾਵੋ ਵੇਖੋ ਫੇਰ ਨਮੂਨਾ।
ਮਾਂ-ਪੁੱਤ ਤਾਈਂ ਦਾਦੇ ਜੀ ਨੇ ਇਕ ਇਕ ਘੁੱਟ ਪਿਲਾਯਾ।
ਕੀਤੀ ਅਕਲ ਕਫ਼ੂਰ ਸ਼ਿਤਾਬੀ ਬੱਸ ਗ਼ੁਲਾਮ ਬਣਾਇਆ।
ਹਲਵਾ-ਮੰਡਾ, ਖੀਰ-ਕਚੌਰੀ ਦਾਦੇ ਖ਼ੂਬ ਉਡਾਇਆ।
ਸੂਤਕ-ਪਾਤਕ ਨਿਕਲ ਗਿਆ ਸਭ ਦਾਦੇ ਆਪ ਸੁਣਾਇਆ।
ਸਾਰੇ ਬੁੱਧੂ ਲਾਣੇ ਰਲ-ਮਿਲ ਪੈਰੀਂ ਹੱਥ ਲਗਾਏ।
ਦਿੱਤੇ ਪੰਜ ਰੁਪਈਏ ਦੱਛਣਾ ਜੇਹੜੇ ਦੰਦ ਘਸਾਏ।
ਸੁਣੋ ਖਾਲਸਾ ਵੀਰ ਬਹਾਦਰ ਦੂਰ ਇਨ੍ਹਾਂ ਤੋਂ ਰਹਿਣਾ।
'ਗੁਰਸਿਖ ਮੀਤ ਚਲਹੁ ਗੁਰ ਚਾਲੀ', ਏਹ ਸਤਿਗੁਰ ਦਾ ਕਹਿਣਾ॥

ਕਬਿੱਤ

ਵੇਖਿਆ ਵਿਆਹ ਇਕ ਸੁਣ ਲੋ ਨਮੂਨਾ ਭਾਈ, ਦਾਦਿਆਂ ਬਣਾਈ ਚੌਕ ਪੂਰਨੇ ਦੀ ਡੌਲ ਜੀ।
ਦੇਵਤੇ ਬਿਅੰਤ ਢਿੱਡ ਜਿਨ੍ਹਾਂ ਦੇ ਭੜੋਲੇ ਸਮ, ਖਾਣ ਲਈ ਰੱਖ ਦਿੱਤੇ ਪੰਜ ਸੱਤ ਚੌਲ ਜੀ।
ਗੁੜ ਦੇ ਗਣੇਸ਼ ਜੀ ਨੂੰ ਮੁਖ ਮੇਂ ਹੜੱਪ ਕੀਤਾ, ਦਿਉਤਿਆਂ ਦੇ ਨਾਲ ਕਿਨ੍ਹਾਂ ਕੀਤਾ ਏਹ ਮਖ਼ੌਲ ਜੀ।
ਧੂੰਏਂ ਨੂੰ ਧੁਖਾ ਕੇ ਦਿੱਤੇ ਅੱਗ ਦੇ ਚੁਫੇਰੇ ਗੇੜੇ, ਕਰ ਕੇ ਨਜ਼ਰ ਬੰਦ ਲਏ ਟਕੇ ਰੋਲ ਜੀ।

ਮਿਰਤਕ ਸੰਸਕਾਰ॥ ਕਬਿੱਤ

ਮੌਤ ਜਦੋਂ ਆਂਵਦੀ ਨਜੀਕ ਕਿਸੇ ਢਿੱਲੜ ਦੀ, ਮੰਜੇ ਉੱਤੋਂ ਚੁੱਕ ਕੇ ਧੜੰਮ ਹੇਠ ਮਾਰਦੇ।
ਸੀਸ ਲੱਗੀ ਸੱਟ ਗਏ ਨਿਕਲ ਪ੍ਰਾਣ ਝੱਟ, ਵੇਖੋ ਮਨਮੱਤ ਕੈਸਾ ਵਹਿਮ ਦਿਲ ਧਾਰਦੇ।
ਜ਼ਿੰਦਗੀ ਤਮਾਮ ਜਿਸ ਮੰਜੇ ਤੇ ਅਰਾਮ ਕੀਤਾ, ਅੰਤ ਨੂੰ ਕਿਉਂ ਹੱਡ ਥੱਲੇ ਰਗੜੇ ਬੀਮਾਰ ਦੇ?
ਖਾਣ ਲਈ ਬਾਪ ਦੇ ਜੋ ਭੋਜਨ ਤਿਆਰ ਕੀਤਾ, ਸੁਣ ਲੈਣੇ ਖਾਣੇ ਵੀਰੋ ਛੱਤੀ ਪ੍ਰਕਾਰ ਦੇ॥

ਕਬਿੱਤ

ਜਵਾਂ ਨੂੰ ਮੰਗਾਯਾ ਤੇ ਬਣਾਯਾ ਝੱਟ ਪੀਸ ਆਟਾ, ਪੰਜ ਸੱਤ ਰੱਖ ਦਿੱਤੇ ਗੋਲੇ ਵੱਟ ਵੱਟ ਕੇ।
ਕੱਚੇ ਪਿੰਡ ਥਾਲ ਤੋਂ ਬਗ਼ੈਰ ਰੱਖੇ ਜਿਮੀਂ ਉੱਤੇ, ਹੱਥ ਜੋੜ ਕਿਹਾ ਬਾਪੂ ਛਕੋ ਖ਼ੂਬ ਡਟ ਕੇ।
ਪਿੰਡ ਵੀ ਕਣਕ ਦੇ ਨਾ ਦਿੱਤੇ ਏਸ ਬੁੱਧੂ ਲਾਣੇ, ਪੰਜ ਲੱਖ ਦੇ ਗਿਆ ਰੁਪੱਯਾ ਖੱਟ ਖੱਟ ਕੇ।
ਚੱਲ ਕੇ ਮਸਾਣ ਵਿਚ ਹੋਊ ਜੇਹੜੀ ਬਾਪ ਨਾਲ, ਸੁਣ ਲੈ ਕੜਾਕੇਦਾਰ ਵਾਕ ਜ਼ਰਾ ਹੱਟ ਕੇ॥

ਕਬਿੱਤ

ਚਿਖਾ ਵਿਚ ਰੱਖ ਕੇ ਲਗਾਈ ਅੱਗ ਲੱਕੜਾਂ ਨੂੰ, ਹੋ ਗਈ ਭਸਮ ਅਜੇ ਪਿੱਛਾ ਨਹੀਂ ਛੋੜਦਾ।
ਪੁੱਤ ਨੇ ਵਿਚਾਰਿਆ ਨਾ ਬਾਪ ਕਿਤੇ ਉੱਠ ਬੈਠੇ, ਡਾਂਗ ਨਾਲ ਖੋਪਰੀ ਕੜੱਕ ਦੇ ਕੇ ਤੋੜਦਾ।
ਹਾਇ ਕਦੇ ਹੋਂਵਦੀ ਜੇ ਜਾਨ ਅੱਜ ਬਾਪ ਵਿਚ, ਪੁਤ੍ਰ ਦੀ ਧੌਣ ਨੂੰ ਜ਼ਰੂਰ ਹੀ ਮਰੋੜਦਾ।
ਛੋੜ ਮਨਮੱਤ ਕਰੋ ਗੁਰਮਤ ਵੀਰ ਮੇਰੇ, ਦਾਸ ਥੋਡੇ ਮੂਹਰੇ ਹੱਥ ਵਾਰ ਵਾਰ ਜੋੜਦਾ॥

ਕਬਿੱਤ

ਛੱਡ ਕੇ ਅਕਾਲੀ ਬਾਣੀ ਮੁਕਤੀ ਦੇ ਦੇਣ ਵਾਲੀ, ਗਰੜ ਪੜ੍ਹੌਣ ਦਾ ਬਣਾਯਾ ਘਰ ਥਾਟ ਜੀ।
ਸੁਣ ਕੇ ਭਯਾਨਕ ਨਜ਼ਾਰੇ ਜਮਦੂਤਾਂ ਵਾਲੇ, ਛੋਟੇ ਬਡੇ ਸਭ ਦਾ ਕਲੇਜਾ ਗਿਆ ਪਾਟ ਜੀ।
ਏਸੇ ਹੀ ਖ਼ਿਆਲ ਵਿਚ ਨੀਂਦ ਨੇ ਦਬਾਯਾ ਰਾਤ, ਸੁਪਨੇ ਦੇ ਵਿਚ ਪਿਆ ਨਿਕਲੇ ਅੜਾਟ ਜੀ।
ਮੁਕਤੀ ਦੇ ਦੇਣ ਵਾਲੀ ਬਾਣੀ ਬਾਬੇ ਨਾਨਕ ਦੀ, ਪਾਪੀ ਅਪਰਾਧੀਆਂ ਦੇ ਖੋਲ੍ਹਦੀ ਕਪਾਟ ਜੀ॥

ਕਬਿੱਤ

ਐਥੇ ਦਿਆਂ ਬਾਮ੍ਹਣਾਂ ਨੇ ਗਤੀ ਕਰਵਾਣ ਲਈ, ਬੁੱਧੂਆਂ ਦੇ ਲਾਣੇ ਦਾ ਚਲਾਨ ਗੰਗਾ ਘੱਲਿਆ।
ਗੰਗਾ ਵਾਲੇ ਦਾਦਿਆਂ ਨੇ ਧੱਕਿਆ ਪਹੋਏ ਵੱਲ, ਬੁੱਧੂਆਂ ਦਾ ਲਾਣਾ ਜੀ ਪਹੋਏ ਵੱਲ ਚੱਲਿਆ।
ਭੋਏ ਵਾਲੇ ਦਾਦਿਆਂ ਨੇ ਬਾਸਨੀ 'ਚ ਜਿੰਦ ਦੇਖ, ਬੁੱਧੂ ਲਾਣਾ ਫੇਰ ਜੀ ਪ੍ਰਾਗ ਨੂੰ ਦਬੱਲਿਆ।
ਬਾਸਨੀ ਖ਼ਤਮ ਸਾਰੀ ਹੋ ਗਈ ਪ੍ਰਾਗਰਾਜ, ਲਟਾ ਪਟਾ ਵੇਚ ਗਤੀ ਚੁੱਕ ਲਾਣਾ ਹੱਲਿਆ॥

ਕਬਿੱਤ

ਆ ਗਏ ਸਰਾਧ ਹੁਣ ਖੀਰ ਦੇ ਉਡੌਣੇ ਲਈ, ਦਾਦਿਆਂ ਨੇ ਤੋੜ ਦਿੱਤੇ ਬੀੜੇ ਵਾਸਕੱਟ ਦੇ।
ਬੁੱਧੂਆਂ ਬਣਾਈ ਖੀਰ, ਰੱਜ ਸਾਰੇ ਟੱਬਰ ਦਾ, ਦਾਦੇ ਨੇ ਲਗਾਏ ਗੱਫੇ ਖ਼ੂਬ ਵੱਟ ਵੱਟ ਕੇ।
ਖੜੀਏ ਦੀ ਮਿੱਟੀ ਘੋਲ ਲਾਈ ਜਜਮਾਨ ਮੱਥੇ, ਕੀਤਾ ਇਕਰਾਰ ਏਹ ਦੇਗਚੇ ਨੂੰ ਚੱਟ ਕੇ।
ਲੈਟਰ ਬਕਸ ਵਿਚ ਪੈ ਗਿਆ ਅਨਾਜ ਥੋਡਾ, ਪਹੁੰਚ ਜਾਊ ਪਿੱਤਰਾਂ ਨੂੰ ਰਹਿ ਜੋ ਬੇਖਟਕੇ॥

ਕਬਿੱਤ

ਗੁਰੂ ਘਰ ਵਿਚ ਇਕ ਨਾਮ ਨਾਲ ਗਤੀ ਹੋਵੇ, ਕਿਰਿਆ ਤੇ ਦੀਵਿਆਂ ਦਾ ਕਰਨਾ ਪਖੰਡ ਨਾ।
ਸੂਰਜ ਤੇ ਚੰਦ, ਮੱਥਾ ਟੇਕਣਾ ਨਾ ਪਿੱਪਲਾਂ ਨੂੰ, ਖਾਲਸੇ ਨੇ ਪੂਜਣਾ ਕਰੀਰ ਅਤੇ ਜੰਡ ਨਾ।
ਫੋਕਟ ਕਰਮ ਸਭ ਛੱਡ ਕੇ ਅਲੱਗ ਹੋਏ, ਖਾਲਸ ਨਿਰੋਲ, ਦੇਣਾ ਦਾਦਿਆਂ ਦਾ ਡੰਡ ਨਾ।
ਆਖ਼ਰੀ ਏਹ ਗੱਲ, ਸੀਸ ਦਿੱਤਾ ਬਾਬੇ ਨਾਨਕ ਨੂੰ, ਹੋਰ ਕੱਚੇ ਪਿੱਲਿਆਂ ਦੀ ਸੀਸ ਰੱਖੀ ਪੰਡ ਨਾ॥

ਕਬਿੱਤ

ਹਾਏ, ਅਫ਼ਸੋਸ! ਕੋਈ ਕਰੋ ਇੰਤਜ਼ਾਮ ਵੀਰੋ, ਲਾਣਾ ਡੁੱਬ ਜਾਣਾ ਨਾ ਬਿਚਾਰੇ ਕਿਸੇ ਬਾਤ ਨੂੰ।
ਮੜ੍ਹੀਆਂ-ਮਸਾਣਾਂ ਵਿਚ ਜਾਇ ਕੇ ਘਸੌਣ ਸਿਰ, ਨਾਲੇ ਜਾ ਜਗੌਣ ਦੀਵੇ ਚੰਦ ਵਾਲੀ ਰਾਤ ਨੂੰ।
ਸਖੀ ਸੁਲਤਾਨ ਦਾ ਪਕੌਣ ਰੋਟ ਵੀਰਵਾਰ, ਬੱਕਰੇ ਚੜ੍ਹੌਣ ਤੇ ਕਰੌਣ ਜੀਵ ਘਾਤ ਨੂੰ।
ਆਦਤ ਪਕਾਈ ਬੁੱਧੂ ਲਾਣੇ ਮੱਥਾ ਟੇਕਣੇ ਦੀ, ਵੇਖਦੇ ਨਾ ਮੂਲ ਕਿਤੇ ਜਾਤ ਤੇ ਕੁਜਾਤ ਨੂੰ॥

ਕਬਿੱਤ

ਪਾੜ ਪਾੜ ਅੱਖੀਆਂ ਅਕਾਸ਼ ਵੱਲ ਦੇਖੇ ਲਾਣਾ, ਚੰਦ ਦੇ ਚੜ੍ਹਨ ਵਾਲੀ ਆਵੇ ਜਦੋਂ ਰੈਣ ਜੀ।
ਹੋਇ ਪ੍ਰਸੰਨ ਬੜੇ ਚੰਦ ਤਾਈਂ ਦੇਖ ਕੇ ਤੇ, ਸਿਰ ਦੇ ਦੁਪੱਟੇ ਨਾਲੋਂ ਤੰਦ ਤੋੜ ਲੈਣ ਜੀ।
ਧੰਨ ਧੰਨ ਆਖ ਤੰਦ ਸਿੱਟ ਦਿੱਤੀ ਚੰਦ ਵੱਲ, ਆਹ ਬਣਵਾ ਲੈ ਚੰਦਾ ਕੋਟ ਤੇ ਬੁ[illegible]।
ਸਰਦੀ ਦੇ ਵਿਚ ਕੰਮ ਦੇਊਗਾ ਬੁਨੈਣ ਕੋਟ, ਕੱਪੜੇ ਤੋਂ ਬਿਨਾ ਨਹੀਂ ਸਰਦੀ ਮੇਂ ਚੈਨ ਜੀ॥

ਕਬਿੱਤ

"ਸੌਂ ਗਈ ਜ਼ਮੀਨ" ਦਾਦੇ ਆਖਿਆ ਮਖ਼ੌਲ ਨਾਲ, ਬੁੱਧੂਆਂ ਨੇ ਛੱਡਿਆ ਖ਼ਿਆਲ ਝੱਟ ਹੱਲ ਦਾ।
ਬੀਜਿਆ ਨਾ ਇਕ ਦਾਣਾ ਵੱਢਣਾ ਕੀ ਖਾਲਸਾ ਜੀ, ਕੋੜਮੇ ਦਾ ਖ਼ਰਚ ਬੇਅੰਤ ਅੱਜ ਕੱਲ ਦਾ।
ਗੁੱਜਰਾਂ ਦੇ ਘਰ ਦਾਣੇ ਆਏ ਅੱਸੀ ਮਣ ਪੱਕੇ, ਬੁੱਧੂਆਂ ਦਾ ਫ਼ਾਕਿਆਂ ਦੇ ਨਾਲ ਕੰਮ ਚੱਲਦਾ।
ਫ਼ਾਕਿਆਂ ਕੜਾਕਿਆਂ ਨੇ ਤੰਗ ਕੀਤਾ ਲਾਣੇ ਤਾਈਂ, ਵੇਖਿਆ ਸੁਆਦ ਕੈਸਾ ਦਾਦੇ ਵਾਲੀ ਗੱਲ ਦਾ!

ਕਬਿੱਤ

ਆ ਗਏ ਨਰਾਤੇ ਹੁਣ ਪੈ ਗਏ ਕੜਾਕੇ ਫਾਕੇ, ਲੰਘਦਾ ਉਬਾਸੀਆਂ ਦੇ ਨਾਲ ਝੱਟ ਲਾਣੇ ਦਾ।
ਮੁੱਖ ਵਿਚ ਪਾਵਣਾ ਅਨਾਜ ਹੈ ਹਰਾਮ ਹੋਇਆ, ਸੁੱਕ ਗਿਆ ਪੇਟ ਬੁੱਢੇ, ਗੱਭਰੂ, ਨਿਆਣੇ ਦਾ।
ਹੋ ਗਏ ਬੀਮਾਰ ਕਈ ਫ਼ਾਕਿਆਂ ਦੇ ਨਾਲ ਵੀਰੋ, ਪੁੱਛਦੇ ਫਿਰਨ ਬੁੱਧੂ ਰਾਹ ਸ਼ਫ਼ਾਖਾਨੇ ਦਾ।
ਭੁੱਲ ਕੇ ਅਕਾਲ, ਗੁਰੂ ਨਾਨਕ, ਦਸਮ ਗੁਰੂ, ਕੱਢਿਆ ਅਸੂਲ ਕੈਸਾ ਮੁਕਤੀ ਦੇ ਪਾਣੇ ਦਾ॥

ਕਬਿੱਤ

ਹੋਇ ਕੇ ਤਿਆਰ ਗੁਰਪੁਰਬ ਮਨਾਇਆ ਕਰੋ, ਛੱਡ ਦੇ ਖ਼ਿਆਲ ਹੁਣ ਦਿਲੋਂ ਲਾਟਾਂ ਵਾਲੀ ਦਾ।
ਲੱਗ ਗਈ ਜੇ ਲਾਟ, ਮੱਚ ਜਾਊਗਾ ਸਰੀਰ ਸਾਰਾ, ਤੋੜ ਦੇ ਜੰਜਾਲ, ਨਾਲੇ ਕਾਲੀ ਕਲ ਵਾਲੀ ਦਾ।
ਨੈਣਾਂ ਦੇਵੀ ਵੱਲੋਂ ਨੈਣ ਮੀਚ ਲੈ ਸ਼ਿਤਾਬੀ ਨਾਲ, ਬਣ ਜਾ ਪ੍ਰੇਮੀ ਵੀਰ, ਗੁਰ ਸਿੱਖ ਚਾਲੀ ਦਾ।
ਲਿਖ ਅਸਤੀਫ਼ਾ ਦੇਹ ਕੁੱਲ ਦੇਵੀ ਦੇਵ ਤਾਈਂ, ਸੁਧਾ ਪਾਨ ਕਰ ਗੁਰੂ ਦਸਮੇਸ਼ ਵਾਲੀ ਦਾ॥

ਕਬਿੱਤ

ਇਕ ਦਿਨ ਪੰਜ ਸੌ ਰੁਪਈਆ ਲੈ ਕੇ ਬੁੱਧੂ ਲਾਣੇ, ਪ੍ਰੇਮ ਨਾਲ ਅਗਨੀ ਦੀ ਭੁੱਖ ਨੂੰ ਹਟਾਂਵਦੇ।
ਮੁਸ਼ਕ ਕਪੂਰ ਤੇ ਸੁਪਾਰੀਆਂ ਪਿਆਰੀਆਂ ਤੇ, ਅਗਰ ਤਗਰ ਕਸਤੂਰੀ ਮੰਗਵਾਂਵਦੇ।
ਲੌਂਗ ਤੇ ਇਲਾਚੀਆਂ ਸਮਗ੍ਰੀ ਅਨੇਕ ਭਾਂਤ, ਕਰ ਕੇ ਅਕੱਠੀ ਵਿਚ ਘੀਉ ਦੇ ਰਲਾਂਵਦੇ।
ਆਖ ਆਖ 'ਸੁਵਾਹ', ਫੜ ਕੜਛੀਆਂ ਦੇ ਨਾਲ ਵੀਰੋ, ਅਗਨੀ ਦੇ ਮੁਖ ਵਿਚ ਰਲ ਮਿਲ ਪਾਂਵਦੇ॥

ਕਬਿੱਤ

ਭੁੱਖ ਸੀ ਬੇਅੰਤ ਏਸ ਦੇਵਤੇ ਦੇ ਪੇਟ ਵਿਚ, ਪੰਜ ਸੌ ਰੁਪੱਯੇ ਦੀ ਸਮਗ੍ਰੀ ਉੜਾ ਗਿਆ।
ਵਜ਼ਨ ਸਮਗ੍ਰੀ ਦਾ ਤੋਲ ਵਿਚ ਤਿੰਨ ਮਣ, ਪੰਦਰਾਂ ਮਿਨਟ ਵਿਚ ਭਸਮ ਬਣਾ ਗਿਆ।
ਘੋਲ ਕੇ ਭਸਮ ਦਾਦਾ ਲਾਵੇ ਟਿੱਕੇ ਸਾਰਿਆਂ ਨੂੰ, ਅਗਨੀ ਦੇ ਪਾਸੋਂ ਏਹੋ ਨਫ਼ਾ ਹੈ ਉਠਾਲਿਆ।
ਹੋਰ ਕੌਮਾਂ ਵੱਲ ਜ਼ਰਾ ਦੇਵਣਾ ਧਿਆਨ ਵੀਰੋ, ਕਰ ਕੇ ਤ੍ਰੱਕੀ ਉੱਚਾ ਕੌਮ ਨੂੰ ਬਣਾ ਲਿਆ॥

ਕਬਿੱਤ

ਵਿਦਿਆ ਦੇ ਧਨੀ, ਧੰਨ ਧੰਨ ਬਾਦਸ਼ਾਹ ਸਾਡੇ, ਦੇਖੋ ਅੰਗ੍ਰੇਜ਼ ਕੈਸਾ ਦੇਵਤਾ ਮਨਾਂਵਦੇ।
ਅਗਨੀ ਦੇ ਮੁਖ ਵਿਚ ਪਾਏ ਕੋਲੇ ਪੱਥਰ ਦੇ, ਇੰਜਨ ਚਲਾ ਕੇ ਕੋਰਾ ਸੋਨਾ ਹੀ ਬਣਾਂਵਦੇ।
'ਰੱਖ ਪੈਸਾ', 'ਰੱਖ ਪੈਸਾ' ਇੰਜਨ ਪੁਕਾਰਦਾ ਹੈ, ਲੱਖਾਂ ਤੇ ਕਰੋੜਾਂ ਪੌਂਡ ਜਮਾ ਹੋਇ ਜਾਂਵਦੇ।
ਦੇਵਤਾ ਅਸਲ ਪ੍ਰਸਿੱਧ ਅੰਗ੍ਰੇਜ਼ ਕੀਤਾ, ਜਿੱਧਰ ਨੂੰ ਚਾਹੁਣ ਝੱਟ ਓਧਰ ਦੁੜਾਂਵਦੇ॥

ਕਬਿੱਤ

ਹਾਇ, ਅਫਸੋਸ! ਏਨ੍ਹਾਂ ਦਾਦਿਆਂ ਤੇ ਬਹੁਤ ਆਵੇ, ਚਾੜ੍ਹ ਕੇ ਤੇ ਢੱਯਾ ਕੀਤਾ ਦੇਸ ਨੂੰ ਕੰਗਾਲ ਜੀ।
ਸ਼ੁੱਕਰ, ਛਨਿੱਛਰ ਤੇ ਰਾਹੂ-ਕੇਤੂ ਸਾੜ੍ਹਸਤੀ, ਚਾੜ੍ਹ ਕੇ ਮਨੁੱਖ ਉੱਤੇ, ਖੋਹ੍ਣ ਧਨ-ਮਾਲ ਜੀ।
ਤੋੜਦੇ ਨਾ ਡੱਕਾ ਬਹੁਤ ਜ਼ੋਰ ਦੇਣ ਟਿੱਕਿਆਂ ਤੇ, ਖੀਰ ਤੇ ਕਚੌਰੀਆਂ ਉਡੌਣ ਢੰਗ ਨਾਲ ਜੀ।
ਹੱਥ ਵਿਚ ਇਹਨਾਂ ਨੂੰ ਪੈਸੇ ਜੇ ਫੜਾਓ ਚਾਰ, ਸਾੜ੍ਹਸਤੀ ਢੱਯਾ ਵੱਯਾ ਝੱਟ ਦੇਣ ਟਾਲ ਜੀ॥

ਕਬਿੱਤ

ਸਾੜ੍ਹਸਤੀ ਸਾੜ ਕੇ ਸੁਆਹ ਕੀਤੀ ਖਾਲਸੇ ਨੇ, ਢੱਯਾ ਵੱਯਾ ਚੁੱਕ ਕੇ ਘੜੰਮ ਖੂਹੇ ਮਾਰਿਆ।
ਰਾਹੂ-ਕੇਤੂ ਫੜ ਕੇ ਪੋਲੀਸ ਦੇ ਹਵਾਲੇ ਕੀਤਾ, ਲਗਨ, ਸ਼ਗਨ ਤੇ ਮਹੂਰਤ ਨਿਘਾਰਿਆ।
ਥਿੱਤ-ਵਾਰ, ਟੂਣਿਆਂ ਨੂੰ ਅਗਨੀ ਦੀ ਭੇਟ ਕੀਤਾ, ਵਹਿਮ ਤੇ ਭਰਮ ਨੂੰ ਹੈ ਦਿਲ ਤੋਂ ਵਿਸਾਰਿਆ।
ਪਟਨੇ ਦੇ ਵਿੱਚ ਪ੍ਰਕਾਸ਼ ਜਿਸ ਕਲਗੀ ਦਾ, ਓਹ ਗੁਰੂ ਦਸਮਾ ਹੈ ਸਿੰਘਾਂ ਦਿਲ ਧਾਰਿਆ॥

ਕਬਿੱਤ

ਫ਼ੈਸ਼ਨ ਨਵੀਨ ਇਕ ਤੋਰਿਆ ਹੈ ਭੁੱਲੜਾਂ ਨੇ, ਕੇਸ ਸੀਸ ਰੱਖੇ ਦਾੜ੍ਹੀ ਚਟਮ ਕਰਾਂਵਦੇ।
ਸ਼ਕਲ ਵਿਗਾੜ ਕੇ ਮਲੀਨ ਕੀਤਾ ਮੁਖੜੇ ਨੂੰ, ਰੱਬ ਦੀ ਦਲੀਲ ਵਿਚ ਰੋਕ-ਟੋਕ ਪਾਂਵਦੇ।
ਰੇਸ਼ਮੋਂ ਨਰਮ ਦਾੜ੍ਹੀ ਕੰਡਿਆਂ ਸਮਾਨ ਕੀਤੀ, ਆਵੇ ਨਾ ਸ਼ਰਮ ਅਜੇ ਨਾਈ ਨੂੰ ਬੁਲਾਂਵਦੇ।
ਹੋਇ ਕੇ ਮਨੁੱਖ ਮੁਖ ਤੀਵੀਆਂ ਸਮਾਨ ਕੀਤਾ, ਭਾਈ ਅਫ਼ਸੋਸ ਦਾਗ਼ ਕੌਮ ਨੂੰ ਲਗਾਂਵਦੇ॥

ਕਬਿੱਤ

ਫ਼ੈਸ਼ਨ ਨਵੀਨ ਇਕ ਹੋਰ ਸੁਣੋ ਭੁੱਲੜਾਂ ਦਾ, ਮੁਖ ਤੇ ਵਧਾਈ ਲੰਮੀ ਦਾੜ੍ਹੀ ਸਵਾ ਫੁਟ ਦੀ।
ਸਿਰ ਦਿਆਂ ਕੇਸਾਂ ਨੇ ਹੈ ਸ਼ੈਦ ਕੀ ਵਿਗਾੜ ਕੀਤਾ, ਛੇਵੇਂ ਦਿਨ ਟੋਟਣੀ ਜਾ ਨਾਈ ਨਾਲ ਜੁੱਟਦੀ।
ਨਾਈ ਨੇ ਜੋ ਮੁੰਨ ਹਾਲ ਕੀਤਾ ਇਸ ਟੋਟਣੀ ਦਾ, ਬੱਸ ਅਗਾਂਹ ਲਿਖਣੋਂ ਕਲਮ ਮੇਰੀ ਟੁੱਟਦੀ।
ਕੇਸਾਂ ਬਿਨਾਂ ਦਾੜ੍ਹੀ ਨਹੀਂ ਸੋਭਦੀ ਮਨੁੱਖ ਤਾਈਂ, ਰੱਖ ਕੇਸ ਨਾਈ ਦੀ ਉਪਾਧ ਗਲੋਂ ਛੁੱਟਦੀ॥

ਕਬਿੱਤ

ਮਨਮੱਤ ਵਿੱਚ ਬੁੱਧੂ ਲਾਣਾ ਵੀ ਕਮਾਲ ਕਰੇ, ਚਿੱਟੀ ਹੋਈ ਦਾੜ੍ਹੀ ਤੇ ਲਿਆਂਦਾ ਝੱਟ ਬਸਮਾਂ।
ਹੀਰਿਆਂ ਨੂੰ ਰੰਗ ਕੇ ਬਰੰਗ ਕੀਤਾ ਭੁੱਲੜਾਂ ਨੇ, ਕਰ ਮਨਮੱਤ ਹੈ ਭੁਲਾਈਆਂ ਗੁਰ-ਰਸਮਾਂ।
ਮੌਤ ਨੂੰ ਭੁਲਾਇਆ ਤਾਹੀਂ ਬਸਮਾਂ ਮੰਗਾਇਆ ਭਾਈ, ਗੁਰੂ-ਘਰ ਵੱਲੋਂ ਬੰਦ ਕਰ ਲਈਆਂ ਚਸ਼ਮਾਂ।
ਦੇਸ ਦੇ ਸੁਧਾਰਨ ਦਾ ਬੀੜਾ ਜਿਨ ਚੁੱਕਿਆ ਹੈ, ਲਵੇ ਹੁਣ ਸਾਰ ਛੇਤੀ ਬਹੁੜੇ ਗੁਰੂ ਦਸਮਾਂ॥

ਕਬਿੱਤ

ਸੁਰਤੀ ਗਿਆਨ ਸੀ ਤੇ ਵੇਦ ਭਗਵਾਨ ਸੀ, ਜ਼ਿਮੀਂ ਅਸਮਾਨ ਸੀ, ਵੱਸਦਾ ਜਹਾਨ ਸੀ।
ਗਰੜ ਪੁਰਾਣ ਸੀ, ਅੰਜੀਲ ਤੇ ਕੁਰਾਨ ਸੀ, ਚੰਦ ਅਤਿ ਭਾਨ ਸੀ, ਰੋਸ਼ਨੀ ਮਹਾਨ ਸੀ।
ਪੁੰਨ ਅਤੇ ਦਾਨ ਸੀ, ਤੀਰਥ ਸਨਾਨ ਸੀ, ਜੋਗ ਦਾ ਧਿਆਨ ਸੀ, ਮਸੀਹ ਬ੍ਰਾਜਮਾਨ ਸੀ।
ਏਕ ਤੇਰੀ ਕਲਗੀ ਦੇ ਬਾਝੋਂ ਮੇਰੇ ਜੋਗੀਰਾਜ! ਦੁਨੀਆਂ ਦੇ ਵਿੱਚ ਸਾਰੇ ਸੁੰਨ ਤੇ ਮਸਾਨ ਸੀ॥

ਕਬਿੱਤ

ਰਾਮ ਅਵਤਾਰ ਸੀ, ਵਿਦਾਂਤ ਦਾ ਵਿਚਾਰ ਸੀ, ਦੇਵਤਾ ਹਜ਼ਾਰ ਸੀ ਕਰਿਸ਼ਨ ਕੁਮਾਰ ਸੀ।
ਤੀਰਥ ਬ੍ਰਤੀ ਸਨ, ਜੋਗੀ ਅਤੇ ਜਤੀ ਸਨ, ਵੱਡੇ ਵੱਡੇ ਤਪੀ ਸਨ, ਦੇਵੀ ਬੇਸ਼ੁਮਾਰ ਸੀ।
ਅਕਾਸ਼ ਮੇਂ ਸਤਾਰੇ ਸਨ, ਲੰਪ ਵੱਡੇ ਭਾਰੇ ਸਨ, ਚੰਦ ਸੂਰ ਸਾਰੇ ਸਨ, ਰੋਸ਼ਨੀ ਅਪਾਰ ਸੀ।
ਇਕ ਤੇਰੀ ਕਲਗੀ ਦੇ ਬਾਝੋਂ ਮੇਰੇ ਜੋਗੀਰਾਜ! ਦੁਨੀਆਂ ਦੇ ਵਿੱਚ ਸਾਰੇ ਛਾਯਾ ਅੰਧਕਾਰ ਸੀ॥

ਕਬਿੱਤ

ਰਾਜ ਦਾ ਸਮਾਜ ਸੀ, ਚੰਗਾ ਹੀ ਰਿਵਾਜ ਸੀ, ਸੋਹਣਾ ਜਿਹਾ ਸਾਜ ਸੀ, ਰੱਬ ਦਾ ਮੁਨੀਮ ਸੀ।
ਮਾਤਾ, ਪਿਤਾ, ਭਾਈ ਸਨ, ਕੁੜਮ, ਜਵਾਈ ਸਨ, ਦੇਸ ਦੇ ਸਹਾਈ ਸਨ, ਰਾਮ ਤੇ ਰਹੀਮ ਸੀ।
ਜੋਧੇ ਸੂਰਬੀਰ ਸਨ, ਪੀਰ ਤੇ ਫ਼ਕੀਰ ਸਨ, ਤੇਗੇ ਅਤੇ ਤੀਰ ਸਨ, ਤੇਗ ਦਾ ਸਟੀਮ ਸੀ।
ਤੇਰੇ ਬਿਨਾਂ ਨਾਨਕ-ਗੋਬਿੰਦ ਸਿੰਘ ਪਾਤਸ਼ਾਹੁ! ਐਨੇ ਸੁਖ ਹੁੰਦਿਆਂ ਵੀ ਦੁਨੀਆਂ ਯਤੀਮ ਸੀ॥

ਕਬਿੱਤ

ਦੇਵੀਆਂ ਦਿਵਾਲੇ ਸਨ, ਗਿਰਜੇ ਸ਼ਿਵਾਲੇ ਸਨ, ਸ਼ਿਵ ਭੋਲੇ ਭਾਲੇ ਸਨ, ਰਹੇ ਝੰਡੇ ਝੂਲ ਸੀ।
ਮਸਜਿਦ ਮੁਨਾਰ ਸਨ, ਠਾਕਰ ਦੁਆਰ ਸਨ, ਮਕਾਨ ਬੇਸ਼ੁਮਾਰ ਸਨ, ਰਾਮ ਤੇ ਰਸੂਲ ਸੀ।
ਡੇਰੇ ਤੇ ਸਰਾਵਾਂ ਸਨ, ਹੋਰ ਕਈ ਥਾਵਾਂ ਸਨ, ਰੰਗ ਰਾਗ ਭਾਵਾਂ ਸਨ, ਚੰਗੇ ਹੀ ਅਸੂਲ ਸੀ।
ਤੇਰੇ ਗੁਰਦੁਆਰੇ ਬਿਨਾਂ, ਨਾਨਕ-ਗੋਬਿੰਦ ਸਿੰਘ! ਐਨੇ ਥਾਉਂ ਹੁੰਦਿਆਂ, ਨਾ ਰੱਬ ਦਾ ਸਕੂਲ ਸੀ॥

ਸੰਪੂਰਨ

*ਪੁਸਤਕ ਮੰਗਾਉਣ ਦਾ ਪਤਾ—*
ਭਾਈ ਚਰਨ ਸਿੰਘ ਗੁੰਥੀ
ਮਕਾਨ ਸੁਦਾਰ ਜਨਕ ਸਿੰਘ, ਕਟੜਾ ਸਾਹਿਬ ਸਿੰਘ, ਨਾਲਾ ਧੋਬੀਆਂ, ਪਟਿਆਲਾ।

# ਮੇਰੇ ਬੀਜੀ

ਮੈਨੂੰ ਪਤਾ ਨਹੀਂ ਮੇਰੇ ਬੀਜੀ ਮੰਡੀ ਹੀਰਾ ਸਿੰਘ ਦੀ ਜੰਮ ਸੀ, ਜਿੱਥੇ ਮੈਂ ਆਪਣੇ ਮਾਮੇ ਦੇ ਪਰਿਵਾਰ ਤੇ ਵਿਧਵਾ ਨਾਨੀ ਨੂੰ ਜਾ ਕੇ ਮਿਲਿਆ ਸਾਂ ਕਿ ਕਿਸੇ ਪਿੰਡ ਵਿਚ ਜੰਮੀ ਸੀ, ਜਿੱਥੋਂ ਉੱਠ ਕੇ ਮਾਮਾ ਮੰਡੀ ਵਿਚ ਆ ਵੱਸਿਆ ਸੀ। ਮੇਰਾ ਨਾਨਾ ਵੀ, ਵੀਹ ਵਿਸਵੇ, ਗ੍ਰੰਥੀ ਹੀ ਹੋਵੇਗਾ। ਮੈਂ ਉਸ ਨੂੰ ਵੇਖਿਆ ਨਹੀਂ। ਉਹ, ਮੇਰੇ ਦਾਦੇ ਵਾਂਗ, ਆਪਣੀ ਔਲਾਦ ਦੇ ਬੱਚਿਆਂ ਨੂੰ ਲਾਡ ਲਡਾਉਣ ਤੋਂ ਪਹਿਲਾਂ ਹੀ ਦੁਨੀਆ ਨੂੰ ਛੱਡ ਗਿਆ ਸੀ। ਮੇਰੀ ਨਾਨੀ ਆਪਣੀ ਕਿਸੇ ਧੀ ਦੇ ਘਰ ਨਹੀਂ ਸੀ ਜਾਂਦੀ—ਪੁਰਾਣਾ ਰਿਵਾਜ ਸੀ ਕਿ ਪੇਕਿਆਂ ਨੇ ਧੀ ਦੇ ਘਰ ਦਾ ਪਾਣੀ ਵੀ ਨਹੀਂ ਪੀਣਾ, ਉਸ ਨੂੰ ਦੇਣਾ ਹੀ ਦੇਣਾ ਹੈ। ਮੈਂ ਆਪਣੀ ਨਾਨੀ ਨੂੰ, ਪਹਿਲੀ ਵਾਰ ਆਪਣੇ ਮਾਮੇ ਦੇ ਘਰ, ਮੰਡੀ ਹੀਰਾ ਸਿੰਘ ਵਿਚ ਵੇਖਿਆ ਸੀ। ਓਦੋਂ ਉਹ ਉੱਠ ਕੇ ਤੁਰ ਨਹੀਂ ਸੀ ਸਕਦੀ। ਸਾਰੀ ਦਿਹਾੜੀ ਵਿਹੜੇ ਵਿਚ ਡੱਠੀ ਪੀੜ੍ਹੀ ਉੱਤੇ ਬੈਠੀ ਰਹਿੰਦੀ ਤੇ ਲੋੜ ਪੈਂਦੀ ਤਾਂ ਓਥੇ ਹੀ, ਊਂਘ ਵੀ ਲੈਂਦੀ। ਉਸ ਦੇ ਜਾਣ ਵੇਲੇ ਉਸ ਦੀ ਉਮਰ ਇਕ ਸੈਂਕੜੇ ਤੋਂ ਇਕ ਦਹਾਕਾ ਉੱਪਰ ਦੱਸੀ ਗਈ ਸੀ। ਏਨੀ ਵੱਡੀ ਉਮਰ ਦੇ ਬਾਵਜੂਦ, ਉਸ ਦੀ ਦੇਹ ਚੰਗੀ-ਭਲੀ ਸੀ। ਬਾਹਰ ਆਪਣੇ ਖੇਤਾਂ ਵਿਚ ਜੰਗਲ-ਪਾਣੀ ਗਈ ਦੇ ਕੰਡਾ ਚੁੱਭਿਆ ਸੀ। ਲੋਕਾਂ ਭਾਣੇ ਇਹ 'ਸੱਪ ਦਾ ਕੰਡਾ' ਸੀ। ਜਦੋਂ ਉਹ, ਠੀਕ ਦਵਾ-ਦਾਰੂ ਨਾ ਹੋਣ ਕਾਰਨ, ਵਿਗੜਦਾ-ਵਿਗੜਦਾ, ਬਹੁਤ ਜ਼ਿਆਦਾ ਵਿਗੜ ਗਿਆ ਤਾਂ ਲੱਤ ਕਟਾਉਣੀ ਪੈ ਗਈ ਸੀ, ਪਰ ਵਿਚਾਰੀ ਦੀ ਲੱਤ ਲੈ ਕੇ ਵੀ ਵਿਗਾੜ, ਨੂੰ ਰੱਜ ਨਾ ਆਇਆ ਤੇ ਉਹ ਜਾਨ ਲੈ ਕੇ ਹੀ ਮਗਰੋਂ ਲੱਥਾ। ਮੈਂ ਪਹਿਲੇ ਮੇਲ ਵੇਲੇ ਉਸ ਨੂੰ ਮੱਥਾ ਟੇਕ ਕੇ ਮਿਲਿਆ ਸਾਂ ਤੇ ਜਦੋਂ ਉਸ ਨੂੰ ਪਤਾ ਲੱਗਾ, ਮੈਂ ਕੌਣ ਹਾਂ ਤਾਂ ਉਸ ਨੇ ਅਸੀਸਾਂ ਦੀ ਝੜੀ ਲਾ ਦਿੱਤੀ ਸੀ ਤੇ ਮੈਨੂੰ ਆਪਣੀ ਜੱਫੀ ਵਿਚ ਲੈ ਕੇ ਕਿੰਨਾ ਹੀ ਚਿਰ ਚੁੰਮਦੀ ਰਹੀ ਸੀ। ਮੈਨੂੰ ਉਹ ਬੜੀ ਪਿਆਰੀ ਲੱਗੀ, ਪਰ ਉਸ ਦੇ ਕੱਪੜਿਆਂ ਵਿੱਚੋਂ ਮੁੜ੍ਹਕੇ ਦੀ ਸੜਾਂਦ ਦਾ ਮੁਸ਼ਕ ਆਉਣ ਕਰਕੇ ਮੈਂ ਓਨਾ ਚਿਰ ਹੀ ਉਸ ਦੀ ਮੋਹ-ਭਰੀ ਜੱਫੀ ਵਿਚ ਰਹਿ ਸਕਿਆ ਜਿੰਨਾ ਚਿਰ ਮੈਂ ਆਪਣਾ ਨੱਕ ਬੰਦ ਰੱਖ ਸਕਿਆ। ਵਿਹੜੇ ਵਿਚ ਬੈਠੀ ਉਹ ਜਾਂ ਤਾਂ ਆਪਣੀ ਕੋਈ ਨਾ ਕੋਈ ਮੰਗ ਪੂਰੀ ਕਰਾਉਣ ਲਈ ਟਾਹਰਾਂ ਮਾਰਦੀ ਰਹਿੰਦੀ, ਗਾਲ੍ਹਾਂ ਕੱਢਦੀ ਰਹਿੰਦੀ—ਵੇ ਮਰ ਜਾਣਿਆ, ਨਿਜ ਜੰਮਦੋਂ, ਵੇ ਔਂਤਰਿਆ (ਗਾਲ੍ਹਾਂ ਦੇ ਅਰਥ ਬਿਲਕੁਲ ਉਲਟ ਹੁੰਦੇ, ਜਿਵੇਂ ਵੇ ਜੀਉਣ ਜੋਗਿਆ, ਤੇਰੀ ਵੇਲ ਹਰੀ ਰਹੇ, ਆਦਿ) ਤੇ ਜਾਂ ਆਪਣੀ ਨੂੰਹ ਨੂੰ ਹਦਾਇਤਾਂ ਦੇਂਦੀ ਰਹਿੰਦੀ, ਜੋ ਹਮੇਸ਼ਾ ਅਣਸੁਣੀਆਂ ਰਹਿੰਦੀਆਂ। ਉਸ ਦੇ ਕੰਨਾਂ ਵਿਚ ਪਈਆਂ ਹੋਈਆਂ ਵੱਡੀਆਂ-ਵੱਡੀਆਂ ਚਾਂਦੀ ਦੀਆਂ ਵਾਲੀਆਂ ਹਿਲੋਰੇ ਖਾਂਦੀਆਂ ਰਹਿੰਦੀਆਂ। ਵਾਲੀਆਂ ਨੇ ਉਸ ਦੇ ਕੰਨਾਂ ਵਿਚ ਰੋਸ਼ਨਦਾਨਾਂ ਜਿੱਡੇ ਮਘੋਰੇ ਪਾ ਛੱਡੇ ਸਨ। ਉਸ ਦੇ ਮੂੰਹ ਉੱਤੇ ਝੁਰੜੀਆਂ ਦੀਆਂ ਇਕ

ਦੂਜੀ ਨੂੰ ਕੱਟਦੀਆਂ ਬੇਸ਼ੁਮਾਰ ਲੀਕਾਂ ਦੇ ਅਨੇਕ ਤਿਕੋਨਾਂ ਤੇ ਚੁਕੋਨਾਂ ਤੋਂ ਇਲਾਵਾ, ਜਿੰਨੀ ਤਰ੍ਹਾਂ ਦੇ ਆਕਾਰ ਤੇ ਖ਼ਾਨੇ ਤੇ ਅੱਧ-ਗੋਲਾਈਆਂ ਪੈਦਾ ਕੀਤੀਆਂ ਹੋਈਆਂ ਸਨ, ਉਨ੍ਹਾਂ ਦਾ ਸੌਂਵਾਂ ਹਿੱਸਾ ਵੀ ਸਾਡੀ ਜੁਮੈਟਰੀ ਦੀ ਕਿਤਾਬ ਵਿਚ ਨਹੀਂ ਸੀ ਮਿਲਦਾ।

ਨਾਨੀ ਦੀਆਂ ਤਿੰਨ ਧੀਆਂ ਸਨ ਤੇ ਇਕ ਮੁੰਡਾ। ਵੱਡੀ ਨਰੈਣੋ, ਦੂਜੀ ਵੀਰਾਂ (ਵੀਰਾਂ ਵਾਲੀ) ਤੇ ਤੀਜੀ ਨ੍ਹਾਮੋ (ਹਰਨਾਮ ਕੌਰ)। ਵੀਰਾਂ, ਮੇਰੀ ਬੇਬੇ ਦਾ ਪੇਕਾ ਨਾਂ ਸੀ। ਮਗਰੋਂ ਸਹੁਰਾ ਨਾਂ ਬਣਿਆ ਜਸਵੰਤ ਕੌਰ। ਮੁੰਡੇ ਦਾ ਨਾਂ ਸੀ ਸ਼ੇਰ ਸਿੰਘ। ਵੱਡੀ ਮਾਸੀ ਤੇ ਮਾਮੇ ਦੀਆਂ ਸ਼ਕਲਾਂ ਕਾਫ਼ੀ ਮਿਲਦੀਆਂ ਸਨ, ਰੰਗ ਵੀ ਦੁਹਾਂ ਦਾ ਪੱਕਾ ਸੀ ਪਰ ਰੱਤ ਨਾਲ ਝਮ-ਝਮ ਕਰਦਾ। ਮੇਰੀ ਬੇਬੇ ਕਣਕਵੰਨੀ ਸੀ ਤੇ ਛੋਟੀ ਮਾਸੀ, ਹਰਨਾਮ ਕੌਰ ਨੂੰ ਭਰਾ ਤੇ ਭੈਣਾਂ ਦੇ ਮੁਕਾਬਲੇ ਵਿਚ ਗੋਰੀ ਕਿਹਾ ਜਾ ਸਕਦਾ ਸੀ। ਭੈਣਾਂ ਵਿੱਚੋਂ ਬੇਬੇ ਸਭ ਤੋਂ ਲੰਮੀ ਤੇ ਮਾਸੀ ਹਰਨਾਮ ਕੌਰ ਤਿੰਨਾਂ ਭੈਣਾਂ ਵਿੱਚੋਂ ਕੁੱਝ ਛੁਟੇਰੇ ਕੱਦ ਦੀ ਸੀ। ਮਾਮੇ ਦਾ ਕੱਦ ਛੇ ਫ਼ੁੱਟ ਤੋਂ ਉੱਪਰ ਤੇ ਦੇਹ ਬੜੀ ਭਾਰੀ, ਥਲ ਥਲ ਕਰਦਾ ਮਾਸ ਦਾ ਪਹਾੜ। ਤੁਰਦਾ ਤਾਂ ਧਰਤੀ ਲਿਫ਼-ਲਿਫ਼ ਜਾਂਦੀ। ਛਾਤੀ ਉੱਤੇ ਭੈਣਾਂ ਨਾਲੋਂ ਵੀ ਵੱਡੀਆਂ ਥੈਲੀਆਂ ਲਟਕਦੀਆਂ ਸਨ। ਫ਼ਰਕ ਬੱਸ ਏਨਾ ਕੁ ਹੀ ਸੀ ਕਿ ਮਾਮੇ ਦੀਆਂ ਛਾਤੀਆਂ ਵਿਚ ਦੁੱਧ ਨਹੀਂ ਸੀ। ਢਿੱਡ ਗ਼ੁਬਾਰੇ ਵਾਂਗ ਫੁੱਲਿਆ ਹੋਇਆ। ਸਿੱਧਾ ਖੜਾ ਮਾਮਾ ਆਪਣੇ ਪੈਰ ਨਹੀਂ ਸੀ ਵੇਖ ਸਕਦਾ। ਅਸਲ ਵਿਚ ਉਸ ਲਈ ਕੋਡਾ ਹੋਣਾ ਸੰਭਵ ਹੀ ਨਹੀਂ ਸੀ। ਘਰ ਬੈਠਾ ਮੰਡੀ ਦੀਆਂ ਤੇ ਆਲੇ-ਦੁਆਲੇ ਦੇ ਪਿੰਡਾਂ ਦੀਆਂ ਸਵਾਣੀਆਂ ਦੇ ਕਸ਼ਟ ਨਿਵਾਰਣ ਲਈ ਮੰਤਰ ਲਿਖ ਲਿਖ ਦੇਈ ਜਾਂਦਾ ਤੇ ਤੰਤਰ ਵਾਲਾ ਕਾਗ਼ਜ਼ ਪਾਣੀ ਵਿਚ ਘੋਲ ਕੇ ਪੀਣ ਜਾਂ ਦਲ੍ਹੀਜ ਦੇ ਬਾਹਰ ਦੱਬ ਦੇਣ ਦੀਆਂ ਹਿਦਾਇਤਾਂ ਦੇ-ਦੇ ਕੇ ਤੋਰੀ ਜਾਂਦਾ। ਮੰਗਦਾ ਕੁੱਝ ਨਾ, ਪਰ ਜੋ ਦਾਣਾ-ਫੱਕਾ, ਰੇਜਾ ਜਾਂ ਨਕਦੀ, ਕੋਈ ਚੁੰਗ ਦੇ ਜਾਂਦੀ, ਉਹ ਇਕ ਪਾਸੇ ਰੱਖੀ ਜਾਂਦਾ। ਮਾਮੀ ਦੀ ਇੱਲ-ਅੱਖ ਇਸੇ ਤਾੜ ਵਿਚ ਰਹਿੰਦੀ ਕਿ ਚੁੰਗਾਂ ਕਦ ਜਾਣ ਤੇ ਉਹ ਆਏ ਮਾਲ ਉੱਤੇ ਕਦ ਹੱਥ ਸਾਫ਼ ਕਰੇ। ਮਾਮਾ ਗੁਜ਼ਾਰੇ ਜੋਗੀ ਗੁਰਮੁਖੀ ਹੀ ਜਾਣਦਾ ਸੀ। ਉਸ ਨੇ ਸਾਰੇ ਮੰਤਰ-ਤੰਤਰ ਇਕ ਕਾਪੀ ਵਿਚ ਲਿਖੇ-ਵਾਹੇ ਹੋਏ ਸਨ ਤੇ ਜਿੱਥੋਂ ਵੀ ਕਿਤੋਂ ਕੋਈ ਹੋਰ ਮੰਤਰ ਲੱਭਦਾ, ਇਸੇ ਕਾਪੀ ਵਿਚ ਵਧਾਈ ਜਾਂਦਾ, ਬਿਨਾਂ ਅਜ਼ਮਾਏ, ਉਸ ਨੂੰ ਪ੍ਰਮਾਣਿਕ ਮੰਨ ਕੇ। ਮਾਮਾ, ਪੇਸ਼ੇ ਵਜੋਂ ਗ੍ਰੰਥੀ ਸੀ ਤੇ ਅਖੰਡ ਪਾਠ ਜਾਂ ਸਧਾਰਨ ਪਾਠ ਲਈ ਲੋਕਾਂ ਦਿਆਂ ਘਰਾਂ ਵਿਚ ਜਾਂਦਾ ਤੇ ਘਿਆਲੇ ਖਾਣੇ ਛਕਦਾ ਰਹਿੰਦਾ। ਐਕਟਰ ਪਿਰਥੀ ਰਾਜ ਵਾਂਗ ਉਹ ਘਿਘਿਆ ਕੇ ਬੋਲਦਾ, ਜਿਵੇਂ ਸੰਘ ਵਿੱਚੋਂ ਖੁਰਚ ਕੇ [illegible] ਅਵਾਜ਼ ਕੱਢ ਰਿਹਾ ਹੋਵੇ।

ਮਾਮਾ ਛਿਆਂ ਫ਼ੁਟਾਂ ਤੋਂ ਜਿੰਨੀਆਂ ਉਂਗਲਾਂ ਉੱਪਰ ਸੀ, ਮਾਮੀ ਤਿੰਨ ਫ਼ੁਟ ਤੋਂ ਮਸਾਂ ਓਨੀਆਂ ਕੁ ਉਂਗਲਾਂ ਹੀ ਵਧ ਹੋਵੇਗੀ। ਸਾਡੀ ਨਾਨੀ ਵਾਂਗ, ਮਾਮੀ ਨੇ ਵੀ ਕੰਨਾਂ ਵਿਚ ਚਾਂਦੀ ਦੀਆਂ ਵੱਡੀਆਂ-ਵੱਡੀਆਂ ਵਾਲੀਆਂ ਪਾਈਆਂ ਹੋਈਆਂ ਸਨ, ਜਿਨ੍ਹਾਂ ਦੇ ਭਾਰ ਨਾਲ ਦੁਹਾਂ ਕੰਨਾਂ ਦੇ ਲੰਗਾਰ ਲੱਥੇ ਹੋਏ ਸਨ। ਉਸ ਦੀ ਇਕ ਨਾਸ ਵਿਚ ਸੋਨੇ ਦਾ ਕੋਕਾ ਸੀ, ਤਾਰੇ ਦੀ ਸ਼ਕਲ ਦਾ ਤੇ ਬਾਹਵਾਂ ਚੂੜੀਆਂ ਨਾਲ ਭਰੀਆਂ ਹੁੰਦੀਆਂ ਸਨ। ਉਸ ਨੂੰ ਗਹਿਣਿਆਂ ਦਾ ਬੜਾ ਸ਼ੌਕ ਸੀ। ਮਾਮੇ ਪਾਸੋਂ ਪੇਂਡੂ ਲੋਕ ਵਿਆਜ ਉੱਤੇ ਪੈਸੇ ਲੈ ਜਾਂਦੇ ਤੇ ਸੋਨੇ ਜਾਂ ਚਾਂਦੀ ਦੇ ਗਹਿਣੇ, ਜ਼ਮਾਨਤ ਵਜੋਂ, ਰੱਖ ਜਾਂਦੇ। ਇਹ ਗਹਿਣੇ ਵੇਖ ਕੇ ਮਾਮੀ ਨੂੰ ਲਾਲੀਆਂ ਚੜ੍ਹ ਜਾਂਦੀਆਂ ਪਰ ਇਨ੍ਹਾਂ ਨੂੰ ਰੱਖਣ ਲਈ ਉਸ ਨੇ ਉਹੀ ਬੈਂਕ ਲੱਭੇ ਹੋਏ ਸਨ, ਜਿਨ੍ਹਾਂ ਦੀ ਦੱਸ ਉਸ ਨੂੰ ਨਾਨਕੇ ਤੇ ਸਹੁਰੇ ਘਰ ਦੀਆਂ ਸਿਆਣੀਆਂ ਪਾਸੋਂ ਪਈ

ਹੋਈ ਸੀ। ਉਹ ਇਹ ਸਾਰੇ ਗਹਿਣੇ ਪਾਉਂਦੀ ਕੋਰੇ ਕੁੱਜੇ ਵਿਚ ਤੇ ਛੂਣੀ ਨਾਲ ਕੱਜ-ਸਵਾਰ ਕੇ, ਘਰਦਿਆਂ ਤੋਂ ਉਹਲੇ, ਦੱਬ ਛੱਡਦੀ ਚੁੱਲ੍ਹੇ ਦੇ ਥੱਲੇ, ਪੌੜੀਆਂ ਵਿਚ ਜਾਂ ਹੋਰ ਅਜਿਹੀਆਂ ਹੀ ਥਾਵਾਂ ਉੱਤੇ, ਜਿਨ੍ਹਾਂ ਬਾਰੇ ਕਿਸੇ ਨੂੰ ਸ਼ੱਕ ਨਹੀਂ ਸੀ ਪੈ ਸਕਦਾ ਤੇ ਇਸ ਖ਼ਜ਼ਾਨੇ ਨੂੰ ਹਵਾ ਓਦੋਂ ਹੀ ਲਵਾਉਂਦੀ ਜਦੋਂ ਕੋਈ ਅਸਾਮੀ, ਵਿਆਜ ਸਮੇਤ, ਮੂਲ ਵਾਪਸ ਕਰਨ ਆਉਂਦੀ। ਮਾਮੀ ਗਰੀਬਾਂ ਪਾਸੋਂ ਆਏ ਇਹ ਸਾਰੇ ਗਹਿਣੇ, ਆਪਣੇ ਗਹਿਣਾ-ਭੰਡਾਰ ਦਾ ਭਾਗ ਸਮਝ ਕੇ ਦੱਬ ਛੱਡਦੀ ਕਿਉਂਕਿ ਵਿਆਜ ਏਨਾ ਹੋ ਜਾਂਦਾ ਸੀ ਕਿ ਕੋਈ ਵਿਰਲਾ ਪੇਂਡੂ ਹੀ ਆਪਣੇ ਗਹਿਣੇ ਲੈਣ ਲਈ ਮੁੜਦਾ ਸੀ। ਆਪਣੇ ਨਿੱਕੇ-ਨਿੱਕੇ ਪੈਰਾਂ ਕਰਕੇ ਉਹ ਪੁਰਾਣੇ ਚੀਨ ਦੀ ਸਰਬੋਤਮ ਸੁੰਦਰੀ ਮੰਨੀ ਜਾ ਸਕਦੀ ਸੀ ਪਰ ਮੁਸ਼ਕਲ ਇਹ ਸੀ ਕਿ ਉਸ ਦੇ ਪੈਰ ਮਰੁੰਡੇ ਹੋਏ ਸਨ ਅਤੇ ਤੁਰਨ ਲੱਗਿਆਂ ਉਸ ਨੂੰ ਪੈਰਾਂ ਦੇ ਬਾਹਰਲੇ ਕੰਢਿਆਂ ਉੱਤੇ ਭਾਰ ਪਾ ਕੇ ਤੁਰਨਾ ਪੈਂਦਾ ਸੀ। ਆਪਣੇ ਕੱਦ ਦੇ ਮੁਕਾਬਲੇ ਵਿਚ ਉਸ ਦੀ ਦੇਹ ਕੁੱਝ ਭਾਰੀ ਸੀ, ਇਸ ਲਈ ਹਰ ਵੇਲੇ ਗੋਡਿਆਂ ਦਾ ਰੋਣਾ ਰੋਂਦੀ ਰਹਿੰਦੀ ਤੇ ਜਦ ਤੁਰਦੀ ਲੰਗਾ ਕੇ ਤੁਰਦੀ। ਜਵਾਨੀ ਵੇਲੇ ਉਸ ਦੀ ਕੁੱਖ ਨਰ ਭੂਣਾਂ ਦੇ ਪੁੰਗਾਰੇ ਲਈ ਹਰ ਵੇਲੇ ਤਿਆਰ ਰਹਿੰਦੀ ਹੋਵੇਗੀ। ਬੜੀ ਤਿੱਖੀ ਇੱਛਾ ਦੇ ਬਾਵਜੂਦ, ਉਹ ਕੋਈ ਕੁੜੀ ਨਾ ਜੰਮ ਸਕੀ ਪਰ ਜਿਹੜੇ ਸੱਤ ਵਿਅਮ ਕੱਟੇ, ਉਨ੍ਹਾਂ ਸੱਤਾਂ ਵਿਚ ਹੀ ਪੁੱਤਰਾਂ ਦਾ ਹੀ ਅਵਤਰਣ ਹੁੰਦਾ ਰਿਹਾ। ਪੁੱਤਰਾਂ ਵਿੱਚੋਂ ਕੱਦ ਦੇ ਮਾਮਲੇ ਵਿਚ ਪੂਰੀ ਤਰ੍ਹਾਂ ਨਾ ਕੋਈ ਪਿਉ ਉੱਤੇ ਗਿਆ, ਨਾ ਮਾਂ ਉੱਤੇ, ਪਰ ਵਿਆਪਕ ਪ੍ਰਭਾਵ ਮਾਂ ਦਾ ਹੀ ਰਿਹਾ ਤੇ ਦੇਹ ਦੀ ਫੈਲ ਵੱਲੋਂ ਬਹੁਗਿਣਤੀ ਪਿਉ ਉੱਤੇ ਗਈ।

ਦੇਸ ਦੀ ਵੰਡ ਤੋਂ ਪਿੱਛੋਂ ਮਾਮੇ ਹੁਰੀਂ ਜਲਾਲਾਬਾਦ ਸਾਡੇ ਵਾਲੀ ਧਰਮਸਾਲ ਦੀ ਪਿਛਲੀ ਕੰਧ ਨਾਲ ਲੱਗਦੇ ਉਨ੍ਹਾਂ ਦੋ ਮਕਾਨਾਂ ਵਿਚ ਆ ਵੱਸੇ, ਜਿਹੜੇ ਬੇਬੇ ਜੀ ਨੇ ਆਪਣੇ ਗਹਿਣੇ ਵੇਚ ਕੇ ਸਾਡੇ ਦੁਹਾਂ ਭਰਾਵਾਂ ਲਈ ਉਸਾਰ ਲਏ ਸਨ। ਮਾਮੇ ਦੇ ਸ਼ਰਨਾਰਥੀ ਪਰਿਵਾਰ ਨੂੰ ਆਪਣੇ ਮਕਾਨਾਂ ਵਿਚ ਵਸਾਉਣ ਦੇ ਪਿੱਛੇ ਬੇਬੇ ਜੀ ਦੀ ਰਹਿਮਦਿਲ ਉਦਾਰਤਾ ਕੰਮ ਕਰ ਰਹੀ ਸੀ ਕਿਉਂਕਿ ਕਿਰਾਇਆ ਨਹੀਂ ਸੀ ਲਿਆ ਜਾਣਾ।

ਬੇਬੇ ਕਿੰਨੀ ਉਮਰ ਤਕ ਪੇਕੇ ਰਹੀ ਤੇ ਕਦੋਂ ਉਸ ਦੇ ਹੱਥ ਪੀਲੇ ਕਰ ਕੇ ਉਸ ਨੂੰ ਸਤਲੁਜੋਂ ਪਾਰ ਤੋਰ ਦਿੱਤਾ ਗਿਆ, ਮੈਨੂੰ ਨਹੀਂ ਪਤਾ। ਵਿਆਹ ਮੁੱਲ ਦਾ ਸੀ ਕਿ ਪੁੰਨ ਦਾ, ਇਹ ਵੀ ਪਤਾ ਨਹੀਂ। ਮੈਂ ਤਾਂ ਪੂਰੇ ਯਕੀਨ ਨਾਲ ਇਹ ਵੀ ਨਹੀਂ ਕਹਿ ਸਕਦਾ ਕਿ ਬੇਬੇ ਜੀ ਦਾ ਵਿਆਹ ਪਹਿਲਾਂ ਕਿਸੇ ਨੱਥਾ ਸਿੰਘ ਨਾਂ ਦੇ ਬੰਦੇ ਨਾਲ ਹੋਇਆ ਸੀ ਕਿ ਨਹੀਂ। ਇਸ ਗੱਲ ਦਾ ਬੜਾ ਸਰਸਰੀ ਜਿਹਾ ਜ਼ਿਕਰ ਮੇਰੇ ਨਾਲ ਮੇਰੇ ਮਾਮੇ ਦੇ ਇਕ ਪੁੱਤਰ ਮੂਲਾ ਸਿੰਘ ਨੇ, ਇਕ ਵਾਰੀ ਓਦੋਂ ਕੀਤਾ ਸੀ, ਜਦੋਂ ਮੈਂ ਉਨ੍ਹਾਂ ਨੂੰ ਮਿਲਣ ਵਾਸਤੇ ਜਲਾਲਾਬਾਦ ਗਿਆ ਹੋਇਆ ਸਾਂ। ਭਾਈਆ ਜੀ ਦਾ ਜੱਦੀ ਪਿੰਡ 'ਬੁੰਗਾ ਖ਼ਾਨ ਸਿੰਘ', ਸੋਢੀਵਾਲੇ ਤੋਂ ਦੂਰ ਨਹੀਂ ਸੀ ਤੇ ਕੋਈ ਵੱਡੀ ਗੱਲ ਨਹੀਂ ਕਿ ਦੋ ਗੁੰਥੀ ਟੱਬਰ, ਮੇਰੇ ਦਾਦਕੇ ਤੇ ਮੇਰੇ ਨਾਨਕੇ, ਪਹਿਲਾਂ ਤੋਂ ਹੀ ਇਕ ਦੂਜੇ ਦੇ ਜਾਣੂੰ ਹੋਣ। ਸੋ ਜਿਸ ਤਰ੍ਹਾਂ ਵੀ ਮੇਰੇ ਭਾਈਆ ਜੀ ਦਾ ਮੇਰੇ ਬੇਬੇ ਜੀ ਨਾਲ ਸੰਜੋਗ ਹੋਇਆ, ਉਹ ਮੇਰੇ ਨਾਨਕਿਆਂ ਦੀ ਮਰਜ਼ੀ ਨਾਲ, ਨੱਥਾ ਸਿੰਘ ਤੋਂ ਬਾਹਰੋ-ਬਾਹਰ ਹੀ ਹੋਇਆ ਹੋਵੇਗਾ। ਭਾਈਆ ਜੀ ਨੂੰ ਜੀਵਨ-ਸਾਥਣ ਮਿਲ ਜਾਣ ਨਾਲ ਮੌਜ ਹੋ ਗਈ ਹੋਵੇਗੀ; ਛੜੇ ਦਾ ਘਰ ਵੱਸ ਗਿਆ ਸੀ, ਨਹੀਂ ਤਾਂ ਕੁੜੀਆਂ ਦੀ ਥੁੜ ਵਾਲੇ ਦੇਸ ਵਿਚ, ਮਿਲਖ ਤੋਂ ਬਿਨਾਂ, ਮਾਂ-ਪਿਉ ਵਿਹੂਣੇ, ਬੇਕਾਰ ਜੁਆਨ ਦੇ ਲੜ ਆਪਣੀ ਜੁਆਨ ਕੁਆਰੀ ਧੀ ਕਿਸ ਨੇ ਲਾਉਣੀ ਸੀ ? ਮੇਰੇ ਨਾਨੇ

ਤੇ ਮਾਮੇ ਨੂੰ ਤਾਂ ਮੌਜ ਹੋਣੀ ਹੀ ਸੀ ਕਿਉਂਕਿ ਉਨ੍ਹਾਂ ਦੇ ਸਿਆਣੂਆਂ ਵਿੱਚੋਂ ਹੀ, ਉਨ੍ਹਾਂ ਦੇ ਇਲਾਕੇ ਦਾ ਹੀ, ਇਕ ਸੁਨੱਖਾ ਕੁਆਰਾ ਤੇ ਹਾਣ ਦਾ ਮੁੰਡਾ ਲੱਭ ਗਿਆ ਸੀ ਤੇ ਸੰਕਟ ਵਿਚ ਫਸੀ, ਦਰਦ-ਸਨੇਹੇ ਘੱਲਦੀ ਧੀ-ਭੈਣ ਨੂੰ ਨਰਕ ਵਿੱਚੋਂ ਕੱਢਣ ਵਿਚ ਸਫਲਤਾ ਮਿਲ ਗਈ ਸੀ। ਕੋਈ ਵੱਡੀ ਗੱਲ ਨਹੀਂ, ਸਹੁਰਿਆਂ ਦੀ ਸਲਾਹ ਨਾਲ ਹੀ ਭਾਈਆ ਜੀ, ਜਲਾਲਾਬਾਦ ਦੇ ਗੁਰਦੁਆਰੇ ਨੂੰ ਤਾਲਾ ਲਾ ਕੇ ਪਹਿਲਾਂ ਪਟਿਆਲੇ ਆ ਟਿਕੇ ਹੋਣ ਤੇ ਫੇਰ ਗ੍ਰੰਥੀ ਦੀ ਖ਼ਾਲੀ ਪਈ ਅਸਾਮੀ ਭਰਨ ਲਈ 'ਲੱਕੀ ਮਰਵਤ' ਜ਼ਿਲਾ ਬੰਨੂੰ, ਸੂਬਾ ਸਰਹੱਦ (ਹੁਣ ਪਾਕਿਸਤਾਨ) ਚਲੇ ਗਏ ਹੋਣ।

ਬੇਬੇ ਜੀ ਲਈ ਲੱਕੀ ਮਰਵਤ ਸਾਕ-ਸੰਬੰਧੀਆਂ ਤੋਂ ਬਹੁਤ ਦੂਰ ਸੀ, ਧੀ-ਭੈਣ ਲਈ ਸਾਡੇ ਮੁਹਾਵਰਿਆਂ ਵਿਚ ਕਲਪੀ ਹੋਈ ਦੂਰੀ ਤੋਂ ਵੀ ਦੂਰ—'ਜਾ ਧੀਆ ਰਾਵੀ, ਨਾ ਕੋਈ ਆਵੀ ਤੇ ਨਾ ਕੋਈ ਜਾਵੀ'। ਪਰ ਜਿਸ ਤਰ੍ਹਾਂ ਦਾ ਸੁਖ ਏਸ ਛੋਟੇ ਜਿਹੇ ਸ਼ਹਿਰ ਵਿਚ ਮੇਰੀ ਮਾਂ ਨੂੰ ਮਿਲਿਆ, ਉਹ ਇਸ ਤੋਂ ਪਹਿਲਾਂ ਪੇਕੇ ਜਾਂ ਸਹੁਰੇ ਰਹਿੰਦਿਆਂ, ਕਦੀ ਉਸ ਦੇ ਸੁਫ਼ਨੇ ਵਿਚ ਵੀ ਨਹੀਂ ਸੀ ਆਇਆ ਹੋਣਾ। ਭਾਈਆ ਜੀ ਨੇ ਜਾਂਦਿਆਂ ਹੀ ਲੱਕੀ ਮਰਵਤ ਦੀ ਛੋਟੀ ਜਿਹੀ ਪਰ ਸੰਗਠਿਤ ਸਿੱਖ ਸੰਗਤ ਦੇ ਦਿਲ ਜਿੱਤ ਲਏ ਸਨ। ਸਾਰਿਆਂ ਵੱਲੋਂ ਮਾਣ ਮਿਲ ਰਿਹਾ ਸੀ; ਜਿਸ ਦੀ ਭਾਈਵਾਲ ਬਣ ਰਹੀ ਸੀ ਮੇਰੀ ਮਾਂ। ਖਾਣ ਨੂੰ ਅੱਛਾ, ਪਹਿਨਣ ਨੂੰ ਅੱਛਾ, ਸਿਰ ਦੇ ਸਾਈਂ ਨਾਲ ਬਣੀ ਹੋਈ, ਵਿਹੜਾ ਬਾਲਾਂ ਦੀ ਲੀਲ੍ਹਾ ਨਾਲ ਖਿੜਿਆ ਹੋਇਆ। ਘਰੋਂ ਬਾਹਰ ਪੈਰ ਧਰੋ ਤਾਂ ਹਰ ਇਕ ਵੱਲੋਂ ਖਿੜੇ ਮੱਥੇ ਸੁਆਗਤ। ਨਿੱਕਾ ਜਿਹਾ ਸੁਰਗ ਦਾ ਟੋਟਾ ਬਣਿਆ ਹੋਇਆ ਸੀ ਉਸ ਲਈ ਸਿੰਘ ਸਭਾ ਦਾ ਗੁਰਦੁਆਰਾ, ਪਰ ਉਸ ਨੂੰ ਕੀ ਪਤਾ ਸੀ, ਉਸ ਦਾ ਖਿੜਿਆ ਹੋਇਆ ਚਮਨ ਹੋਣੀ ਨੂੰ ਬਿਲਕੁਲ ਨਹੀਂ ਸੀ ਭਾ ਰਿਹਾ। ਇਕ ਦਿਨ, ਜਦੋਂ ਸਭ ਕੁੱਝ ਅੱਗੇ ਵਾਂਗ ਠੀਕ-ਠਾਕ ਸੀ, ਉਸ ਦੇ ਵੱਸਦੇ-ਰਸਦੇ ਘਰ ਉੱਤੇ ਕੜਕਦੀ, ਸਾੜਦੀ, ਫੂਕਦੀ ਬਿਜਲੀ ਆ ਡਿੱਗੀ। ਰਾਤੋ-ਰਾਤ, ਚੰਗਾ ਰਹਿਣ, ਚੰਗਾ ਖਾਣ ਤੇ ਚੰਗਾ ਪਹਿਨਣ ਅਤੀਤ ਦੀਆਂ ਗੱਲਾਂ ਬਣ ਗਈਆਂ। ਜਿਹੜਾ ਸਿਰ ਦਾ ਸਾਈਂ ਉਸ ਨੂੰ ਧ੍ਰੂ ਤਾਰਾ ਲੱਗਦਾ ਸੀ, ਪਲਾਂ-ਛਿਨਾਂ ਵਿਚ ਮਿੱਟੀ ਦੀ ਮੁੱਠੀ ਨਾਲੋਂ ਵੀ ਗਿਆ-ਗੁਜ਼ਰਿਆ ਬਣ ਗਿਆ। ਜਿਹੜੇ ਬੱਚੇ ਘਰ ਦੀ ਰੌਣਕ ਸਨ, ਸਫ਼ਰ ਦਾ ਭਾਰ ਬਣ ਗਏ। ਲੱਕੀ ਵਿਚ ਰਹਿ ਕੇ ਹੋਸ਼-ਹਵਾਸ ਗਵਾ ਚੁੱਕੇ ਪਤੀ ਦਾ ਇਲਾਜ ਕਰਵਾਇਆ, ਫੇਰ ਭੈਣਾਂ ਕੋਲ ਰੁਲੀ। ਜਿਸ ਕਿਸੇ ਨੇ ਵੀ ਸਿਆਣੇ ਦੀ ਦੱਸ ਪਾਈ, ਔਖੀ ਹੋਈ, ਭਾਵੇਂ ਸੌਖੀ, ਓਥੇ ਜ਼ਰੂਰ ਪੁੱਜੀ। ਕੋਈ ਉਹੜ-ਪੁਹੜ ਨਾ ਛੱਡਿਆ, ਪਰ ਜਦੋਂ ਤਿੰਨ ਨਿੱਕੇ ਨਿੱਕੇ ਬਾਲਾਂ ਨਾਲ, ਪਾਗਲ ਘਰ-ਵਾਲੇ ਨੂੰ ਥਾਂ-ਥਾਂ ਚੁੱਕੀ ਫਿਰਨਾ ਅਸੰਭਵ ਹੋ ਗਿਆ ਤਾਂ ਪਾਗਲਖ਼ਾਨੇ ਦੀ ਓਟ ਲਈ। ਓਦੋਂ ਕੁੱਝ ਚਿਰ ਲਾਹੌਰ ਨੂੰ ਅੱਡਾ ਬਣਾ ਕੇ ਕਿਸੇ ਨੌਕਰੀ ਦੀ ਤਲਾਸ਼ ਵਿਚ ਦਰ-ਦਰ ਦੇ ਧੱਕੇ ਖਾਧੇ। ਰਾਤ ਨੂੰ ਅਸੀਂ ਡੇਹਰਾ ਸਾਹਿਬ ਤੋਂ ਲੰਗਰ ਛਕਦੇ ਤੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਦੀ ਕਿਸੇ ਨੁੱਕਰ ਵਿਚ ਜਾਂ ਗੁਰਦੁਆਰੇ ਦੀ ਕਿਸੇ ਕਿਆਰੀ ਵਿਚ ਲੱਕ ਸਿੱਧੇ ਕਰ ਲੈਂਦੇ ਤੇ ਜਿਸ ਦਾਨੀ ਦੇ ਦੁਆਰੇ ਦੀ ਕੋਈ ਦੱਸ ਪਾਉਂਦਾ, ਸਵੇਰੇ ਪੁੱਛਦੇ-ਪੁਛਾਉਂਦੇ ਓਥੇ ਜਾ ਦਸਤਕ ਦੇਂਦੇ।

ਬੇਬੇ ਨੇ ਹਰ ਅਣਪਛਾਤੇ ਦਾਤੇ ਨੂੰ ਆਪਣੀ ਦੁਖ-ਭਰੀ ਦਾਸਤਾਨ ਸੁਣਾਉਣੀ ਤੇ ਨਾਮੁਰਾਦ ਹੋ ਕੇ ਫੇਰ ਆ ਗੁਰੂ ਦੇ ਦੁਆਰੇ ਮੱਥਾ ਟੇਕਣਾ। ਬੇਬੇ ਕਹਿੰਦੀ, ਮੈਨੂੰ ਭਾਂਡੇ ਮਾਂਜਣ ਲਈ ਰੱਖ ਲਓ, ਝਾੜ-ਪੂੰਝ ਲਈ ਰੱਖ ਲਓ, ਰਸੋਈ ਦੇ ਕੰਮ ਲਈ ਰੱਖ ਲਓ, ਚਪੜਾਸਗੀਰੀ

ਕਰਾ ਲਓ, ਮੈਂ ਹਰ ਕੰਮ ਕਰਨ ਲਈ ਤਿਆਰ ਹਾਂ; ਮੇਰੇ ਬੱਚੇ ਪਲ ਜਾਣ, ਤੁਹਾਡਾ ਭਲਾ ਹੋਵੇਗਾ। ਪਰ ਕੰਮ ਦੇਣ ਲਈ ਕਿਸੇ ਦਾਤੇ ਵੱਲੋਂ ਹਾਮੀ ਨਹੀਂ ਸੀ ਭਰੀ ਜਾਂਦੀ।

ਇਨ੍ਹਾਂ ਹੀ ਦਿਨਾਂ ਵਿਚ ਕਿਸੇ ਨੇ ਸ. ਅਮਰ ਸਿੰਘ 'ਸ਼ੇਰਿ-ਪੰਜਾਬ' ਦੀ ਦੱਸ ਪਾਈ। ਪੁੱਛਦੇ-ਪੁਛਾਉਂਦੇ, ਲੱਤਾਂ ਘੜੀਸਦੇ, ਅਸੀਂ ਉਨ੍ਹਾਂ ਦੇ ਘਰ ਪਹੁੰਚੇ। ਓਥੇ ਸ਼ਾਇਦ ਉਨ੍ਹਾਂ ਦੀ ਸੁਪਤਨੀ ਦੇ ਚਲਾਣੇ ਦਾ ਜਾਂ ਕਿਸੇ ਹੋਰ ਦਾ ਭੋਗ ਪੈਣਾ ਸੀ। ਭੀੜ-ਭੜੱਕਾ, ਰੌਣਕਾਂ, ਫ਼ਤਿਹ-ਫ਼ਤੂਹੀਆਂ, ਹੱਥ-ਘੁੱਟਣੀਆਂ। ਅਸੀਂ ਸਭ ਤੋਂ ਪਿੱਛੇ ਦਰੀਆਂ ਤੋਂ ਥੱਲੇ ਬੈਠੇ ਸਾਂ। ਜਦੋਂ ਸਾਰੇ ਚਲੇ ਗਏ, ਬੇਬੇ ਸ. ਅਮਰ ਸਿੰਘ ਦੇ ਪੇਸ਼ ਹੋ ਗਈ ਤੇ ਭਾਂਡੇ ਮਾਂਜਣ ਦੀ ਨੌਕਰੀ ਲਈ ਤਰਲਾ ਮਾਰਿਆ। ਸਰਦਾਰ ਸਾਹਿਬ ਨੇ ਸੁਣੀ ਨੂੰ ਅਣਸੁਣੀ ਕੀਤਾ ਤੇ ਇਹ ਸਮਝ ਕੇ ਕੋਈ ਮੰਗਤੀ ਆ ਚੰਬੜੀ ਹੈ, ਬੇਬੇ ਨੂੰ ਤਗੜੀ ਝਿੜਕ ਪਾਈ। ਓਦੋਂ ਮੈਨੂੰ ਉਹ ਸਰਦਾਰ ਜ਼ਹਿਰ ਵਰਗਾ ਲੱਗਿਆ। ਬਾਅਦ ਵਿਚ ਜਦ ਕਦੀ ਵੀ ਮੈਂ 'ਸ਼ੇਰਿ ਪੰਜਾਬ' ਅਖ਼ਬਾਰ ਪੜ੍ਹਦਾ ਤਾਂ ਇਕ ਪਾਸੇ ਉਸ ਦੀ ਕਲਮ ਵਿੱਚੋਂ ਨਿਕਲਦੇ ਚੰਗਿਆੜੇ ਚੰਗੇ ਲੱਗਦੇ ਤੇ ਦੂਜੇ ਪਾਸੇ ਉਸ ਵੱਲੋਂ ਮੇਰੀ ਲਿਲ੍ਹਕੜੀਆਂ ਕੱਢਦੀ ਮਾਂ ਨੂੰ ਕੁੱਦ ਕੇ ਪੈ ਜਾਣ ਵਾਲਾ ਚਿਤਰ ਮੇਰੀਆਂ ਅੱਖਾਂ ਅੱਗੇ ਆ ਲਟਕਦਾ ਸੀ। ਹਰ ਕਿਸੇ ਨੂੰ ਦਿੱਸਦਾ ਸੀ, ਸ. ਅਮਰ ਸਿੰਘ ਜੀ ਨੂੰ ਵੀ ਦਿੱਸਦਾ ਹੀ ਹੋਵੇਗਾ, ਕਿ ਇਹ ਮਾਈ ਕੰਮ ਹੀ ਨਹੀਂ, ਸਿਰ-ਲੁਕਾਈ ਦੀ ਵੀ ਮੰਗ ਕਰ ਰਹੀ ਹੈ। ਕੰਮਪਤੀ ਨਾਂਹ ਕਰਦੇ ਨਾ ਥੱਕੇ ਤੇ ਬੇਬੇ ਨਾਂਹ ਸੁਣਦੀ ਨਾ ਥੱਕੀ। ਕਮਾਲ ਦਾ ਸੀ ਉਸ ਦਾ ਸਿਰੜ ਤੇ ਜਿਗਰਾ ਅਤੇ ਕਮਾਲ ਦਾ ਸੀ ਉਸ ਦਾ ਗੁਰੂ ਤੇ ਵਾਹਿਗੁਰੂ ਵਿਚ ਵਿਸ਼ਵਾਸ। ਉਹ ਕਹਿੰਦੀ,

"ਪੁੱਤਰ! ਜੇ ਪਹਿਲਾਂ ਪਤਾ ਹੋਵੇ ਬਈ ਫ਼ਲਾਣੀ ਥਾਂ ਕੰਮ ਮਿਲੇਗਾ ਤਾਂ ਸਿੱਧੇ ਓਥੇ ਨਾ ਪਹੁੰਚ ਜਾਈਏ? ਕੰਮ ਮਿਲੇਗਾ ਜ਼ਰੂਰ, ਪਰ ਵਾਹਿਗੁਰੂ ਪਹਿਲਾਂ ਸਾਡੇ ਸਬਰ ਨੂੰ ਤਾਂ ਅਜ਼ਮਾ ਲਵੇ।"

ਬੇਬੇ ਦੇ ਵਾਹਿਗੁਰੂ ਦਾ ਅਬਲਾਵਾਂ ਦੇ ਸਬਰ ਨੂੰ ਅਜ਼ਮਾਉਣ ਦਾ ਢੰਗ ਵੀ, ਨਿਰਸੰਦੇਹ, ਨਿਰਾਲਾ ਹੀ ਸੀ!

ਜਿਵੇਂ ਲੱਕੀ ਵਿਚ ਕਹਿਰ ਦੀ ਬਿਜਲੀ ਬੇਬੇ ਉੱਤੇ ਅਚਾਨਕ ਆ ਡਿੱਗੀ ਸੀ, ਬਿਲਕੁਲ ਓਸੇ ਤਰ੍ਹਾਂ ਲਾਹੌਰ ਵਿਚ ਮਿਹਰ ਦੀ ਸਤਰੰਗੀ ਪੀਂਘ ਦਾ ਝੂਟਾ ਵੀ ਬੇਬੇ ਜੀ ਨੂੰ ਬਿਲਕੁਲ ਅਚਾਨਕ ਹੀ ਮਿਲਿਆ। ਇਹ ਵੇਖ ਕੇ ਕਿ ਮੁਸੀਬਤਾਂ ਦੇ ਘੁੱਪ ਹਨੇਰੇ ਵਿਚ, ਜਦੋਂ ਚਾਨਣ ਦੀ ਫਿੱਕੀ ਤੋਂ ਫਿੱਕੀ ਲੀਕ ਵੀ ਨਹੀਂ ਦਿੱਸ ਰਹੀ ਹੁੰਦੀ, ਕੁਦਰਤ ਚਾਨਣ ਦਾ ਹੜ੍ਹ ਕਿਵੇਂ ਲੈ ਆਉਂਦੀ ਹੈ, ਬੰਦਾ ਹੱਕਾ-ਬੱਕਾ ਰਹਿ ਜਾਂਦਾ ਹੈ। ਜਿਸ ਨੇ ਅੱਖ ਦੀ ਫੋਰ ਵਿਚ ਅਣਮਿਣਵਾਂ ਕਹਿਰ ਢਾ ਦਿੱਤਾ ਸੀ, ਉਸ ਨੇ ਆਪਣੀ ਰਹਿਮਤ ਦਾ ਮੀਂਹ ਕਿਵੇਂ ਵਸਾਇਆ, ਇਹ ਵੀ ਇਕ ਅਜੀਬ ਪਰ ਦਿਲਚਸਪ ਕਹਾਣੀ ਹੈ:

ਇਕ ਵਾਰੀ ਜਦੋਂ ਅਸੀਂ ਸਾਰਾ ਟੱਬਰ, ਭਾਈਆ ਜੀ ਦੀ ਮੁਲਾਕਾਤ ਲਈ ਪਾਗਲਖ਼ਾਨੇ ਦੇ ਵੱਡੇ, ਡਰਾਉਣੇ, ਕਾਲੇ ਦੈਂਤ-ਗੇਟ ਦੇ ਬਾਹਰ ਬਣੇ ਖੁੱਥੜ ਜਿਹੇ ਵਾੜੇ ਵਿਚ ਲੱਗੇ ਹੋਏ ਬੋੜ੍ਹ ਦੀ ਛਾਂ ਵਿਚ ਭੁੰਜੇ ਬੈਠੇ, ਸੰਤਰੀ ਵੱਲੋਂ ਬੁਲਾਵੇ ਦੀ ਉਡੀਕ ਕਰ ਰਹੇ ਸਾਂ, ਤਾਂ ਮੰਜੇ ਉੱਤੇ ਲੇਟ ਕੇ ਸਸਤਾ ਰਹੇ ਓਥੇ ਦੇ ਇਕ ਛੋਟੇ ਕਰਮਚਾਰੀ ਨੇ, ਬੇਬੇ ਜੀ ਨੂੰ ਗੱਲੀਂ ਲਾ ਲਿਆ। ਚੇਤੇ ਨਹੀਂ, ਵਾਰਡਰ ਸੀ ਕਿ ਸਫ਼ਾਈ-ਸੇਵਕ, ਪਰ ਜੋ ਵੀ ਸੀ, ਹੁੱਕਾ ਗੁੜਗੁੜਾ ਰਿਹਾ ਸੀ। ਜਦੋਂ ਉਸ ਨੂੰ ਸਾਡੀ ਹਾਲਤ ਦਾ ਪਤਾ ਲੱਗਾ ਤਾਂ ਉਸ ਦਾ ਮਨ ਪਸੀਜ ਪਿਆ ਤੇ ਉਹ ਹਮਦਰਦੀ ਨਾਲ ਬੋਲਿਆ,

"ਬੀਬੀ! ਤੂੰ ਬਾਊ ਲਾਲ ਚੰਦ ਨੂੰ ਕਿਉਂ ਨਹੀਂ ਮਿਲਦੀ? ਆਹ ਨੇੜੇ ਦੀ ਬੋਰਸਟਲ ਜੇਲ੍ਹ ਵਿਚ ਦਰੋਗਾ ਲੱਗਾ ਹੋਇਐ। ਜੇਲ੍ਹ ਦੇ ਬਾਹਰਵਾਰ ਉਸ ਨੂੰ ਕੋਠੀ ਮਿਲੀ ਹੋਈ ਏ, ਰੱਜ ਕੇ ਭਲਾ ਮਾਣਸ ਏ। ਉਹ ਤੈਨੂੰ ਮੇਟਣ ਭਰਤੀ ਕਰ ਲਏਗਾ। ਜ਼ਨਾਨਾ ਜੇਲ੍ਹ ਵੀ ਆਹ ਸਾਡੇ ਗਵਾਂਢ ਏ। ਓਥੇ, ਸਾਡੇ ਵਾਂਗ ਡਿਊਟੀ ਦੇਣੀ ਪਊ। ਤੈਨੂੰ ਰਹਿਣ ਦੀ ਥਾਂ ਮਿਲ ਜਾਊ, ਤੇਰੇ ਬੱਚੇ ਪਲ ਜਾਣਗੇ।"

ਮੁਲਾਕਾਤ ਦੇ ਬਾਅਦ, ਪੁੱਛਦੀ-ਪੁਛਾਉਂਦੀ, ਬੇਬੇ ਕੁੜੀ ਨੂੰ ਕੁੱਛੜ ਚੁੱਕ ਕੇ ਤੇ ਸਾਨੂੰ ਸੱਜੇ-ਖੱਬੇ ਨਾਲ ਤੋਰ ਕੇ ਜਾ ਪਹੁੰਚੀ ਬਾਊ ਲਾਲ ਚੰਦ ਜੀ ਦੀ ਕੋਠੀ ਦੇ ਬਾਹਰ। ਸਿਖਰ ਦੁਪਹਿਰ ਸੀ, ਦੂਹਾਂ ਨਿਆਣਿਆਂ ਨੂੰ ਇਕ ਟਾਹਲੀ ਹੇਠ ਮੇਰੀ ਨਿਗਰਾਨੀ ਵਿਚ ਬਿਠਾ ਕੇ, ਉਹ ਆਪ ਕਾਨੇ ਦੀਆਂ ਚਿਕਾਂ ਨਾਲ ਕੱਜੇ ਹੋਏ ਬਰਾਂਡਿਆਂ ਵਾਲੀਆਂ ਕੋਠੀਆਂ ਵਿੱਚੋਂ, ਦੱਸੀ ਹੋਈ ਕੋਠੀ ਦੀ ਚਿਕ ਚੁੱਕ ਕੇ ਅੰਦਰ ਜਾ ਵੜੀ। ਖ਼ੁਸ਼ਕਿਸਮਤੀ ਨਾਲ ਬਾਊ ਜੀ ਘਰੇ ਹੀ ਸਨ ਤੇ ਜਾਗਦੇ ਸਨ। ਉਨ੍ਹਾਂ ਨਾਲ ਜੋ ਗੱਲ ਹੋਈ, ਉਹ ਬੇਬੇ ਜੀ ਨੇ ਬਾਹਰ ਆ ਕੇ ਸੰਖੇਪ ਵਿਚ ਦੱਸੀ। ਆਪਣੀ ਵਿੱਥਿਆ ਦਾ ਰੋਣਾ ਤਾਂ ਰੋਣਾ ਹੀ ਸੀ, ਸੋ ਰੋਈ ਤੇ ਮੇਟਣ ਵਾਲੀ ਦੱਸ ਬਾਰੇ ਗੱਲ ਕੀਤੀ। ਉਸ ਖ਼ੁਦਾ-ਤਰਸ ਬੰਦੇ ਦਾ ਮਨ ਵੀ ਪਸੀਜ ਪਿਆ। ਜਦੋਂ ਬੇਬੇ ਬਾਹਰ ਆਈ ਤਾਂ ਬਾਊ ਜੀ ਵੀ ਉਸ ਦੇ ਨਾਲ ਬਾਹਰ ਨਿਕਲੇ। ਸਾਡੇ ਵੱਲ ਵੇਖ ਕੇ ਬੋਲੇ,

"ਕੋਈ ਨਾ, ਬੀਬੀ! ਰਾਮ ਭਲੀ ਕਰੇਗਾ। ਜੇ ਪੁੱਛਿਆ ਜਾਏ ਤਾਂ ਅਜੇ ਇਨ੍ਹਾਂ ਨਿਆਣਿਆਂ ਬਾਰੇ ਕੋਈ ਗੱਲ ਨਹੀਂ ਕਰਨੀ।"

ਅਸੀਂ ਰਾਤੀਂ ਸ਼ਾਹ-ਆਲਮੀ ਦਰਵਾਜ਼ੇ ਦੇ ਬਾਹਰ ਚੌਕ ਦੇ ਕੋਲ, ਪਸਿੱਤੇ ਜਿਹੇ ਬਣੀ ਹੋਈ ਇਕ ਛੋਟੀ ਜਿਹੀ ਧਰਮਸਾਲ ਦੀ ਛੱਤ ਉੱਤੇ ਟਿਕੇ ਤੇ ਅਗਲੇ ਦਿਨ ਦੱਸੇ ਸਮੇਂ ਉੱਤੇ ਹਾਜ਼ਰ ਹੋਣ ਲਈ, ਬੇਬੇ ਜੀ ਨੇ ਸਾਨੂੰ ਬੋਰਸਟਲ ਜੇਲ੍ਹ ਤੋਂ ਜ਼ਨਾਨਾ ਜੇਲ੍ਹ ਵੱਲ ਜਾਂਦੀ ਪੱਕੀ ਸੜਕ ਉੱਤੇ, ਨਾਲੇ ਦੇ ਪੁਲ ਤੋਂ ਪਾਰ, ਇਕ ਫਰਵਾਂਹ ਦੇ ਰੁੱਖ ਦੇ ਥੱਲੇ ਬਿਠਾ ਦਿੱਤਾ ਤੇ ਖੇਤਾਂ ਤੋਂ ਪਰ੍ਹਾਂ ਨਾ ਜਾਣ ਦੀ ਹਿਦਾਇਤ ਕਰ ਕੇ, ਆਪ ਜ਼ਨਾਨਾ ਜੇਲ੍ਹ ਦੇ ਗੇਟ ਕੋਲ, ਜਿੱਥੇ ਬਾਊ ਜੀ ਨੇ ਦੱਸਿਆ ਹੋਵੇਗਾ, ਜਾ ਖੜ੍ਹੀ ਹੋਈ। ਓਦੋਂ ਬੋਰਸਟਲ ਜੇਲ੍ਹ ਤੇ ਜ਼ਨਾਨਾ ਜੇਲ੍ਹ ਦਾ ਸੁਪਰਡੰਟ ਸਾਂਝਾ ਹੁੰਦਾ ਸੀ ਤੇ ਅੰਗਰੇਜ਼ ਸੀ। ਉਸ ਨਾਲ ਬੇਬੇ ਦੀ ਮੁਲਾਕਾਤ ਕਰਵਾਈ ਗਈ। ਪ੍ਰਾਰਥੀ ਦਾ ਕੱਦ ਲੰਮਾ ਤੇ ਜੁੱਸਾ ਮਜ਼ਬੂਤ ਸੀ; ਪੰਜਾਬੀ ਦੇ ਅੱਖਰ ਉਠਾ ਲੈਂਦੀ ਸੀ ਤੇ ਲੋੜਵੰਦ ਸੀ। ਜੇਲ੍ਹ ਨੂੰ ਮੇਟਣ ਦੀ ਸਖ਼ਤ ਲੋੜ ਸੀ। ਅਗਲੇ ਦਿਨ ਤੋਂ ਡਿਊਟੀ ਉੱਤੇ ਹਾਜ਼ਰ ਹੋਣ ਦਾ ਹੁਕਮ ਹੋ ਗਿਆ।

ਬੇਬੇ ਨੇ ਜਦੋਂ ਨੌਕਰੀ ਲੱਗ ਜਾਣ ਦੀ ਖ਼ਬਰ ਸਾਨੂੰ ਦੱਸੀ ਤਾਂ ਉਸ ਦੀਆਂ ਅੱਖਾਂ ਵਿਚ ਖ਼ੁਸ਼ੀ ਦੇ ਅਥਰੂ ਸਨ। ਆਪਣੇ ਵਾਹਿਗੁਰੂ ਦਾ ਸ਼ੁਕਰ ਕਰਨ ਲਈ, ਉਸ ਰਾਤ ਉਹ ਸਾਨੂੰ ਲੈ ਕੇ ਡੇਹਰਾ ਸਾਹਿਬ ਪਹੁੰਚੀ। ਰੱਜ ਰੱਜ ਕੇ ਮੱਥੇ ਟੇਕੇ। ਉਹ ਸਬਰ ਦੇ ਇਮਤਿਹਾਨ ਵਿੱਚੋਂ ਸਫਲ ਹੋ ਗਈ ਸੀ। ਬਾਊ ਲਾਲ ਚੰਦ ਜੀ ਨੇ ਕਿਰਪਾ ਕੀਤੀ ਤੇ ਅਗਲੇ ਹੀ ਦਿਨ ਸਾਡੀ ਲੋੜ ਨੂੰ ਸਮਝ ਕੇ ਕੁਆਟਰ ਵੀ ਅਲਾਟ ਕਰ ਦਿੱਤਾ।

ਓਥੇ ਅੱਗੇ ਜਿੰਨੀਆਂ ਮੇਟਣਾਂ ਲੱਗੀਆਂ ਹੋਈਆਂ ਸਨ, ਉਹ ਸਭ ਮੁਸਲਮਾਨੀਆਂ ਸਨ ਤੇ ਤਕਰੀਬਨ ਸਾਰੀਆਂ ਹੀ ਬੜੀਆਂ ਚੰਟ ਸਨ। ਉਹ ਕਿਸੇ ਗ਼ੈਰ ਮੁਸਲਮਾਨ ਮੇਟਣ ਦੇ ਪੈਰ ਨਹੀਂ ਸਨ ਲੱਗਣ ਦੇਂਦੀਆਂ। ਸ਼ੁਰੂ ਦੇ ਕੁੱਝ ਦਿਨ ਬੇਬੇ ਜੀ ਨੇ ਬੜੀ ਤੰਗੀ ਦੇ ਕੱਟੇ, ਪਰ ਬੇਬੇ ਲਈ ਸਭ ਕੁੱਝ ਸਹੀ ਜਾਣ ਤੋਂ ਸਿਵਾ ਹੋਰ ਕੋਈ ਰਾਹ ਨਹੀਂ ਸੀ। ਪਹਿਲਾਂ

ਲੱਗੀਆਂ ਹੋਈਆਂ ਮੇਟਣਾਂ ਮੇਰੇ ਲਈ ਇਕ ਨਵਾਂ ਤੇ ਅਜੀਬ ਦ੍ਰਿਸ਼ ਪੇਸ਼ ਕਰਦੀਆਂ ਸਨ। ਸਸਤੀ ਮਹਿੰਦੀ ਨਾਲ ਰੰਗੇ ਹੋਏ ਮੈਲੇ ਜਿਹੇ ਇੱਟ-ਰੰਗੇ ਵਾਲ, ਜਿਨ੍ਹਾਂ ਦੀਆਂ ਚਿੱਟੀਆਂ ਜੜ੍ਹਾਂ ਸਾਫ਼ ਦਿੱਸਦੀਆਂ ਸਨ, ਸਰੀਰਾਂ ਉੱਤੇ ਢੇਰ ਸਾਰਾ ਫ਼ਾਲਤੂ ਮਾਸ, ਗੋਭਲੇ ਮੂੰਹ ਤੇ ਹੇਠਲੇ ਬੁੱਲ੍ਹਾਂ ਦੇ ਅੰਦਰਵਾਰ ਰੱਖਿਆ ਹੋਇਆ ਤਮਾਕੂ ਦਾ ਬੀੜਾ, ਜਿਸ ਕਰਕੇ ਥੋੜੇ-ਥੋੜੇ ਚਿਰ ਪਿੱਛੋਂ, ਜਿੱਥੇ ਬੈਠੀਆਂ ਜਾਂ ਖੜੀਆਂ ਹੁੰਦੀਆਂ, ਓਥੇ ਹੀ ਥੁੱਕਾਂ ਸੁੱਟਦੀਆਂ ਜਾਂ ਪਿਚਕਾਰੀਆਂ ਮਾਰਦੀਆਂ ਰਹਿੰਦੀਆਂ ਸਨ। ਜੇਲ੍ਹ ਦੇ ਗੇਟ ਵੱਲ ਮੂੰਹ ਕਰ ਕੇ ਖੜੇ ਹੋ ਜਾਈਏ ਤਾਂ ਖੱਬੇ ਹੱਥ ਜੇਲ੍ਹ ਦੀ ਉੱਚੀ ਕੰਧ ਦੇ ਨਾਲ-ਨਾਲ ਮੇਟਣਾਂ ਦੇ ਕੁਆਟਰ ਬਣੇ ਹੋਏ ਸਨ। ਉਨ੍ਹਾਂ ਦੇ ਅੱਧ ਵਿਚਕਾਰ ਸਾਡਾ ਕੁਆਟਰ ਸੀ। ਇਕ ਕਮਰਾ 10' x 8' ਦਾ ਜਾਂ ਕੁੱਝ ਘੱਟ, ਅੱਗੇ ਖਪਰੈਲਾਂ ਨਾਲ ਛੱਤਿਆ ਹੋਇਆ ਪੰਜ-ਛੇ ਫ਼ੁਟਾ ਬਰਾਂਡਾ, ਉਸ ਤੋਂ ਅੱਗੇ ਦੋ ਢਾਈ ਮੰਜਿਆਂ ਦਾ ਕੱਚਾ ਵਿਹੜਾ, ਜਿਸ ਦੀ ਇਕ ਬਾਹਰ ਵੱਲ ਦੀ ਨੁੱਕਰ ਵਿਚ ਉਪਰੋਂ ਖੁੱਲ੍ਹੀ ਟੱਟੀ ਤੇ ਦੂਜੇ ਪਾਸੇ ਬਾਹਰਲਾ ਦਰਵਾਜ਼ਾ ਸੀ। ਸਰਕਾਰੀ ਨਲਕਾ ਘਰ ਤੋਂ ਬਾਹਰ ਸਾਂਝਾ ਸੀ ਤੇ ਹਰ ਵੇਲੇ ਵਗਦਾ ਰਹਿੰਦਾ ਸੀ। ਬਾਹਰ ਇਕ ਬੜਾ ਵੱਡਾ ਬੋੜ੍ਹ ਸੀ, ਜਿਸ ਦੀ ਛਾਂ ਹੇਠ ਇਸ ਬਾਹੀ ਦੇ ਸਾਰੇ ਕੁਆਟਰਾਂ ਵਾਲੇ ਟੱਬਰ, ਇਕ ਦੋ ਹੁੱਕੇ ਲੈ ਕੇ, ਮੰਜੀਆਂ ਉੱਤੇ ਬੈਠ ਕੇ ਜਾਂ ਲੇਟ ਕੇ, ਨਾਲੇ ਚੋਰੀਆਂ-ਯਾਰੀਆਂ ਦੀਆਂ ਗੱਲਾਂ ਕਰਦੇ, ਨਾਲੇ ਹਰ ਗ਼ੈਰ-ਹਾਜ਼ਰ ਨੂੰ, ਕਦੀ ਵੱਡੇ-ਵੱਡੇ ਛੱਜਾਂ ਵਿਚ ਰੱਖ ਕੇ ਛੱਟਦੇ ਤੇ ਕਦੀ ਬਹੁਤ ਮਹੀਨ ਛਾਣਨੀਆਂ ਵਿੱਚੋਂ ਛਾਣਦੇ ਰਹਿੰਦੇ। ਇੱਕੋ ਹੁੱਕੇ ਦੀ ਨੜੀ, ਵਾਰੀ ਵਾਰੀ ਮੂੰਹ ਵਿਚ ਪਾ ਕੇ, ਸਾਰੇ ਜਣੇ ਸਾਂਝਾ ਹੁੱਕਾ ਪੀਂਦੇ ਰਹਿੰਦੇ। ਓਥੇ ਹੀ ਕਈਆਂ ਦੀਆਂ ਬੱਕਰੀਆਂ ਬੱਝੀਆਂ ਹੁੰਦੀਆਂ। ਇਕ ਘਰ ਨੇ ਭੇਡੂ ਵੀ ਪਾਲਿਆ ਹੋਇਆ ਸੀ, ਈਦ ਵੇਲੇ ਮਾਰਨ ਲਈ। ਕੁੱਕੜੀਆਂ, ਕਰੀਬ-ਕਰੀਬ ਸਭ ਨੇ ਰੱਖੀਆਂ ਹੋਈਆਂ ਸਨ। ਵੇਖਾ-ਵੇਖੀ, ਬਾਅਦ ਵਿਚ, ਅਸੀਂ ਵੀ ਇਕ ਕੁੱਕੜੀ ਰੱਖ ਲਈ ਜਿਸ ਨੇ ਹੋਰਨਾਂ ਦਿਆਂ ਕੁੱਕੜਾਂ ਨਾਲ ਆਪੇ ਯਰਾਨਾ ਗੰਢ ਲਿਆ। ਉਸ ਦੇ ਅੰਡਿਆਂ ਦੇ ਚੂਚੇ ਵੀ ਕਢਾਏ, ਜੋ ਸਾਡੇ ਤਿੰਨਾਂ ਭੈਣ-ਭਰਾਵਾਂ ਲਈ ਬੜੇ ਪਿਆਰੇ ਖਿਡੌਣਿਆਂ ਦਾ ਕੰਮ ਦੇਂਦੇ ਰਹੇ। ਗਵਾਂਢੀਆਂ ਦਿਆਂ ਬੱਚਿਆਂ ਨੇ ਦੋ ਪੀਂਘਾਂ ਪਾਈਆਂ ਹੋਈਆਂ ਸਨ, ਉਹ ਵਾਰੀ ਲੈਣ ਲਈ ਇਕ ਦੂਜੇ ਨਾਲ ਖਹਿਬੜਦੇ ਰਹਿੰਦੇ। ਮੇਟਣਾਂ ਦਿਆਂ ਖਸਮਾਂ ਵਿੱਚੋਂ ਕਈ ਤਾਸ਼ ਖੇਡਦੇ, ਕੁੱਝ ਹੋਰ ਭੁੰਜੇ ਬਾਰਾਂ-ਟੈਣੀ ਦੀ ਬਾਜ਼ੀ ਲਾਈ ਬੈਠੇ ਹੁੰਦੇ, ਕੋਈ ਪੀਚੋ ਨਾਲ ਰੁੱਝੇ ਹੁੰਦੇ ਤੇ ਕਦੀ-ਕਦੀ ਸ਼ਤਰੰਜ ਦੇ ਸ਼ੁਕੀਨ ਆਪਣਾ ਬਸਤਾ ਖੋਲ੍ਹ ਬਹਿੰਦੇ। ਸਾਲ ਵਿਚ ਅੱਠ-ਨੌਂ ਮਹੀਨੇ ਕਰੀਬ-ਕਰੀਬ ਇਸੇ ਤਰ੍ਹਾਂ ਇਸ ਰੁੱਖ ਥੱਲੇ ਰੌਣਕ ਰਹਿੰਦੀ। ਸ਼ੋਰ-ਸ਼ਰਾਬਾ, ਹੱਸਣਾ-ਰੋਣਾ, ਟਾਹਰਾਂ-ਕੂਕਾਂ, ਨਿੰਦਿਆ-ਚੁਗ਼ਲੀ, ਮਿਹਣੇ-ਤਾਅਨੇ, ਦੂਸ਼ਣਬਾਜ਼ੀਆਂ, ਗੰਦੀਆਂ ਗਾਲ੍ਹਾਂ। ਲੜਾਈ-ਝਗੜੇ ਦਾ ਪ੍ਰੋਗ੍ਰਾਮ ਬਿਲਾ-ਨਾਗ਼ਾ ਚੱਲਦਾ ਤੇ ਸੈਂਟ੍ਰਲ ਜੇਲ੍ਹ, ਬੋਰਸਟਲ ਜੇਲ੍ਹ ਤੇ ਪਾਗ਼ਲਖ਼ਾਨੇ ਦੇ ਵਾਰਡਰਾਂ ਦੀਆਂ ਜਵਾਨ ਕੁੜੀਆਂ ਤੇ ਮੁੰਡਿਆਂ ਦੇ ਪੁੱਗੇ-ਅਣਪੁੱਗੇ ਯਰਾਨਿਆਂ ਦੇ ਕੱਚੇ ਚਿੱਠੇ ਬੜੇ ਚਟਖਾਰੇ ਤੇ ਬੇਦਰਦੀ ਨਾਲ ਫੋਲੇ ਤੇ ਪੁਣੇ ਜਾਂਦੇ—ਗੱਲ ਕੀ ਇਸ ਵਿਸ਼ਾਲ ਰੁੱਖ ਦੇ ਥੱਲੇ ਜ਼ਿੰਦਗੀ ਦਾ ਅਨੇਕ-ਅੰਗੀ ਨਾਟਕ ਨਿੱਤ ਖੇਡਿਆ ਜਾਂਦਾ। ਪਰ ਅਸੀਂ, ਆਮ ਤੌਰ ਉੱਤੇ, ਇਸ ਨਾਟਕ ਦੇ ਦੂਰ-ਦਰਸ਼ਕ ਹੀ ਹੁੰਦੇ, ਪਾਤਰ ਨਾ ਬਣਦੇ। ਉਂਜ, ਕਿਉਂਕਿ ਉੱਚਾ ਬੋਲਣਾ ਪੰਜਾਬੀਆਂ ਦੇ ਖ਼ਮੀਰ ਵਿਚ ਹੈ, ਸਾਨੂੰ ਬਹੁਤ ਕੁੱਝ ਕੁਆਟਰ ਦੇ ਅੰਦਰ ਬੈਠਿਆਂ ਨੂੰ ਸੁਣ ਜਾਂਦਾ।

ਬੇਬੇ ਦੁਪਹਿਰੇ ਇਸ ਮਜਮੇ ਵਿਚ ਨਹੀਂ ਸੀ ਬੈਠਦੀ, ਲੇਟਣ ਦਾ ਤਾਂ ਸਵਾਲ ਹੀ

ਪੈਦਾ ਨਹੀਂ ਸੀ ਹੁੰਦਾ। ਉਹ ਬਾਕੀ ਸਾਰੀਆਂ ਮੇਟਣਾਂ ਨਾਲੋਂ ਜੁਆਨ ਸੀ, ਉਸ ਦੇ ਵਾਲ ਕਾਲੇ ਸ਼ਾਹ ਸਨ, ਮਸਵਾਕ ਨਾਲ ਉਸ ਦੇ ਬੁੱਲ੍ਹ ਹਲਕੀ ਗੁਲਾਬੀ ਭਾਹ ਮਾਰਨ ਲੱਗ ਪੈਂਦੇ। ਆਪਣੇ ਸਾਫ਼ ਰੰਗ ਤੇ ਨਰੋਈ ਦੇਹ ਕਰਕੇ ਉਸ ਨੂੰ ਗੁਸਤਾਖ਼ ਤੇ ਲੁੱਚੇ ਇਸ਼ਾਰੇ ਸੁੱਟਦੀਆਂ ਮਰਦਾਵੀਆਂ ਘੂਰਾਂ ਦਾ ਨਿਸ਼ਾਨਾ ਬਣਨਾ ਪੈਂਦਾ ਸੀ। ਇਸ ਤਰ੍ਹਾਂ ਦੇ ਟਾਕਰਿਆਂ ਤੋਂ ਉਹ ਹਰ ਹਾਲਤ ਵਿਚ ਬਚ ਕੇ ਰਹਿੰਦੀ ਸੀ। ਬਾਕੀ ਮੇਟਣਾਂ ਕਾਹਦੀਆਂ ਸਨ, ਹੰਢਾਏ ਸਰੀਰਾਂ ਵਾਲੇ ਮਾਸ ਦੇ ਥੋਬੇ ਸਨ। ਮਾਵਾਂ-ਭੈਣਾਂ ਦੀਆਂ ਗਾਲ੍ਹਾਂ ਤੇ ਲੁੱਚੀਆਂ ਗੱਲਾਂ ਉਹ ਮਰਦਾਂ ਦੀ ਹਾਜ਼ਰੀ ਵਿਚ ਉਨ੍ਹਾਂ ਨਾਲੋਂ ਵਧ ਖੁੱਲ੍ਹ ਨਾਲ ਕਰਦੀਆਂ। ਓਦੋਂ ਰੀਟਾਇਰ ਹੋਣ ਦੀ ਉਮਰ 55 ਸਾਲ ਹੁੰਦੀ ਸੀ, ਪਰ ਉਹ ਸਾਰੀਆਂ ਨਕੜਦਾਦੀਆਂ ਲੱਗਦੀਆਂ ਤੇ ਜਦੋਂ ਹਵਾ ਨਾ ਹੁੰਦੀ, ਗੋਡਿਆਂ ਤੋਂ ਉੱਪਰ ਤੱਕ ਨੰਗੀਆਂ ਲੱਤਾਂ ਚੌੜੀਆਂ ਕਰ ਕੇ, ਢਿੱਡ ਵੀ ਅੱਧ ਨੰਗੇ ਕਰ ਲੈਂਦੀਆਂ ਤੇ ਹੌਲੀ-ਹੌਲੀ ਖੱਜੀ ਦੇ ਸਸਤੇ ਪੱਖਿਆਂ ਨਾਲ ਆਪਣੀਆਂ ਮੱਝ-ਖੱਲੜੀਆਂ ਨੂੰ ਹਵਾ ਦੀ ਝਕਾਨੀ ਜਿਹੀ ਨਾਲ ਸਰਚਾ-ਸਰਚਾ ਕੇ ਉਚਾਟ ਜਿਹੀ ਊਂਘ ਵਿਚ ਪਾਸੇ ਮਾਰਦੀਆਂ ਰਹਿੰਦੀਆਂ।

ਬੇਬੇ ਆਪਣੀ ਕੋਠੜੀ ਦੀ ਗਰਮੀ ਵਿਚ ਭੁੱਜਦੀ ਰਹਿੰਦੀ ਤੇ ਲੰਮੀ ਬਾਂਹ ਕਰ ਕੇ ਸਾਨੂੰ ਤਿੰਨਾਂ ਨੂੰ ਪੱਖਾ ਝੱਲਦੀ ਰਹਿੰਦੀ; ਪਾਠ ਕਰਦੀ ਤੇ ਨਾਲ ਨਾਲ ਚੱਕੀ ਝੋਈ ਜਾਂਦੀ ਜਾਂ ਚਰਖਾ ਕੱਤਦੀ ਰਹਿੰਦੀ; ਅਟੇਰਨ ਨਾਲ ਸੂਤਰ ਅਟੇਰਦੀ ਰਹਿੰਦੀ; ਖ਼ਰਬੂਜਿਆਂ ਤੇ ਮਤੀਰਿਆਂ ਦੇ ਬੀਜਾਂ ਵਿੱਚੋਂ ਮਗ਼ਜ਼ ਕੱਢਦੀ; ਖੱਜੀ ਦੇ ਪੱਤਿਆਂ ਦੇ ਖ਼ੂਬਸੂਰਤ ਰੰਗ-ਬਰੰਗੇ ਮੂੜ੍ਹੇ ਬਣਾਉਂਦੀ; ਪਜਾਮਿਆਂ ਦੇ ਨਾਲੇ ਜਾਂ ਦਰੀਆਂ ਬੁਣਦੀ; ਹੋਰ ਕੁੱਝ ਨਹੀਂ ਤਾਂ ਸਾਨੂੰ ਸਿੱਖ ਇਤਿਹਾਸ ਦੀਆਂ ਸਾਖੀਆਂ ਸੁਣਾਉਂਦੀ ਰਹਿੰਦੀ ਤੇ ਜੇਲ੍ਹ ਵਿੱਚੋਂ ਲਿਆਂਦੇ ਭੁੱਜੇ ਹੋਏ ਛੋਲਿਆਂ ਦੇ ਛਿੱਲੜ ਲਾਹ ਲਾਹ ਕੇ ਸਾਡੇ ਲਈ ਗੋਰੀਆਂ ਨਿਛੋਹ ਗਿਰੀਆਂ ਕੱਢਦੀ ਰਹਿੰਦੀ। ਉਹ ਵਿਹਲੀ ਰਹਿ ਹੀ ਨਹੀਂ ਸੀ ਸਕਦੀ। ਉਸ ਨੂੰ ਆਪਣੇ ਲਈ ਕੰਮ ਪੈਦਾ ਕਰ ਲੈਣ ਦਾ ਵੱਲ ਆਉਂਦਾ ਸੀ। ਵਿਹਲੇ ਨਾ ਰਹਿਣ ਦੀ ਆਦਤ ਮੈਂ ਆਪਣੀ ਮਾਂ ਪਾਸੋਂ ਹੀ ਲਈ ਹੈ। ਬੇਬੇ ਕਿਸੇ ਸਕੂਲ ਦੀ ਪੜ੍ਹੀ ਹੋਈ ਨਹੀਂ ਸੀ। ਭਾਈਆ ਜੀ ਨੇ ਹੀ ਗੁਰਮੁਖੀ ਸਿਖਾਈ ਤੇ ਲਿਖਣ-ਪੜ੍ਹਨ ਵੱਲ ਲਾਇਆ ਸੀ। ਉਹ ਗੁਟਕੇ ਤੋਂ ਪਾਠ ਕਰ ਲੈਂਦੀ; 'ਸੁੰਦਰੀ' ਤੇ 'ਚਿੱਟਾ ਲਹੂ' ਮੁੜ-ਮੁੜ ਪੜ੍ਹਦੀ ਤੇ ਸਾਨੂੰ ਪੜ੍ਹਨ ਲਈ ਕਹਿੰਦੀ। ਗੁਰਮੁਖੀ ਦਾ ਕੋਈ ਅਖ਼ਬਾਰ ਮਿਲ ਜਾਂਦਾ ਤਾਂ ਉਹ ਵੀ ਪੜ੍ਹ ਲੈਂਦੀ। ਘਰ ਦੇ ਕੰਮ-ਕਾਜ ਵਿਚ ਉਹ ਪੜ੍ਹੀਆਂ-ਲਿਖੀਆਂ ਨਾਲੋਂ ਵਧੇਰੇ ਸੁਚੱਜੀ ਸੀ। ਰੋਟੀਆਂ ਬਣਾਉਂਦੀ ਬਿਲਕੁਲ ਗੋਲ, ਭਾਵੇਂ ਪਰਕਾਰ ਨਾਲ ਜਾਂਚ ਲਓ। ਕਦੀ ਕਦੀ ਬਣਦੀਆਂ ਭੁੱਸਰੀਆਂ, ਗੁੜ ਵਾਲੀਆਂ; ਪਰਾਉਂਠੇ ਬਣਦੇ ਸੱਤ-ਪੁੜੇ, ਜਿਨ੍ਹਾਂ ਉੱਤੇ ਫੁੱਲ ਤਾਂ ਪਏ ਹੁੰਦੇ ਪਰ ਸਾੜ ਕੋਈ ਨਾ ਹੁੰਦਾ; ਕਦੀ ਆਟੇ ਵਿਚ ਘਿਉ ਗੁੰਨ੍ਹ ਕੇ ਖਸਤਾ ਰੋਟੀ ਬਣਾਉਂਦੀ; ਕਦੀ ਆਲੂਆਂ ਵਾਲੇ, ਕਦੀ ਦਾਲ ਦੇ ਛਿਲਕੇ ਵਾਲੇ ਤੇ ਕਦੀ ਆਂਡਿਆਂ ਵਾਲੇ ਪਰਾਉਂਠੇ ਨਾਸ਼ਤੇ ਲਈ ਬਣਦੇ, ਜੋ ਹੁੰਦੇ ਹਮੇਸ਼ਾ ਕਰਾਰੇ ਤੇ ਜਦੋਂ ਦੋਹਾਂ ਹੱਥਾਂ ਵਿਚ ਮਰੁੰਡ ਕੇ ਸਾਡੀਆਂ ਥਾਲੀਆਂ ਵਿਚ ਪਰੋਸੇ ਜਾਂਦੇ ਤਾਂ ਹਰ ਗਿਰਾਹੀ ਸੁਆਦ ਦਾ ਭਰਪੂਰ ਘੁੱਟ ਹੁੰਦੀ। ਸਬਜ਼ੀ-ਭਾਜੀ ਜਾਂ ਕੋਈ ਵੀ ਦਾਲ ਬਣਾਉਂਦੀ ਤਾਂ ਸਾਡੇ ਲਈ ਮਿਰਚਾਂ ਜਾਂ ਬਿਲਕੁਲ ਨਾ ਪਾਉਂਦੀ ਜਾਂ ਬਹੁਤ ਘੱਟ ਪਾਉਂਦੀ, ਪਰ ਗੰਢੇ, ਥੋਮ, ਹਿੰਗ, ਵਗ਼ੈਰਾ ਦੇ ਤੜਕੇ ਨਾਲ ਬੇਹੱਦ ਸੁਆਦੀ ਬਣਾ ਦੇਂਦੀ। ਨਵੀਆਂ-ਨਵੀਆਂ ਡਿੱਸ਼ਾਂ ਖਵਾਉਂਦੀ ਹੀ ਰਹਿੰਦੀ—ਕਦੀ ਮਗ਼ਜ਼ਾਂ ਦੀ ਭੁਰਜੀ, ਜਿਸ ਲਈ ਇਕ ਇਕ ਬੀਜ ਦਾ ਮਗ਼ਜ਼ ਉਸ ਨੇ ਆਪ ਕੱਢਿਆ ਹੁੰਦਾ; ਕਦੀ

ਪੇਠੇ ਦੇ ਤਲੇ ਹੋਏ ਛਿੱਲੜਾਂ ਦੀ ਸਬਜ਼ੀ; ਕਦੀ ਦਮ-ਆਲੂਆਂ ਦੀ; ਕਦੀ ਕੁਆਰ ਗੰਦਲ ਦੇ ਗੁੱਦੇ ਦੀ ਤੇ ਕਦੀ ਕੁੱਟੇ ਹੋਏ ਛੋਲੀਏ ਦੀ। ਹਰ ਸਬਜ਼ੀ ਲਈ ਸਾਡੀ ਮੰਗ ਹੁੰਦੀ ਸੀ ਕਿ ਦੁਬਾਰਾ ਬਣੇ। ਜੋ ਸੁਆਦ ਬੇਬੇ ਦੀਆਂ ਬਣਾਈਆਂ ਹੋਈਆਂ ਸਬਜ਼ੀਆਂ ਦਾ ਸੀ, ਉਹ ਚੇਤੇ ਕਰ ਕੇ ਹੁਣ ਤਕ ਮੂੰਹ ਵਿਚ ਪਾਣੀ ਆ ਜਾਂਦਾ ਹੈ। ਆਪਣੇ ਲਈ, ਬੜੀ ਵਾਰੀ, ਉਹ ਬੀਜਾਂ ਸਣੇ ਲਾਲ ਸੂਹੀਆਂ ਮਿਰਚਾਂ ਦੀ ਰਗੜ-ਰਗੜ ਕੇ ਬਣਾਈ ਲੇਟੀ ਤਿਆਰ ਕਰਦੀ। ਉਸ ਦਾ ਕਹਿਣਾ ਸੀ ਕਿ ਮੇਰੀ ਬਵਾਸੀਰ ਇਨ੍ਹਾਂ ਮਿਰਚਾਂ ਨੇ ਰਾਜ਼ੀ ਕੀਤੀ ਹੈ। ਇਸ ਲੇਟੀ ਦੀ ਲਾਗ ਏਨੀ ਸਾੜਵੀਂ ਹੁੰਦੀ ਕਿ ਅਸੀਂ ਡਰ ਦੇ ਮਾਰੇ ਉਸ ਦੀ ਇਸ ਡਿਸ਼ ਦੇ ਨੇੜੇ ਵੀ ਨਹੀਂ ਸਾਂ ਫਟਕਦੇ। ਉਸ ਦੇ ਅਚਾਰ ਵੀ ਕਈ ਤਰ੍ਹਾਂ ਦੇ ਹੁੰਦੇ—ਅੱਕ ਦੇ ਪੱਤਿਆਂ ਦਾ, ਤੁੱਕਿਆਂ ਦਾ, ਸੁਹੰਝਣੇ ਦੀਆਂ ਫਲੀਆਂ ਦਾ, ਚਿੱਟੇ ਛੋਲਿਆਂ ਦਾ, ਖੁੰਬਾਂ ਦਾ ਅਚਾਰ ਤੇ ਸੂਰ ਦੇ ਮਾਸ ਦਾ। ਇਹ ਸੁਆਦਲੇ ਭੋਜਨਾਂ ਦੀ ਗੱਲ ਓਦੋਂ ਦੀ ਹੈ, ਜਦੋਂ ਲਾਹੌਰ ਵਿਚ ਸਾਡਾ ਪੱਕਾ ਟਿਕ-ਟਿਕਾ ਹੋ ਗਿਆ ਸੀ, ਪਰ ਜਦੋਂ ਇਹ ਪ੍ਰਬੰਧ ਅਜੇ ਨਹੀਂ ਸੀ ਹੋਇਆ, ਓਦੋਂ ਲਾਹੌਰ ਵਿਚ ਬਿਤਾਇਆ ਇਕ ਇਕ ਦਿਨ ਸਾਡਾ ਅਭੁੱਲ ਕੌੜਾ ਤਜਰਬਾ ਹੁੰਦਾ ਸੀ, ਜਿਸ ਨੂੰ ਕੁਆਟਰ ਵਿਚ ਮਿਲਿਆ ਟਿਕਾਣਾ ਹੌਲੀ-ਹੌਲੀ ਭੁਲਾ ਰਿਹਾ ਸੀ।

ਬੇਬੇ ਦਾ ਚੌਂਕਾ, ਚੀਕਣੀ ਮਿੱਟੀ ਨਾਲ ਲਿੰਬਿਆ-ਪੋਚਿਆ ਬੜਾ ਉੱਜਲ ਲੱਗਦਾ। ਬੇਬੇ ਨੇ ਬਾਲਣ ਉੱਤੇ ਕਦੀ ਪੈਸਾ ਨਹੀਂ ਸੀ ਖ਼ਰਚਿਆ। ਅਸੀਂ ਲਾਗਲੇ ਨਾਲੇ ਤੋਂ ਲਾਣੇ ਦੇ ਬੂਟੇ ਪੁੱਟ ਲਿਆਉਂਦੇ ਸਾਂ ਤੇ ਉਨ੍ਹਾਂ ਦੀਆਂ ਤ੍ਰਿੰਬਾਂ ਬਾਲ-ਬਾਲ ਕੇ ਹੀ ਰੋਟੀ-ਭਾਜੀ ਦਾ ਸਾਰਾ ਕੰਮ ਸਾਰ ਲੈਂਦੇ ਸਾਂ। ਲਾਣੇ ਦੇ ਧੂੰਏਂ ਤੇ ਸੁਆਹ ਨਾਲ ਚੁੱਲ੍ਹੇ-ਚੌਂਕੇ ਵਿਚ ਆਈ ਕਲੱਤਣ ਨੂੰ ਬੇਬੇ ਹਰ ਰੋਜ਼ ਪਤਲੀ ਚੀਕਣੀ ਮਿੱਟੀ ਨਾਲ ਲਿੰਬ-ਪੋਚ ਕੇ ਲਿਸ਼ਕਾ ਦੇਂਦੀ। ਭਾਂਡੇ ਲਿਸ਼-ਲਿਸ਼ ਕਰਦੇ ਹੁੰਦੇ, ਘਰ ਦਾ ਸਾਰਾ ਸਮਾਨ, ਥੋੜੀ ਥਾਂ ਦੇ ਬਾਵਜੂਦ, ਚੰਗੀ ਤਰ੍ਹਾਂ ਸਮੇਟਿਆ ਹੁੰਦਾ। ਇੱਟਾਂ ਦੀਆਂ ਛੋਟੀਆਂ-ਛੋਟੀਆਂ ਗੋਲ ਥੰਮ੍ਹੀਆਂ ਬਣਾ ਕੇ ਉਨ੍ਹਾਂ ਦੇ ਉੱਪਰ ਵੱਡਾ ਸਰਕਾਰੀ ਮੰਜਾ ਟਿਕਾਇਆ ਹੋਇਆ ਸੀ। ਇਸ ਤਰ੍ਹਾਂ ਇਕ ਤਾਂ ਉਸ ਦੇ ਹੇਠਾਂ ਦੂਜੇ ਮੰਜੇ ਲਈ ਥਾਂ ਨਿਕਲ ਆਉਂਦੀ ਸੀ—ਗੱਡੀਆਂ ਵਾਲਾ ਟੂ-ਟਾਇਰ ਸਿਸਟਮ ਸੀ, ਦੂਜੇ, ਪੀਪੇ-ਪੀਪੀਆਂ, ਕੁੱਜੇ ਤੇ ਹੋਰ ਨਿੱਕ-ਸੁੱਕ ਰੱਖਣ ਲਈ ਕਾਫ਼ੀ ਥਾਂ ਨਿਕਲ ਆਉਂਦੀ ਸੀ। ਆਪ ਚਿੱਟੇ, ਸ਼ੋਖ਼ ਤੇ ਨਵੇਂ ਕੱਪੜੇ ਨਹੀਂ ਸੀ ਪਾਉਂਦੀ, ਪਰ ਸਾਡੇ ਕੱਪੜੇ ਹਮੇਸ਼ਾ ਧੋਤੇ-ਸਵਾਰੇ ਹੁੰਦੇ। ਸਿਰਹਾਣਿਆਂ ਥੱਲੇ ਜਾਂ ਬਿਸਤਰਿਆਂ ਥੱਲੇ ਰੱਖ-ਰੱਖ ਕੇ ਸਾਡੇ ਕੱਪੜਿਆਂ ਦੇ ਵੱਟ ਕੱਢ ਦੇਂਦੀ ਤੇ ਸਾਨੂੰ ਸਜਾ ਕੇ ਸਕੂਲ ਤੋਰਦੀ। ਜਿੱਥੋਂ ਤਕ ਉਸ ਦੀ ਵਾਹ ਲੱਗਦੀ; ਸਾਨੂੰ ਕੋਈ ਕੰਮ ਨਾ ਕਰਨ ਦੇਂਦੀ। ਅਸੀਂ ਬਹਿ ਕੇ ਆਪਣੀ ਪੜ੍ਹਾਈ ਕਰੀਏ, ਇਹੀ ਉਸ ਦਾ ਹਰ ਪਲ ਦਾ ਤਰਲਾ ਹੁੰਦਾ ਸੀ। ਜੇ ਮੈਂ ਐਮ.ਏ. ਤਕ ਪੜ੍ਹ ਸਕਿਆ, ਕੁਲਵੰਤ ਨੇ ਵੀ ਐਮ.ਏ. ਦੀ ਡਿਗਰੀ ਲਈ ਤੇ ਦੇਵਿੰਦਰ ਹੋਮੀਓਪੈਥੀ ਦੀ ਡਿਗਰੀ-ਯਾਫ਼ਤਾ ਡਾਕਟਰ ਬਣੀ ਤਾਂ ਇਨ੍ਹਾਂ ਪ੍ਰਾਪਤੀਆਂ ਦੇ ਪਿੱਛੇ ਸਾਡੀ ਆਪ ਅਨਪੜ੍ਹ ਮਾਂ ਦੀ ਮੁਸ਼ੱਕਤ, ਕੁਰਬਾਨੀ, ਪ੍ਰੇਰਨਾ ਤੇ ਅਸੀਸਾਂ ਹੀ ਕਾਰਜਸ਼ੀਲ ਸਨ। ਉਹ ਤੜਕੇ-ਤੜਕੇ ਉੱਠ ਕੇ ਨਹਾ-ਧੋ ਕੇ, ਚੱਕੀ ਦੇ ਦੁਆਲੇ ਹੋ ਜਾਂਦੀ। ਉਹ ਚੱਕੀ ਝੋਈ ਜਾਂਦੀ ਤੇ ਨਾਲੋ-ਨਾਲ ਪਾਠ ਕਰੀ ਜਾਂਦੀ। ਅਸੀਂ ਮਸ਼ੀਨ ਤੋਂ ਆਟਾ ਕਦੀ ਨਹੀਂ ਸੀ ਪਿਹਾਇਆ। ਸਾਨੂੰ ਉਹ ਚੱਕੀ ਨੂੰ ਹੱਥ ਨਾ ਲਾਣ ਦੇਂਦੀ। ਚਰਖਾ ਵੀ ਉਸ ਦੀ ਨਿੱਤ ਦੀ ਕਿਰਿਆ ਵਿਚ ਸ਼ਾਮਿਲ ਸੀ। ਦਰੀਆਂ, ਖੇਸਾਂ, ਦੁਤਹੀਆਂ ਜੋਗਾ ਸੂਤਰ ਕੱਤ ਲੈਣਾ ਤੇ ਮਜ਼ਦੂਰੀ ਦੇ ਕੇ ਕੱਪੜੇ-ਲੱਤੇ ਤਿਆਰ ਕਰਵਾ ਲੈਣੇ। ਪਤਾ ਨਹੀਂ ਕਿੰਨੇ ਹੱਥ ਸਨ ਬੇਬੇ ਦੇ! ਸਾਡੇ ਲਈ ਝਾੜੂ

ਨੂੰ ਹੱਥ ਲਾਉਣਾ ਵੀ ਮਨ੍ਹਾ ਸੀ। ਇਹ ਕੰਮ ਉਸ ਨੇ ਆਪ ਕਰਨਾ ਹੁੰਦਾ ਸੀ; ਸਾਨੂੰ ਭਾਂਡੇ ਨਹੀਂ ਸੀ ਮਾਂਜਣ ਦੇਂਦੀ—ਇਹ ਕੰਮ ਤੁਹਾਡਾ ਨਹੀਂ; ਸਾਨੂੰ ਕੋਈ ਕੱਪੜਾ ਨਾ ਧੋਣ ਦੇਂਦੀ; ਆਟਾ ਨਾ ਗੁੰਨ੍ਹਣ ਦੇਂਦੀ; ਰੋਟੀ ਨਾ ਪਕਾਉਣ ਦੇਂਦੀ—ਇਹ ਕੰਮ ਉਸ ਨੇ ਆਪਣੇ ਲਈ ਰਾਖਵੇਂ ਰੱਖੇ ਹੋਏ ਸਨ। ਅਸੀਂ ਵੱਧ ਤੋਂ ਵੱਧ ਕੱਚੀ ਸਬਜ਼ੀ ਕੱਟਣ ਤਕ ਹੀ ਹੱਥ ਹਿਲਾ ਸਕਦੇ ਸਾਂ ਜਾਂ ਖੁੰਬਾਂ ਲੱਭਣ ਤੇ ਲਾਣੇ ਦੇ ਬੂਟੇ ਘੜੀਸ ਕੇ ਲਿਆਉਣ ਵਿਚ ਉਸ ਦੀ ਮਦਦ ਕਰ ਸਕਦੇ ਸਾਂ।

ਜਦੋਂ ਜੇਲ੍ਹ ਵਿਚ ਬੇਬੇ ਜੀ ਦੇ ਪੈਰ ਜੰਮ ਗਏ ਤਾਂ ਸਾਡੀ ਪੜ੍ਹਾਈ ਦਾ ਪ੍ਰਬੰਧ ਕੀਤਾ ਗਿਆ; ਕਿਹੜੀ ਥਾਂ ਤੋਂ ਕਿਹੜੀ ਚੀਜ਼ ਸਸਤੇ ਭਾਅ ਮਿਲਦੀ ਹੈ, ਉਸ ਦਾ ਪਤਾ ਲਾਇਆ ਗਿਆ; ਗੁਰਦੁਆਰਿਆਂ ਦੀ ਸੂਹ ਕੱਢੀ ਗਈ ਤੇ ਵਾਰੀ-ਵਾਰੀ ਛੁੱਟੀ ਵਾਲੇ ਦਿਨ ਦਾ ਲਾਭ ਉਠਾ ਕੇ, ਸਾਨੂੰ ਡੇਹਰਾ ਸਾਹਿਬ, ਬਾਉਲੀ ਸਾਹਿਬ, ਸ਼ਹੀਦ ਗੰਜ ਸਿੰਘਣੀਆਂ, ਸ਼ਹੀਦ ਤਾਰੂ ਸਿੰਘ, ਚੂਨੇ ਮੰਡੀ, ਸ਼ਾਹ ਆਲਮੀ, ਮਾਈ ਕੌਲਾਂ (ਮੁਜ਼ੰਗ) ਤੇ ਗੁਰੂ ਮਾਂਗਟ, ਵਰਗੇ ਗੁਰਦੁਆਰਿਆਂ ਦੇ ਦਰਸ਼ਨ ਕਰਵਾਏ ਜਾਂਦੇ। ਗੁਰਪੁਰਬਾਂ ਦੇ ਦੀਵਾਨਾਂ ਵਿਚ ਹਾਜ਼ਰੀ ਭਰੀ ਜਾਂਦੀ। ਮੇਰਾ ਸਿੱਖ ਇਤਿਹਾਸ ਦਾ ਗਿਆਨ ਤਾਂ ਇਨ੍ਹਾਂ ਦੀਵਾਨਾਂ ਦੀ ਦੇਣ ਹੈ, ਭਾਈ ਸੰਤੋਖ ਸਿੰਘ ਜਾਂ ਗਿਆਨੀ ਗਿਆਨ ਸਿੰਘ ਦੀ ਨਹੀਂ। ਸਾਨੂੰ 'ਜਪੁ' ਬਾਣੀ ਕੰਠ ਕਰਵਾਈ ਜਾਂਦੀ ਤੇ ਸਿੱਖੀ ਦੀ ਪਾਣ ਚਾੜ੍ਹੀ ਜਾਂਦੀ। ਜਦੋਂ ਗੁਰਦੁਆਰੇ ਜਾਣਾ, ਲੰਗਰ ਲਈ ਆਟਾ ਤੇ ਦਾਲ, ਆਦਿ ਨਾਲ ਲੈ ਕੇ ਜਾਣਾ। ਫੇਰ ਲੰਗਰ ਵਿਚ ਬੈਠ ਕੇ ਪਰਸ਼ਾਦਾ ਛਕਣ ਨੂੰ ਪੁੰਨ ਦਾ ਕੰਮ ਸਮਝਣਾ; ਓਥੇ ਭਾਂਡਿਆਂ ਦੀ, ਜੁੱਤੀਆਂ ਸਾਫ਼ ਕਰਨ ਦੀ, ਰੋੜੀ ਕੁੱਟਣ ਦੀ, ਇੱਟਾਂ ਢੋਣ ਦੀ, ਹੋਰ ਕੁੱਝ ਨਹੀਂ ਤਾਂ ਝਾੜੂ ਫੇਰਨ ਦੀ ਸੇਵਾ ਵਿਚ ਆਪ ਲੱਗਣਾ ਤੇ ਨਾਲ ਸਾਨੂੰ ਲਾਉਣਾ। ਭਾਈਆ ਜੀ ਦੀ ਤਰ੍ਹਾਂ, ਬੇਬੇ ਵੀ ਬੜੀ ਤਰਸਵਾਨ ਸੀ। ਲੋੜਵੰਦਾਂ ਨੂੰ ਕੱਪੜੇ, ਆਟੇ-ਦਾਣੇ ਜਾਂ ਪੈਸੇ ਦੇ ਕੇ ਆਪਣੀ ਗਰੀਬੀ ਵੰਡਦੀ ਰਹਿੰਦੀ। ਬੂਹੇ ਉੱਤੇ ਆਏ ਕਿਸੇ ਭਿਖਾਰੀ ਨੂੰ ਖ਼ੈਰ ਪਾਏ ਬਿਨਾਂ ਨਾ ਤੋਰਦੀ। ਉਹ ਕਿਸੇ ਪਿੰਗਲੇ, ਕਿਸੇ ਮਨਾਖੇ ਤੇ ਕਿਸੇ ਕੋੜ੍ਹੇ ਕੋਲੋਂ ਬਿਨਾਂ ਉਸ ਨੂੰ ਕੁੱਝ ਦਿੱਤੇ ਅੱਗੇ ਨਹੀਂ ਸੀ ਲੰਘ ਸਕਦੀ। ਭਿੱਖਿਆ ਮੰਗਣ ਵਾਲੀ ਕੋਈ ਔਰਤ ਮਿਲ ਜਾਂਦੀ, ਖ਼ਾਸ ਕਰ ਕੇ ਬੱਚੇ ਵਾਲੀ, ਤਾਂ ਉਸ ਨੂੰ ਦਿਲ ਖੋਲ੍ਹ ਕੇ ਦੇਂਦੀ।

ਸ਼ਾਹ ਆਲਮੀ ਦਰਵਾਜ਼ੇ ਦੇ ਬਾਹਰ, ਚੌਕ ਵਿਚ, ਬੜੀਆਂ ਵੱਡੀਆਂ-ਵੱਡੀਆਂ ਦੁਕਾਨਾਂ ਸਨ, ਆਟੇ-ਦਾਣੇ ਦੀਆਂ। ਓਥੋਂ ਬੇਬੇ ਮਹੀਨੇ ਦਾ ਰਾਸ਼ਨ ਲੈਂਦੀ ਹੁੰਦੀ ਸੀ। ਓਥੋਂ ਦੀ ਇਕ ਸੁਆਦਲੀ ਯਾਦ, ਜੋ ਹੁਣ ਅਸਲੋਂ ਮਨ-ਘੜਤ ਗੱਲ ਜਾਪਦੀ ਹੈ, ਇਹ ਹੈ ਕਿ ਬੇਬੇ ਨੇ ਇਕ ਰੁਪਈਏ ਦੀ ਖੰਡ ਮੰਗੀ। ਤੋਲੇ ਨੇ ਸ਼ਾਇਦ ਦਸਾਂ ਕਿ ਪੰਦਰਾਂ ਸੇਰਾਂ ਦੇ ਵੱਟੇ ਪਾ ਕੇ ਵੱਡੀ ਤਕੜੀ ਦਾ ਦੂਜਾ ਛਾਬਾ ਖੰਡ ਨਾਲ ਭਰ ਲਿਆ ਤੇ ਕਾਹਲਾ ਪੈ ਕੇ ਬੋਲਿਆ, "ਮਾਈ, ਵਿਛਾ ਵੀ ਸਹੀ ਕੋਈ ਚਾਦਰ, ਖੰਡ ਕਾਹਦੇ 'ਚ ਪੁਆਣੀ ਊਂ ?" ਅੱਜ ਖੰਡ 19 ਰੁਪਏ ਦੀ ਇਕ ਕਿਲੋ ਮਿਲਦੀ ਹੈ, ਉਹ ਵੀ ਮੈਲੀ ਜਿਹੀ। ਕੋਈ ਵੱਡੀ ਗੱਲ ਨਹੀਂ ਕਿ ਅਗਲੇ ਬਜਟ ਵਿਚ ਇਸ ਦਾ ਭਾਅ 20/- ਜਾਂ 22/- ਰੁਪਏ ਫ਼ੀ ਕਿਲੋ ਹੋ ਜਾਏ!

ਇਕ ਹੋਰ ਬੜੀ ਮਜ਼ੇਦਾਰ ਗੱਲ ਦਾ ਸੰਬੰਧ ਵੀ ਇਸੇ ਹੱਟੀ ਨਾਲ ਹੈ। ਬਨਾਸਪਤੀ ਘਿਉ ਨੂੰ ਚਾਲੂ ਹੋਇਆਂ ਥੋੜ੍ਹਾ ਹੀ ਚਿਰ ਹੋਇਆ ਸੀ। ਪਹਿਲਾਂ ਸਾਰੇ ਲੋਕ ਗੋਕਾ/ਮਾਝਾ ਘਿਉ ਹੀ ਵਰਤਦੇ ਹੁੰਦੇ ਸਨ ਤੇ ਘਾਹ ਤੋਂ ਬਣੇ ਘਿਉ ਨੂੰ ਵਰਤਣਾ ਸਾਊਆਂ ਜੋਗਾ

ਕੰਮ ਨਹੀਂ ਸੀ ਸਮਝਿਆ ਜਾਂਦਾ। ਸਸਤਾ ਵੇਖ ਕੇ ਬੇਬੇ ਜੀ ਦੇ ਮਨ ਵਿਚ ਆਈ ਕਿ ਅਸੀਂ ਅਜ਼ਮਾ ਕੇ ਤਾਂ ਵੇਖੀਏ। ਸੋ ਬਾਕੀ ਰਾਸ਼ਨ ਦੇ ਨਾਲ ਇਕ ਡੱਬਾ ਡਾਲਡੇ ਦਾ ਵੀ ਲਿਖਾ ਦਿੱਤਾ। ਜਦੋਂ ਸਾਮਾਨ ਦੇ ਨਾਲ ਡੱਬਾ ਫੜਨ ਲੱਗੀ ਤਾਂ ਉਸ ਨੇ ਬੜੀ ਸਾਵਧਾਨੀ ਨਾਲ ਚਾਰੇ ਪਾਸੇ ਨਜ਼ਰ ਦੁੜਾ ਕੇ ਤਸੱਲੀ ਕਰ ਲਈ ਕਿ ਕੋਈ ਪਛਾਨਣ ਵਾਲਾ ਬੰਦਾ ਵੇਖ ਤਾਂ ਨਹੀਂ ਰਿਹਾ! ਗਰੀਬ ਲੋਕ, ਆਪਣੇ ਆਪ ਨੂੰ ਆਪਣੇ ਤੋਂ ਉੱਪਰਲੀ ਸ਼੍ਰੇਣੀ ਨਾਲ ਜੋੜ ਕੇ, ਉਸੇ ਦੀਆਂ ਕਦਰਾਂ-ਕੀਮਤਾਂ ਹੰਢਾਉਣ ਨੂੰ ਪੱਤ ਨਾਲ ਜੋੜ ਕੇ, ਤਸੱਲੀ ਦਾ ਭਰਮ ਪਾਲ ਲੈਂਦੇ ਹਨ। ਇਹ ਡਾਲਡਾ ਉਹ ਆਪ ਵਰਤਦੀ, ਸਾਡੇ ਲਈ ਇਸ ਦੀ ਵਰਤੋਂ ਕਦੀ ਨਾ ਕਰਦੀ।

ਦਿੱਲੀ ਦਰਵਾਜ਼ੇ ਦੇ ਬਾਹਰ ਪੁਰਾਣੇ ਕੱਪੜਿਆਂ ਤੇ ਹੰਢਾਈਆਂ ਹੋਈਆਂ ਜੁੱਤੀਆਂ ਦਾ ਬੜਾ ਵੱਡਾ ਬਜ਼ਾਰ ਹੁੰਦਾ ਸੀ; ਸ਼ਾਇਦ ਹੁਣ ਵੀ ਹੋਵੇ। ਸਾਨੂੰ ਜਦੋਂ ਨਵੇਂ ਕੱਪੜਿਆਂ ਦੀ ਲੋੜ ਹੁੰਦੀ, ਬੇਬੇ ਓਥੇ ਲੈ ਜਾਂਦੀ। ਨਾਲੇ ਸਿੰਘਣੀਆਂ ਦੇ ਸ਼ਹੀਦ ਗੰਜ ਤੇ ਭਾਈ ਤਾਰੂ ਸਿੰਘ ਦੇ ਗੁਰਦੁਆਰੇ ਮੱਥਾ ਟੇਕ ਆਉਂਦੇ, ਨਾਲੇ ਆਪਣੀ ਪਸੰਦ ਦੇ ਝੱਗੇ, ਸਲਵਾਰਾਂ ਤੇ ਬੂਟ ਖ਼ਰੀਦ ਲਿਆਉਂਦੇ। ਮੈਂ ਓਦੋਂ ਸਲਵਾਰ ਪਾਉਂਦਾ ਹੁੰਦਾ ਸਾਂ। ਜਦੋਂ ਪੁਰਾਣੇ ਕੱਪੜਿਆਂ ਦੀਆਂ ਦੁਕਾਨਾਂ ਤੋਂ ਖ਼ਰੀਦੇ 'ਨਵੇਂ' ਕੱਪੜਿਆਂ ਨਾਲ ਟੌਹਰ ਕੱਢ ਕੇ ਅਸੀਂ ਸਕੂਲ ਜਾਂਦੇ ਤਾਂ ਲੱਗਦਾ ਰਾਹ-ਜਾਂਦੇ ਲੋਕ ਸਾਡੇ ਹੀ ਸ਼ਾਨਦਾਰ ਕੱਪੜਿਆਂ ਨੂੰ ਵੇਖ ਰਹੇ ਹਨ। ਆਖ਼ਰ ਕਰੋੜਪਤੀਆਂ ਦੇ ਉਤਾਰੇ ਹੋਏ ਕੱਪੜੇ ਸਨ, ਐਰਿਆਂ-ਗੈਰਿਆਂ ਦੇ ਨਹੀਂ! ਇਕ ਵਾਰੀ ਮੈਨੂੰ ਓਥੋਂ ਮੇਰੇ ਮੇਚੇ ਦੇ ਲੰਮੀ ਬੂਥੀ ਵਾਲੇ ਕਾਲੇ ਬੂਟ ਮਿਲ ਗਏ। ਵੱਡੇ ਅਮੀਰਜ਼ਾਦੇ ਉਸ ਫ਼ੈਸ਼ਨ ਦੇ ਬੂਟ ਪਾ ਕੇ ਸਕੂਲ ਆਇਆ ਕਰਦੇ ਸਨ। ਮੈਂ ਪਾ ਤਾਂ ਲਏ, ਚੰਗੇ ਵੀ ਬੜੇ ਲੱਗੇ—ਸਕੂਲ ਜਾਂਦਿਆਂ ਰਾਹ ਵਿਚ ਕਈ ਵਾਰ ਨਿਉਂ-ਨਿਉਂ ਕੇ ਵੀ ਵੇਖੇ ਕਿ ਕਿੰਨੇ ਸੁੰਦਰ ਲੱਗ ਰਹੇ ਹਨ, ਪਰ ਜਦੋਂ ਸਕੂਲ ਪਹੁੰਚ ਜਾਂਦਾ ਤਾਂ ਸਲਵਾਰ ਦੇ ਪਹੁੰਚਿਆਂ ਨਾਲ ਉਨ੍ਹਾਂ ਨੂੰ ਕੱਜ-ਕੱਜ ਰੱਖਦਾ—ਕਿਤੇ ਅਮੀਰਜ਼ਾਦੇ ਵੇਖ ਕੇ ਮਖ਼ੌਲ ਨਾ ਉਡਾਉਣ।

ਬੇਬੇ, ਸਰਦੀਆਂ ਵਿਚ ਮੈਨੂੰ ਤੇ ਕੁਲਵੰਤ ਨੂੰ ਦੋ ਦੋ ਕਮੀਜ਼ਾਂ ਪੁਆ ਕੇ ਸਕੂਲ ਭੇਜਦੀ। ਸਕੂਲ ਵਿਚ ਦੋ ਕਮੀਜ਼ਾਂ ਵਾਲਾ ਹੋਰ ਕੋਈ ਬੱਚਾ ਨਹੀਂ ਸੀ ਦਿੱਸਦਾ, ਏਸ ਲਈ ਮੈਂ ਆਪਣੀ ਅੰਦਰਲੀ ਕਮੀਜ਼ ਦਾ ਕੋਈ ਹਿੱਸਾ ਬਾਹਰ ਨਹੀਂ ਸੀ ਦਿੱਸਣ ਦੇਂਦਾ ਤਾਂ ਜੋ ਕਿਸੇ ਨੂੰ ਪਤਾ ਨਾ ਲੱਗੇ ਕਿ ਸਵੈਟਰ ਦੀ ਅਣਹੋਂਦ ਨੂੰ ਮੇਰੀ ਮਾਂ ਨੇ ਕਿਸ ਜੁਗਤ ਨਾਲ ਕੱਜਿਆ ਹੈ।

ਓਦੋਂ ਚਾਹ ਪੀਣ ਦਾ ਰਿਵਾਜ ਨਹੀਂ ਸੀ ਹੁੰਦਾ। ਘਰ ਘਰ ਦੁੱਧ ਹੁੰਦਾ ਸੀ ਤੇ ਲੱਸੀ। ਲੋਕਾਂ ਵਿਚ ਚਾਹ ਦਾ ਸ਼ੌਕ ਪਾਉਣ ਲਈ ਇਕ ਬੜੀ ਸਜਾਈ ਹੋਈ ਰੇੜ੍ਹੀ ਉੱਤੇ ਬੜੇ ਸੁੰਦਰ ਹਮਾਮ, ਗਰਮ ਚਾਹ ਦੇ ਭਰੇ ਹੋਏ, ਟਿਕਾਏ ਹੁੰਦੇ ਸਨ। ਲੰਮੇ-ਲੰਮੇ ਚੋਲੇ ਪਾ ਕੇ ਪੰਜ ਛੇ ਕਰਮਚਾਰੀਆਂ ਦਾ ਜੱਥਾ, ਘੰਟੀਆਂ ਖੜਕਾ-ਖੜਕਾ ਕੇ, ਆਉਂਦੇ-ਜਾਂਦੇ ਨੂੰ ਮੁਫ਼ਤ ਚਾਹ ਦਾ ਕੱਪ ਪੀਣ ਦੀ ਦਾਅਵਤ ਦੇਂਦਾ। "ਗਰਮੀਓਂ ਮੇਂ ਗਰਮ ਚਾਏ ਠੰਡਕ ਪਹੁੰਚਾਤੀ ਹੈ", ਉਨ੍ਹਾਂ ਦਾ ਨਾਅਰਾ ਹੁੰਦਾ ਸੀ। ਮੁਫ਼ਤ ਚਾਹ ਦੇ ਚੋਗੇ ਨੇ ਅੱਜ ਸਾਰੇ ਪੰਜਾਬੀਆਂ ਨੂੰ ਚਾਹ ਦਾ ਅਮਲੀ ਬਣਾ ਦਿੱਤਾ ਹੈ ਤੇ ਦੁੱਧ ਤਾਂ ਕਿਤੇ ਰਿਹਾ, ਪਿੰਡਾਂ ਵਿਚ ਲੱਸੀ ਵੀ ਕਿਸੇ ਵਿਰਲੇ ਸੁਲੱਖਣੇ ਘਰ ਵਿਚ ਹੀ ਮਿਲਦੀ ਹੈ! ਲਾਹੌਰ ਰਹਿੰਦਿਆਂ ਬੇਬੇ ਦੀ ਚੰਗੀ ਜਾਣ-ਪਛਾਣ ਹੋਈ ਦੋ ਪਰਿਵਾਰਾਂ ਨਾਲ। ਪਹਿਲੇ ਸਨ, ਡਾ. ਕਰਤਾਰ ਸਿੰਘ ਗਰੇਵਾਲ, ਜੋ ਸੈਂਟ੍ਰਲ ਜੇਲ੍ਹ ਦੇ ਡਾਕਟਰ ਸਨ ਤੇ ਦੂਜੇ ਸ. ਸੰਪੂਰਨ ਸਿੰਘ, ਜੋ ਬੋਰਸਟਲ ਜੇਲ੍ਹ ਦੇ ਵਾਰਡਰ ਸਨ। ਡਾਕਟਰ ਸਾਹਿਬ ਬੜੇ ਖ਼ੁਸ਼-ਮਿਜ਼ਾਜ, ਮਿੱਠ-ਬੋਲੇ, ਸਦ-ਮੁਸਕਰਾਉਂਦੇ,

ਧੀਮੇ ਬੋਲਾਂ ਵਾਲੇ ਗੁਰਸਿੱਖ ਸਨ ਤੇ ਇਨ੍ਹਾਂ ਦੀ ਸੁਪਤਨੀ ਵੀ ਬੜੀ ਮਿਲਣਸਾਰ ਤੇ ਸਾਊ ਸੀ। ਉਨ੍ਹਾਂ ਦੇ ਸੁਪੁੱਤਰ ਦਾ ਨਾਂ ਸੀ ਕਿਹਰ ਸਿੰਘ ਤੇ ਉਸ ਦੀ ਭੈਣ ਦਾ ਨਾਂ ਸੀ ਸਤਵੰਤ ਕੌਰ। ਉਸ ਘਰੋਂ ਬੇਬੇ ਨੂੰ ਆਦਰ ਮਿਲਦਾ, ਸਾਨੂੰ ਛੁਟਿਆਉਂਦੀ ਨਜ਼ਰ ਨਾਲ ਨਹੀਂ ਸੀ ਵੇਖਿਆ ਜਾਂਦਾ, ਇਸ ਲਈ ਉਨ੍ਹਾਂ ਨਾਲ ਭਰੱਪਣ ਬਣਿਆ ਰਿਹਾ। ਬਾਅਦ ਦੀ ਜ਼ਿੰਦਗੀ ਵਿਚ ਉਨ੍ਹਾਂ ਨਾਲ ਸੰਪਰਕ ਕਾਇਮ ਨਹੀਂ ਰਹਿ ਸਕਿਆ। ਜਦੋਂ ਮੈਂ ਸਰਕਾਰੀ ਕਾਲਜ, ਲੁਧਿਆਣੇ ਵਿਚ ਲੱਗਾ ਤਾਂ ਡਾਕਟਰ ਸਾਹਿਬ ਨੂੰ ਭਾਲਣ ਦਾ ਜਤਨ ਕੀਤਾ, ਇਕ ਕਰਤਾਰ ਸਿੰਘ ਗਰੇਵਾਲ ਨਾਂ ਦੇ ਡਾਕਟਰ ਲੱਭੇ ਵੀ, ਪਰ ਇਹ ਸੈਂਟ੍ਰਲ ਜੇਲ੍ਹ ਵਾਲੇ ਨਾ ਨਿਕਲੇ। ਸੰਪੂਰਨ ਸਿੰਘ ਹੁਰਾਂ, ਨਾਲ ਭਾਵੇਂ ਓਨਾ ਨਹੀਂ, ਉਨ੍ਹਾਂ ਦੇ ਛੋਟੇ ਭਰਾ ਗਿਆਨੀ ਪਰਤਾਪ ਸਿੰਘ ਨਾਲ, ਸਾਰੀ ਹਯਾਤੀ ਨਿੱਘੇ ਸੰਬੰਧ ਬਣੇ ਰਹੇ। ਬਾਅਦ ਵਿਚ, ਦਿੱਲੀ ਦੇ ਸਿੱਖ ਭਾਈਚਾਰੇ ਵਿਚ ਗਿਆਨੀ ਜੀ ਦਾ ਚੰਗਾ ਰਸੂਖ਼ ਬਣ ਗਿਆ ਸੀ।

ਬੇਬੇ ਦੀ ਤਨਖ਼ਾਹ ਓਦੋਂ 17/- ਰੁਪੈ ਮਾਹਵਾਰ ਹੁੰਦੀ ਸੀ ਤੇ ਪਹਿਲਾਂ ਅੱਠ ਆਨੇ (ਪੰਜਾਹ ਪੈਸੇ) ਤੇ ਬਾਅਦ ਵਿਚ ਇਕ ਰੁਪਿਆ ਸਾਲਾਨਾ ਤਰੱਕੀ ਹੁੰਦੀ ਸੀ।

ਬੇਬੇ ਦੀ ਕਥਾ ਬੰਦ ਕਰਨ ਤੋਂ ਪਹਿਲਾਂ ਮੈਂ ਉਸ ਦੇ ਇਕ ਤਕੀਆ-ਕਲਾਮ ਬਾਰੇ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿਉਂਕਿ ਇਸ ਦੇ ਪਿੱਛੇ ਉਸ ਦਾ ਜ਼ਿੰਦਗੀ ਦਾ ਫ਼ਲਸਫ਼ਾ ਲੁਕਿਆ ਹੋਇਆ ਸੀ। ਕਿਸੇ ਤਰ੍ਹਾਂ ਦੀ ਜ਼ਰਾ ਜਿੰਨੀ ਵੀ ਖੇਚਲ ਹੁੰਦੀ ਜਾਂ ਚਿੰਤਾ ਵਾਲੀ ਗੱਲ ਹੋਣੀ ਜਾਂ ਸੱਟ-ਫੇਟ ਲੱਗ ਜਾਣੀ ਤਾਂ ਬੇਬੇ ਦੇ ਮੂੰਹ ਤੋਂ ਨਿਕਲਣ ਵਾਲਾ ਪਹਿਲਾ ਸ਼ਬਦ ਹੁੰਦਾ "ਖੈਸਰ ਲੈ"। ਬਾਅਦ ਵਿਚ ਜਦੋਂ ਮੈਨੂੰ ਸਮਝ ਆਈ ਕਿ 'ਖੈਸਰ ਲੈ', ਅਸਲ ਵਿਚ, 'ਖ਼ੈਰ ਸੱਲਾ' ਦਾ ਹੀ ਲੋਕ-ਰੂਪ ਹੈ ਤਾਂ ਮੈਂ ਬੇਬੇ ਦਾ ਨਾਂ ਹੀ 'ਖੈਸਰ ਲੈ' ਰੱਖ ਦਿੱਤਾ ਤੇ ਹੱਸ ਕੇ ਕਹਿੰਦਾ,

"ਬੇਬੇ ਖੈਸਰਲੈ! ਚਾਹੇ ਅਸਮਾਨ ਥੱਲੇ ਆ ਪਏ, ਤੇਰੇ ਭਾਣੇ ਤਾਂ ਹੱਛਾ ਹੀ ਹੋਊ।"

ਉਹ ਕਹਿੰਦੀ, "ਕਾਕਾ! ਮੇਰੇ ਹੁਕਮ ਨਾਲ ਤਾਂ ਹੋਣੀ ਨੇ ਬਦਲਨਾ ਨਹੀਂ, ਫੇਰ ਐਵੇਂ ਗੀਂ ਗੀਂ ਕਿਉਂ ਕਰੀਏ? ਜੇ ਭਾਣਾ ਮੰਨ ਲਈਏ ਤਾਂ ਖ਼ੁਸ਼ ਰਹੀਦੈ। ਮੰਨੋਗੇ ਤਾਂ ਚੰਗੇ ਰਹੋਗੇ, ਨਹੀਂ ਤਾਂ ਦੁਖੀ ਹੋਵੋਗੇ!"

ਪੰਜਾਬੀ ਸਕੂਲ ਵਿਚ ਨਹੀਂ ਸੀ ਪੜ੍ਹਾਈ ਜਾਂਦੀ। ਕਿਤਾਬਾਂ ਖ਼ਰੀਦਣ ਜੋਗੀ ਮਾਲੀ ਸੱਤਿਆ ਨਹੀਂ ਸੀ ਹੁੰਦੀ, ਸੋ ਅਸੀਂ ਤਿੰਨੇ ਭੈਣ-ਭਰਾ ਉਸ ਪੀੜ੍ਹੀ ਦੇ ਹੋਰ ਲੱਖਾਂ ਬੰਦਿਆਂ ਵਿੱਚੋਂ ਸਾਂ, ਜਿਨ੍ਹਾਂ ਦਿਆਂ ਮਸਤਕਾਂ ਵਿਚ ਪੰਜਾਬੀ ਅੱਖਾਂ ਰਾਹੀਂ ਨਹੀਂ, ਕੰਨਾਂ ਰਾਹੀਂ ਪਹੁੰਚੀ ਸੀ। ਮੇਰੀ ਪੰਜਾਬੀ, ਮੇਰੀ ਮਾਂ ਦੀ ਬਖ਼ਸ਼ਿਸ਼ ਹੈ, ਇਸ ਲਈ ਮੈਂ ਕਿਸੇ ਉਸਤਾਦ ਦਾ ਦੇਣਦਾਰ ਨਹੀਂ ਹਾਂ।

# ਪਟਿਆਲਾ

ਮੇਰੀ ਸਭ ਤੋਂ ਪੁਰਾਣੀ ਯਾਦ ਦਾ ਸੰਬੰਧ ਪਟਿਆਲੇ ਨਾਲ ਹੈ, ਜਿੱਥੇ ਮੈਂ ਜੰਮਿਆਂ ਸਾਂ। ਅਰਨਾ-ਬਰਨਾ ਚੌਕ ਤੋਂ ਕਟੜਾ ਸਾਹਿਬ ਸਿੰਘ ਵਿੱਚੋਂ ਲੰਘ ਕੇ ਆਰੀਆ ਸਮਾਜ ਵੱਲ ਜਾਣਾ ਹੋਵੇ ਤਾਂ ਜਿੱਥੋਂ ਖੱਬੇ ਹੱਥ ਮੁੜਨਾ ਪੈਂਦਾ ਹੈ, ਓਥੇ 'ਪੁਰੀ ਗਲੀ' ਵਿਚ ਵੜਨ ਤੋਂ ਪਹਿਲਾਂ ਹੀ ਖੱਬੀ ਨੁੱਕਰ ਵਾਲੀ ਕੋਠੜੀ ਮੇਰੇ ਭਾਈਆ ਜੀ ਨੇ ਕਿਰਾਏ ਉੱਤੇ ਲਈ ਹੋਈ ਸੀ। ਜਿਹੜੀ ਕੋਠੜੀ ਤ੍ਰਿਬੈਣੀ ਚੌਕ ਜਾਂ 'ਪੁਰੀ ਗਲੀ' ਵਾਲੇ ਪਾਸੇ ਖੁੱਲ੍ਹਦੀ ਸੀ, ਉਸ ਵਿਚ ਰਾਜਸਥਾਨ ਤੋਂ ਆਏ ਮੋਚੀ ਰਹਿੰਦੇ ਸਨ। ਸਾਡੇ ਵਾਲੀ ਕੋਠੜੀ ਦਾ ਦਰਵਾਜ਼ਾ ਆਹਲੂਵਾਲੀਆਂ ਦੇ ਗੁਰਦੁਆਰੇ ਵਾਲੀ ਸੜਕ ਉੱਤੇ ਖੁੱਲ੍ਹਦਾ ਸੀ। ਇਹੀ ਸੀ 'ਕਾਲ-ਕੋਠੜੀ', ਜਿਸ ਵਿਚ ਮੇਰਾ ਜਨਮ ਹੋਇਆ ਸੀ। ਇਸ ਟਿਕਾਣੇ ਬਾਰੇ ਮੈਨੂੰ ਬੇਬੇ ਜੀ ਨੇ ਓਦੋਂ ਦੱਸਿਆ ਸੀ, ਜਦੋਂ ਇਕ ਵਾਰੀ ਸਾਨੂੰ ਦੁਹਾਂ ਨੂੰ ਇਕੱਠਿਆਂ ਓਥੋਂ ਲੰਘਣ ਦਾ ਇਤਫ਼ਾਕ ਹੋਇਆ ਸੀ। ਮੈਂ ਖ਼ਬਰੇ ਤਿੰਨਾਂ ਦਾ ਸਾਂ ਕਿ ਚਹੁੰ ਦਾ, ਮੈਨੂੰ ਏਥੋਂ ਦੀਆਂ ਤਿੰਨ ਗੱਲਾਂ, ਹਮੇਸ਼ਾ ਯਾਦ ਰਹੀਆਂ ਹਨ ਤੇ ਮੈਨੂੰ ਇਉਂ ਪ੍ਰਤੀਤ ਹੁੰਦਾ ਰਿਹਾ ਹੈ ਕਿ ਜੇ ਮੈਨੂੰ ਉਸ ਟਿਕਾਣੇ ਦੇ ਨੇੜੇ-ਤੇੜੇ ਛੱਡ ਦਿੱਤਾ ਜਾਏ ਤਾਂ ਮੈਂ ਉਸ ਨੂੰ ਪਛਾਣ ਲਵਾਂਗਾ। ਪਰ ਮੌਕੇ ਉੱਤੇ ਜਾ ਕੇ ਮੈਨੂੰ ਜਿਹੜਾ ਤਜਰਬਾ ਹੋਇਆ, ਉਸ ਤੋਂ ਸਮਝ ਆਈ ਹੈ ਕਿ ਬਾਲ ਨੂੰ ਜਿਹੜੀ ਇਮਾਰਤ ਢੇਰ ਉੱਚੀ ਲੱਗਦੀ ਹੈ, ਉਹ ਜ਼ਰੂਰੀ ਨਹੀਂ ਅਸਲ ਵਿਚ ਓਨੀ ਹੀ ਉੱਚੀ ਹੋਵੇ। ਮੇਰੇ ਬਾਲ-ਚੇਤੇ ਨੇ ਪਹਿਲੀ ਪਛਾਣ ਇਹ ਸਾਂਭ ਕੇ ਰੱਖੀ ਹੋਈ ਸੀ ਕਿ ਓਥੋਂ ਉੱਚੇ ਉੱਚੇ ਹਾਥੀ ਲੰਘਿਆ ਕਰਦੇ ਸਨ ਤੇ ਉਨ੍ਹਾਂ ਦੇ ਗਲਾਂ ਨਾਲ ਬੰਨ੍ਹੇ ਵੱਡੇ ਵੱਡੇ ਟੱਲ ਖੜਕਿਆ ਕਰਦੇ ਸਨ। ਦੂਜੇ, ਮੇਰਾ ਇਕ ਹਾਣੀ ਯਾਰ ਹੁੰਦਾ ਸੀ ਜਿਸ ਦਾ ਨਾਂ ਸੀ 'ਚਮਨ'। ਅਸੀਂ ਇਕੱਠਿਆਂ ਖੇਡਦੇ ਹੁੰਦੇ ਸਾਂ। ਤੀਜੀ ਯਾਦ ਇਹ ਸੀ ਕਿ ਚਮਨ ਹੁਰਾਂ ਦੇ ਮਕਾਨ ਦਾ ਦਰਵਾਜ਼ਾ ਬੜਾ ਉੱਚਾ ਤੇ ਵੱਡਾ ਸੀ ਤੇ ਉਹ ਸਾਡੇ 'ਘਰ' ਦੇ ਸਾਹਮਣੇ ਕਰ ਕੇ ਨੇੜੇ ਹੀ ਗਲੀ ਦੇ ਪਾਰ ਸੀ। ਇਨ੍ਹਾਂ ਤੋਂ ਇਲਾਵਾ ਬੱਸ ਏਨੀ ਕੁ ਹੋਰ ਯਾਦ ਸੀ ਕਿ ਬਜ਼ਾਰ ਦੋਵੇਂ ਪਾਸੇ ਦੂਰ ਤਕ ਤੁਰਿਆ ਜਾਂਦਾ ਸੀ ਪਰ ਅਸੀਂ ਕਿਸੇ ਪਾਸੇ ਦੀ ਦੂਰੀ ਨੂੰ ਆਪ ਅਜ਼ਮਾ ਕੇ ਕਦੀ ਨਹੀਂ ਸੀ ਵੇਖਿਆ।

ਇਨ੍ਹਾਂ ਵਿੱਚੋਂ ਸਭ ਤੋਂ ਵਧ ਨਿਸਚਿਤ ਯਾਦ 'ਚਮਨ' ਵਾਲੀ ਸੀ। ਇਸ ਨੂੰ ਪਰਖਣ ਦਾ ਬੜਾ ਨਾਟਕੀ ਮੌਕਾ ਮਾਰਚ, 1996 ਵਿਚ ਓਦੋਂ ਮਿਲਿਆ, ਜਦੋਂ ਮੈਨੂੰ ਤ੍ਰਿਬੈਣੀ ਚੌਕ ਵਿਚ ਰਹਿੰਦੇ ਆਪਣੇ ਮਿਹਰਬਾਨ ਸ੍ਰੀ ਕਿਸ਼ਨ ਸਿੰਘ ਪੁਰੀ, ਐਡਵੋਕੇਟ ਵੱਲ ਕੁੱਝ ਦਿਨ ਲਗਾਤਾਰ ਜਾਣਾ ਪਿਆ। ਮੈਨੂੰ ਆਪਣੇ ਜਨਮ-ਅਸਥਾਨ ਪਾਸੋਂ ਆਉਂਦਿਆਂ ਵੀ ਲੰਘਣਾ ਪੈਂਦਾ ਤੇ ਜਾਂਦਿਆਂ ਵੀ। ਇਹ ਥਾਂ ਪਿਛਲੇ ਕਈ ਵਰ੍ਹਿਆਂ ਤੋਂ ਖੋਲਾ ਬਣੀ ਲੁੱਗੀ ਪਈ ਹੁੰਦੀ ਸੀ। ਲੰਘਦਾ-ਟੱਪਦਾ ਮੈਂ ਸੋਚਿਆ ਕਰਦਾ ਸਾਂ ਕਿ ਇਹ ਥਾਂ ਹੁਣ ਨਿਖਸਮੀ ਹੋਵੇਗੀ,

ਸਾਈਂ ਮਰ-ਖਪ ਗਏ ਹੋਣਗੇ, ਸੰਭਾਲਣ ਵਾਲਾ ਕੋਈ ਨਹੀਂ ਹੋਣਾ, ਵਰਨਾ ਬਜ਼ਾਰ ਦੇ ਚੌਕ ਵਿਚ ਪੈਂਦੀ ਹੈ, ਇਸ ਲਈ ਕਾਫ਼ੀ ਮੁੱਲਵਾਨ ਹੋਣੀ ਚਾਹੀਦੀ ਹੈ।

ਇਕ ਦਿਨ ਪੁਰੀ ਸਾਹਿਬ ਵੱਲ ਜਾਂਦਿਆਂ ਖੋਲੇ ਦੀ ਸਫ਼ਾਈ ਹੁੰਦੀ ਵੇਖੀ, ਕੁੱਝ ਦਿਨਾਂ ਬਾਅਦ ਉੱਸਰਦੀਆਂ ਕੰਧਾਂ ਵਿਚ ਦਰਵਾਜ਼ੇ ਫ਼ਿਟ ਹੁੰਦੇ ਵੇਖੇ। ਸੋ ਜਾਂ ਤਾਂ ਕਿਸੇ ਨੇ ਇਹ ਥਾਂ ਮੁੱਲ ਲੈ ਲਈ ਹੋਵੇਗੀ ਤੇ ਜਾਂ ਮਾਲਕ ਘੂਕ ਨੀਂਦਰ ਵਿੱਚੋਂ ਉੱਭੜਵਾਹੇ ਜਾਗ ਪਏ ਹੋਣਗੇ। ਇਕ ਦਿਨ ਮੈਂ ਇਕ ਸਾਹਮਣੀ ਹੱਟੀ ਵਾਲੇ ਹਟਵਾਣੀਏ ਤੋਂ ਪੁੱਛ ਹੀ ਲਿਆ, "ਭਾਈ ਸਾਹਿਬ, ਇਹ ਜਾਇਦਾਦ ਕਿਸ ਦੀ ਐ ?"

ਦੁਕਾਨ ਵਾਲੇ ਨੇ ਖੋਲੇ ਦੇ ਸਾਹਮਣੇ ਬਜ਼ਾਰ ਵਿਚ ਪੈਂਦੇ ਇਕ ਵੱਡੇ ਮਕਾਨ ਵੱਲ ਇਸ਼ਾਰਾ ਕਰ ਕੇ ਕਿਹਾ, "ਔਹ ਥੜੀ ਦੇ ਨਾਲ ਸਾਈਕਲ ਟਿਕਿਆ ਵੇਖ ਰਹੇ ਓ ? ਉਸ ਦੇ ਨਾਲ ਜਿਹੜਾ ਛੋਟਾ ਅੱਧ-ਖੁੱਲ੍ਹਾ ਦਰਵਾਜ਼ੈ ਨਾ, ਉਸ ਦੇ ਅੰਦਰ ਚਲੇ ਜਾਓ, ਮਾਲਕ ਬੈਠੇ ਹੋਏ ਨੇ।"

ਮੈਂ ਉਸੇ ਤਰ੍ਹਾਂ ਕੀਤਾ। ਤਖ਼ਤਪੋਸ਼ ਉੱਤੇ ਕੁੱਝ ਭਾਰੀ ਦੇਹ ਵਾਲੇ ਸਰਦਾਰ ਸਾਹਿਬ ਬੈਠੇ ਸਨ। ਕਮਰੇ ਦੀਆਂ ਅਲਮਾਰੀਆਂ ਕਾਗਜ਼ਾਂ ਤੇ ਫ਼ਾਈਲਾਂ ਨਾਲ ਤੂਸੀਆਂ ਪਈਆਂ ਸਨ। ਮੈਨੂੰ ਸਮਝ ਨਹੀਂ ਸੀ ਆ ਰਹੀ, ਮੈਂ ਗੱਲ ਕਿੱਥੋਂ ਸ਼ੁਰੂ ਕਰਾਂ। ਉਹ ਮੇਰੇ ਵੱਲ ਪੜਤਾਲੀਆ ਨਜ਼ਰਾਂ ਨਾਲ ਵੇਖ ਰਹੇ ਸਨ ਤੇ ਆਖ ਰਹੇ ਸਨ, "ਦੱਸੋ।"

ਅਖ਼ੀਰ ਮੈਂ ਕਿਹਾ, "ਸਰਦਾਰ ਸਾਹਿਬ ਤੁਹਾਡੇ ਬਜ਼ੁਰਗਾਂ ਵਿੱਚੋਂ ਕੋਈ ਸ. ਚਮਨ ਸਿੰਘ ਵੀ ਸਨ ?"

ਉਨ੍ਹਾਂ ਹਾਂ-ਨਾਂਹ ਵਿਚ ਉੱਤਰ ਦੇਣ ਦੀ ਥਾਂ ਪੁੱਛਿਆ, "ਕਿਉਂ, ਕੀ ਗੱਲ ਐ ?" ਮੈਂ ਉਨ੍ਹਾਂ ਦਾ ਸਿੱਧਾ ਉੱਤਰ ਦੇਣ ਦੀ ਥਾਂ ਫੇਰ ਪੁੱਛਿਆ, "ਹੈ ਸਨ ਕਿ ਨਹੀਂ ?"

ਉਨ੍ਹਾਂ ਕਿਹਾ, "ਪਹਿਲਾਂ ਇਹ ਦੱਸੋ, ਤੁਸੀਂ ਕਿਉਂ ਪੁੱਛਦੇ ਓ ?"

ਮੈਨੂੰ ਸਾਰੀ ਗੱਲ ਦੱਸਣੀ ਪਈ। "ਮੇਰੇ ਮਾਤਾ-ਪਿਤਾ ਏਥੇ ਕਿਰਾਏ ਉੱਤੇ ਰਹਿੰਦੇ ਸਨ। ਮੇਰਾ ਜਨਮ ਏਥੇ ਹੋਇਆ ਸੀ। ਓਦੋਂ ਮੇਰਾ ਇਕ ਹਾਣੀ ਹੁੰਦਾ ਸੀ 'ਚਮਨ ਸਿੰਘ'। ਮੈਂ ਪਤਾ ਕਰਨਾ ਚਾਹੁੰਨਾਂ ਕਿ ਏਸ ਨਾਂ ਵਾਲਾ ਕੋਈ ਬੰਦਾ ਹੈ ਵੀ ਸੀ ਕਿ ਮੇਰੇ ਚੇਤੇ ਨੇ ਐਵੇਂ ਕੋਈ ਗ਼ਲਤ ਨਾਂ ਈ ਸਾਂਭਿਆ ਹੋਇਐ ?"

ਮੇਰੀ ਗੱਲ ਉਨ੍ਹਾਂ ਦੇ ਪੱਲੇ ਪੈ ਗਈ। ਮੈਨੂੰ ਤਖ਼ਤਪੋਸ਼ ਉੱਤੇ ਬੈਠਣ ਦਾ ਇਸ਼ਾਰਾ ਕਰ ਕੇ ਬੋਲੇ, "ਔਹ ਤੁਹਾਡੇ ਸਾਹਮਣੇ ਸਰਦਾਰ ਸਾਹਿਬ ਰੋਟੀ ਖਾ ਰਹੇ ਨੇ ਨਾ, ਇਨ੍ਹਾਂ ਦਾ ਛੋਟੇ ਹੁੰਦਿਆਂ ਦਾ ਨਾਂ ਚਮਨ ਸਿੰਘ ਸੀ, ਹੁਣ ਇਹ ਸੁਰਜੀਤ ਸਿੰਘ ਨੇ। ਇਹ ਮੇਰੇ ਵੱਡੇ ਭਾਈ ਸਾਹਿਬ ਨੇ।"

ਚਮਨ ਸਿੰਘ ਉਰਫ਼ ਸੁਰਜੀਤ ਸਿੰਘ ਜਾਂ ਸੁਰਜੀਤ ਸਿੰਘ ਉਰਫ਼ ਚਮਨ ਸਿੰਘ, ਇਕ ਕੁਰਸੀ ਉੱਤੇ ਆਪ ਬੈਠੇ ਸਨ ਤੇ ਦੂਜੀ ਕੁਰਸੀ ਉੱਤੇ ਥਾਲੀ ਰੱਖ ਕੇ ਰੋਟੀ ਖਾ ਰਹੇ ਸਨ। ਵਿਹਲੇ ਹੋ ਕੇ ਜੱਫੀ ਪਾ ਕੇ ਮਿਲੇ। ਪਤਲੇ, ਲੰਮੇ ਪਟਿਆਲੇਸ਼ਾਹੀ ਸਰਦਾਰ; ਦਾੜ੍ਹੀ ਦੀ ਬਾਨ੍ਹ, ਪਟਿਆਲਵੀ ਅੰਦਾਜ਼ ਦੀ। ਪਤਾ ਲੱਗਾ, ਪੰਜਾਬੀ ਯੂਨੀਵਰਸਿਟੀ ਦੇ ਨੇੜੇ, ਰੇਲਵੇ ਲਾਈਨ ਦੇ ਕੋਲ ਆਪਣੇ ਫ਼ਾਰਮ ਵਿਚ ਰਹਿੰਦੇ ਹਨ, ਇਕੱਲੇ। ਇਕ ਕੁੱਤਾ ਰੱਖਿਆ ਹੋਇਐ ਤੇ ਇਕ ਬੰਦੂਕ ਐ। ਬਾਕੀ ਅੱਲਾ ਅੱਲਾ ਤੇ ਖ਼ੈਰ ਸੱਲਾ! "ਰੋਟੀ-ਭਾਜੀ ਮੈਂ ਆਪ ਬਣਾ ਲੈਨਾਂ। ਔਲਾਦ ਆਪੋ-ਆਪਣੀ ਥਾਂ ਮਜ਼ੇ ਵਿਚ ਐ। ਬਥੇਰੀ ਦੁਨੀਆ ਵੇਖ ਲਈ, ਹੁਣ ਭਜਨ-ਬੰਦਗੀ 'ਤੇ ਜ਼ੋਰ ਐ।"

ਮੈਂ ਪੁੱਛਿਆ, "ਤੁਹਾਡੀ ਉਮਰ ਕਿੰਨੀ ਕੁ ਐ, ਏਸ ਵੇਲੇ ?"

"ਮੈਂ ਬਿਆਸੀਆਂ ਦਾ ਹੋ ਗਿਆਂ।"

"ਬਿਆਸੀਆਂ ਲਈ ਤਾਂ, ਚਮਨ ਸਿੰਘ ਜੀ, ਨਾ ਸੱਚ ਸੁਰਜੀਤ ਸਿੰਘ ਜੀ ! ਤੁਹਾਡਾ ਚੌਖਟਾ ਬੜਾ ਨਰੋਐ। ਅੱਖਾਂ ਠੀਕ, ਕੰਨ ਠੀਕ, ਗੋਡੇ ਠੀਕ—ਹੋਰ ਕੀ ਚਾਹੀਦੈ ਤੁਹਾਨੂੰ ?"

"ਵਾਹਿਗੁਰੂ ਦੀ ਕਿਰਪੈ।"

"ਜੇ ਤੁਸੀਂ ਬਿਆਸੀ ਦੇ ਓ, ਤਾਂ ਹੋ ਸਕਦੈ, ਮੈਂ ਵੀ ਏਡਾ ਈ ਹੋਵਾਂ। ਸਕੂਲ ਵਿਚ ਮੇਰੀ ਤਰੀਕ ਕਿਹੜਾ ਵਹੀ ਵਿੱਚੋਂ ਵੇਖ ਕੇ ਲਿਖਾਈ ਗਈ ਹੋਵੇਗੀ। ਮੇਰੀ ਬੇਬੇ ਲਿਖਾਉਣ ਵਾਲੀ ਸੀ, ਉਹ ਵਿਚਾਰੀ ਗੁਰਮੁਖੀ-ਪਾਸ ਸੀ। ਉਸ ਨੂੰ ਤਾਂ ਏਨਾ ਕੁ ਪਤਾ ਸੀ ਕਿ ਜਦੋਂ ਕਸੂਰ ਤੋਂ ਦੀਪਾਲਪੁਰ ਜਾਣ ਵਾਲੀ ਰੇਲ ਦੀ ਲਾਈਨ ਵਿਛੀ ਸੀ, ਮੈਂ ਓਦੋਂ ਜੰਮਿਆ ਸਾਂ, ਸਾਹਿਬਜ਼ਾਦਿਆਂ ਦੇ ਫ਼ਤਿਹਗੜ੍ਹ ਵਾਲੇ ਮੇਲੇ ਤੋਂ ਇਕ ਦੋ ਦਿਨ ਪਹਿਲਾਂ ਜਾਂ ਪਿੱਛੋਂ।"

"ਹਾਣੀਆਂ ਦੀ ਉਮਰ ਜ਼ਰੂਰੀ ਨਹੀਂ ਬਿਲਕੁਲ ਬਰਾਬਰ ਹੋਵੇ, ਸਾਲ ਦੋ ਦਾ ਫ਼ਰਕ ਤਾਂ ਮਮੂਲੀ ਗੱਲ ਹੁੰਦੀ ਐ।"

"ਅੱਛਾ ਇਹ ਦੱਸੋ, ਤੁਹਾਨੂੰ ਵੀ ਮੇਰੀ ਜਾਂ ਮੇਰਿਆਂ ਮਾਪਿਆਂ ਦੀ ਕੋਈ ਸੋਝੀ ਹੈ ?"

"ਨਹੀਂ ! ਮੈਨੂੰ ਰਾਜਸਥਾਨੀ ਚਮਾਰ ਤਾਂ ਯਾਦ ਨੇ। ਸਾਡੀ ਏਸ ਬੈਠਕ ਦੇ ਬਿਲਕੁਲ ਸਾਹਮਣੇ ਉਨ੍ਹਾਂ ਦੀ ਰਿਹਾਇਸ਼ ਵੀ ਸੀ ਤੇ ਦੁਕਾਨ ਵੀ, ਪਰ ਨਾ ਤੁਹਾਡੇ ਪਿਤਾ ਜੀ ਦਾ, ਨਾ ਤੁਹਾਡਾ ਕੋਈ ਚੇਤੈ।"

ਅਸੀਂ ਫੇਰ ਮਿਲਣ ਦੀ ਆਸ ਨਾਲ ਵਿੱਛੜੇ।

ਪਟਿਆਲੇ ਵਿੱਚੋਂ ਇਕ ਵਾਰੀ ਨਿਕਲਿਆ ਤਾਂ ਹਾਲਾਤ ਅਜਿਹੇ ਬਣਦੇ ਗਏ ਕਿ ਮੁੜ ਪਟਿਆਲੇ ਆ ਨਿਕਲਣ ਦਾ ਸੁਫ਼ਨਾ ਵੀ ਨਹੀਂ ਸੀ ਆ ਸਕਦਾ, ਪਰ ਕੁਦਰਤ ਦੀ ਕਿਤਾਬ ਵਿਚ ਮੇਰਾ ਏਥੇ ਦਾ ਲੰਮਾ ਵਸੇਬਾ ਲਿਖਿਆ ਹੋਇਆ ਸੀ, ਸੋ 13 ਸਾਲ ਦੀ ਇਕ ਝੁੱਟੀ 1950 ਤੋਂ 1963 ਤਕ, ਮਹਿੰਦਰ ਕਾਲਜ ਵਿਚ ਪੰਜਾਬੀ ਵਿਭਾਗ ਦੇ ਮੁਖੀ ਵਜੋਂ ਲੱਗੀ ਤੇ ਕਿਉਂਕਿ ਏਸ ਦੌਰਾਨ ਵਿਚ ਏਥੇ ਮਕਾਨ ਵੀ ਬਣਾ ਲਿਆ ਸੀ, ਏਸ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਰੀਟਾਇਰ ਹੋਣ ਦੇ ਬਾਅਦ, 1980 ਤੋਂ ਫੇਰ ਪਟਿਆਲੇ ਵਿਚ ਆ ਗਿਆ ਤੇ ਲੱਗਦਾ ਹੈ ਕਿ ਧੁਰ ਦੇ ਸੱਦੇ ਤਕ ਏਥੇ ਹੀ ਬਿਸਰਾਮ ਹੋਵੇਗਾ।

# ਲੱਕੀ ਮਰਵਤ

ਅਗਲੀ ਯਾਦ ਪਟਿਆਲੇ ਤੋਂ ਸੈਂਕੜੇ ਮੀਲ ਦੂਰ ਲੱਕੀ ਮਰਵਤ ਦੀ ਹੈ, ਜੋ ਸੂਬਾ ਸਰਹੱਦ (ਹੁਣ ਪਾਕਿਸਤਾਨ) ਦੇ ਜ਼ਿਲੇ ਬੰਨੂੰ ਦੀ ਇਕ ਤਹਿਸੀਲ ਹੁੰਦੀ ਸੀ; ਸ਼ਾਇਦ ਹੁਣ ਵੀ ਇਸੇ ਜ਼ਿਲੇ ਦੀ ਤਹਿਸੀਲ ਹੋਵੇ। ਇਹ ਇਲਾਕਾ 'ਮਰਵਤ' ਪਠਾਣਾਂ ਦਾ ਹੋਵੇਗਾ, ਜਿਸ ਕਰਕੇ 'ਲੱਕੀ' ਦੇ ਨਾਲ 'ਮਰਵਤ' ਟਾਂਕਿਆ ਗਿਆ। ਏਥੇ ਗੁਰਦੁਆਰੇ ਦੇ ਹਾਤੇ ਦੇ ਅੰਦਰ ਵੜਦਿਆਂ ਸਾਰ ਸਾਹਮਣੇ ਖੁੱਲ੍ਹਾ ਵਿਹੜਾ ਸੀ। ਇਹ ਵਿਹੜਾ ਪਾਰ ਕਰ ਕੇ, ਸਟੋਰ ਤੇ ਲੰਗਰ, ਆਦਿ ਦੀਆਂ ਇਮਾਰਤਾਂ ਸ਼ੁਰੂ ਹੋ ਜਾਂਦੀਆਂ ਸਨ। ਇਨ੍ਹਾਂ ਇਮਾਰਤਾਂ ਦੇ ਬਾਹਰਵਾਰ, ਖੁੱਲ੍ਹੇ ਅਸਮਾਨ ਦੇ ਥੱਲੇ, ਸਭ ਦੀਆਂ ਨਜ਼ਰਾਂ ਦੇ ਸਾਹਮਣੇ ਖੜੇ ਸਾਂ, ਅਸੀਂ ਦੋ ਬਾਲ, ਸਾਰੀ ਦੁਨੀਆ ਤੋਂ ਬੇਖ਼ਬਰ, ਪੂਰੀ ਤਰ੍ਹਾਂ ਮਗਨ, ਧਾਰਾਂ ਦੀ ਖੇਡ ਵਿਚ। ਅਸੀਂ ਦੋਵੇਂ ਆਪੋ-ਆਪਣੀ ਚੋਚੋ ਫੜੀ ਧਾਰਾਂ ਦੀ ਦੂਰ-ਮਾਰ ਦਾ ਮੁਕਾਬਲਾ ਕਰ ਰਹੇ ਸਾਂ ਕਿ ਅਚਿੰਤੇ ਬਾਜ਼ ਆ ਪਏ!

ਭਾਈਆ ਜੀ, ਦੂਰੋਂ ਵੇਖ ਕੇ, ਸਾਡੇ ਵੱਲ ਆ ਗਏ। ਸਾਨੂੰ ਓਦੋਂ ਹੀ ਪਤਾ ਲੱਗਾ ਜਦੋਂ ਉਹ ਸਿਰ ਉੱਤੇ ਆ ਖੜੇ ਹੋਏ। ਉਨ੍ਹਾਂ ਨੂੰ ਸਾਡੀ ਖੇਡ ਸ਼ਰੀਫ਼ਾਨਾ ਨਹੀਂ ਸੀ ਲੱਗੀ। ਸੋ ਉਨ੍ਹਾਂ ਨੇ ਸਾਨੂੰ ਮਾਰਿਆ-ਕੁੱਟਿਆ ਤਾਂ ਨਾ ਤੇ ਨਾ ਖ਼ਾਸ ਝਿੜਕ-ਝੰਬ ਹੀ ਕੀਤੀ ਪਰ ਕੰਧ ਵਾਲੇ ਪਾਸੇ ਮੂੰਹ ਕਰਾ ਕੇ ਖੜੇ ਰਹਿਣ ਦੀ ਸਜ਼ਾ ਦੇ ਦਿੱਤੀ। ਕਿੰਨਾ ਚਿਰ ਖੜੇ ਹੋਣਾ ਪਿਆ? ਇਹ ਦੂਜਾ ਸਾਥੀ ਕੌਣ ਸੀ? ਕੁੱਝ ਯਾਦ ਨਹੀਂ, ਪਰ ਗੁਰਦੁਆਰੇ ਦਾ ਨਕਸ਼ਾ, ਸਾਡੀ ਮਾਸੂਮ ਖੇਡ, ਉਸ ਵਿਚ ਪਿਆ ਵਿਘਨ ਤੇ ਆਪਣੀ ਸਜ਼ਾ ਵਾਲੀ ਮੁਦਰਾ ਚੰਗੀ ਤਰ੍ਹਾਂ ਚੇਤੇ ਹੈ।

ਨਾਵਾਂ ਤੇ ਤਰੀਕਾਂ, ਆਦਿ ਲਈ ਮੇਰਾ ਚੇਤਾ ਬੜਾ ਕੰਗਾਲ ਹੈ, ਪਰ ਮੈਨੂੰ ਹੈਰਾਨੀ ਹੁੰਦੀ ਹੈ ਕਿ ਬਚਪਨ ਦੀਆਂ ਕਈ ਘਟਨਾਵਾਂ ਏਨੇ ਵੇਰਵੇ ਨਾਲ ਚੇਤੇ ਵਿਚ ਸਾਂਭੀਆਂ ਕਿਵੇਂ ਰਹਿ ਜਾਂਦੀਆਂ ਹਨ? ਮਸਲਨ, ਇਕ ਦਿਨ ਮੈਂ ਕਿਸੇ ਗੱਲੋਂ ਰੁੱਸ ਕੇ ਘਰ ਦੀ ਇਕ ਹਮੇਸ਼ਾ ਬੰਦ ਰਹਿਣ ਵਾਲੀ ਕੋਠੜੀ ਦੇ ਬੂਹੇ ਨਾਲ ਸਿਰ ਜੋੜ ਕੇ ਰੀਂ ਰੀਂ ਕਰ ਰਿਹਾ ਸਾਂ ਕਿ ਮੇਰਾ ਜ਼ੋਰ ਪੈਣ ਨਾਲ ਸੰਗਲੀ ਵਾਲੇ ਕੁੰਡੇ ਨਾਲ ਬੰਦ ਕੀਤਾ ਹੋਇਆ ਬੂਹਾ ਥੋੜਾ ਜਿਹਾ ਅੰਦਰ ਵੱਲ ਧੱਕਿਆ ਗਿਆ। ਕੀ ਵੇਖਦਾ ਹਾਂ ਕਿ ਦਲ੍ਹੀਜ ਦੇ ਅੰਦਰਲੇ ਪਾਸੇ, ਰੱਸੇ ਜਿੱਡਾ ਮੋਟਾ ਸੱਪ ਪਿਆ ਹੈ। ਮੇਰੀ ਖਾਨਿਓਂ ਗਈ। ਮੈਨੂੰ ਆਪਣਾ ਰੋਣਾ, ਸੱਚਾ ਸੀ ਕਿ ਝੂਠ-ਮੂਠ ਦਾ, ਬਿਲਕੁਲ ਭੁੱਲ-ਭੁਲਾ ਗਿਆ। ਇਹ ਵੀ ਭੁੱਲ ਗਿਆ ਕਿ ਮੈਂ ਘਰ ਵਾਲਿਆਂ ਨਾਲ ਰੁੱਸ ਕੇ ਏਥੇ ਆ ਖੜਾ ਹੋਇਆ ਸਾਂ। ਭੱਜ ਕੇ ਮਾਂ ਦੀਆਂ ਲੱਤਾਂ ਨੂੰ ਜਾ ਚੰਬੜਿਆ ਤੇ ਉੱਚੀ ਉੱਚੀ ਚੀਕਿਆ, "ਓਥੇ ਸੱਪ ਐ।" ਬੀਜੀ ਨੇ ਅੱਗੇ ਹੋ ਕੇ ਵੇਖਿਆ, ਸੱਚੀ-ਮੁੱਚੀ ਸੱਪ ਸੀ। ਭਾਈਆ ਜੀ ਨੂੰ ਬੁਲਾਇਆ ਗਿਆ। ਉਨ੍ਹਾਂ ਦੇ ਪਹੁੰਚਣ

ਸੱਪ ਦੀ ਅਖੰਡ ਸਮਾਧੀ ਟੁੱਟ ਚੁੱਕੀ ਸੀ, ਸੋ ਉਹ ਦਲ੍ਹੀਜ ਵਾਲੇ ਟਿਕਾਣੇ ਤੋਂ ਖਿਸਕ ਗਿਆ ਸੀ। ਭਾਈਆ ਜੀ ਨੇ ਕੋਠੜੀ ਦਾ ਤਾਲਾ ਖੋਲ੍ਹਿਆ। ਉੱਘੜ-ਦੁੱਘੜ ਪਏ ਨਿਖਸਮੇ ਸਮਾਨ ਵਿਚ ਸੱਪ ਖ਼ਬਰੇ ਕਿੱਥੇ ਜਾ ਲੁਕਿਆ ਸੀ ?

ਮੈਂ ਪਹਿਲੇ-ਪਹਿਲ ਲੱਕੀ ਵਿਚ ਹੀ ਪੜ੍ਹਨੇ ਪਿਆ। ਸਕੂਲ ਸਰਕਾਰੀ ਸੀ ਤੇ ਸ਼ਾਇਦ ਹਾਈ ਸੀ। ਸਲਵਾਰਾਂ, ਕਮੀਜ਼ਾਂ ਤੇ ਵਿਚ ਵਿਚ ਵਾਸਕਟਾਂ ਮਟਕਾਉਂਦੇ ਪਠਾਣਾਂ ਦੇ ਗੋਰੇ ਤੇ ਸੂਹੇ ਤੇ ਸੁਨੱਖੇ ਮੁੰਡੇ ਮੈਨੂੰ ਉੱਚੇ, ਲੰਮੇ, ਨਰੋਏ ਤੇ ਬਲਵਾਨ ਦੈਂਤ ਲੱਗੇ ਸਨ। ਇਸ ਸਕੂਲ ਦੀ ਮੇਰੀ ਇਕ ਭਿਆਨਕ ਯਾਦ ਇਹ ਹੈ ਕਿ ਇਕ ਮੁੰਡੇ ਨੇ ਛੁਰੇ ਨਾਲ ਆਪਣੇ ਨਾਲ ਦੇ ਇਕ ਮੁੰਡੇ ਦਾ ਢਿੱਡ ਪਾੜ ਦਿੱਤਾ ਸੀ। ਜ਼ਖ਼ਮੀ ਮੁੰਡਾ ਹਸਪਤਾਲ ਵਿਚ ਜਾ ਕੇ ਦਮ ਤੋੜ ਗਿਆ ਸੀ। ਕਾਤਲ ਮੁੰਡਾ, ਲਹੂ-ਲੁਹਾਨ ਛੁਰਾ ਹੱਥ ਵਿਚ ਫੜੀ, ਕਾਫ਼ੀ ਚਿਰ ਸਕੂਲ ਵਿਚ ਜੇਤੂ ਪਹਿਲਵਾਨਾਂ ਦੀ ਤਰ੍ਹਾਂ, ਗੇੜੇ ਕੱਢਦਾ ਰਿਹਾ ਸੀ। ਉਸ ਵੇਲੇ ਕੋਈ ਮਾਸਟਰ ਜਾਂ ਹੈੱਡ-ਮਾਸਟਰ ਉਸ ਦੇ ਨੇੜੇ ਨਹੀਂ ਸੀ ਢੁੱਕਿਆ। ਇਸ ਘਟਨਾ ਨੂੰ ਵਾਪਰਿਆਂ ਢੇਰ ਸਾਰਾ ਸਮਾਂ ਲੰਘ ਚੁੱਕਾ ਹੈ, ਆਸ ਹੈ, ਪਠਾਣਾਂ ਵਿਚ ਆਦਮੀ ਦੀ ਜਾਨ ਦਾ ਸਤਕਾਰ ਹੁਣ ਅੱਗੇ ਨਾਲੋਂ ਵਧ ਚੁੱਕਾ ਹੋਵੇਗਾ!

ਇਸ ਸਕੂਲ ਦੀ ਇਕ ਹੋਰ ਗੱਲ ਇਹ ਚੇਤੇ ਹੈ ਕਿ ਕਿਸੇ ਵੱਡੇ ਮੁੰਡੇ ਨੇ ਮੈਨੂੰ, ਨਾਂਹ ਨਾਂਹ ਕਰਦੇ ਨੂੰ, ਲਟਕਣ ਵਾਲੀ ਬਾਰ ਫੜਾ ਕੇ ਲਮਕਾ ਦਿੱਤਾ ਤੇ ਝੂਟੇ ਲਈ ਪਿੱਛੋਂ ਹੱਥ ਨਾਲ ਜ਼ੋਰ ਦੀ ਹਿਲੋਰਾ ਦਿੱਤਾ। ਮੇਰੀਆਂ ਬਾਹਵਾਂ ਅਜੇ ਮੇਰਾ ਭਾਰ ਚੁੱਕਣ ਜੋਗੀਆਂ ਨਹੀਂ ਸਨ ਹੋਈਆਂ, ਝੂਟਾ ਕਿਵੇਂ ਲੈ ਸਕਦੀਆਂ ਸਨ ? ਮੈਂ ਧੜਾਮ ਕਰ ਕੇ ਦੂਰ ਪੱਕੀ ਜ਼ਮੀਨ ਉੱਤੇ ਪਿੱਠ ਪਰਨੇ ਜਾ ਪਿਆ। ਚੇਤੇ ਨਹੀਂ, ਮੈਂ ਬੇਹੋਸ਼ ਹੋਇਆ ਕਿ ਨਾ, ਜਾਂ ਕੋਈ ਵੱਡੀ ਸੱਟ ਲੱਗੀ ਕਿ ਬਚਾ ਹੋ ਗਿਆ ਪਰ ਏਨਾ ਚੇਤੇ ਹੈ ਕਿ ਕਿਸੇ ਮਾਸਟਰ ਨੇ ਕਿਸੇ ਵੱਡੇ ਮੁੰਡੇ ਦੀ ਕੁੱਛੜ ਚਾੜ੍ਹ ਕੇ ਮੈਨੂੰ ਮੇਰੇ ਘਰ ਭਿਜਵਾ ਦਿੱਤਾ ਸੀ।

ਸਭ ਤੋਂ ਕੰਬਾਉਣੀ ਯਾਦ ਹੈ ਇਕ ਮਾਸਟਰ ਦੀ। ਸਕੂਲ ਦਾ ਇਕ ਪਸਿੱਤਾ ਜਿਹਾ ਹਨੇਰਾ ਬਰਾਂਡਾ ਸੀ, ਜਿੱਥੇ ਸਾਡੀ ਸਾਰੀ ਕਲਾਸ ਨੂੰ, ਨਿੱਤ ਛੁੱਟੀ ਤੋਂ ਪਹਿਲਾਂ, ਖੜਾ ਕੀਤਾ ਜਾਂਦਾ ਸੀ। ਹਰ ਮੁੰਡੇ ਨੂੰ ਆਪਣਾ ਸੱਜਾ ਹੱਥ ਅੱਗੇ ਵਧਾ ਕੇ ਖੜਾ ਹੋਣਾ ਪੈਂਦਾ ਸੀ। ਕੱਚੀ ਉਮਰ ਦੇ ਬੱਚਿਆਂ ਨੂੰ ਇਸ ਤਰ੍ਹਾਂ ਖੜੇ ਕਰਨ ਲਈ ਮਾਸਟਰ ਨੂੰ ਕੁੱਝ ਕਹਿਣਾ ਨਹੀਂ ਸੀ ਪੈਂਦਾ। ਮੁੰਡੇ ਹਿੱਲ ਚੁੱਕੇ ਸਨ। ਘੰਟੀ ਵੱਜਦੀ, ਅਸੀਂ ਆ ਕੇ ਬਰਾਂਡੇ ਵਿਚ ਆਪਣਾ ਸੱਜਾ ਹੱਥ ਫੈਲਾ ਕੇ ਖੜੇ ਹੋ ਜਾਂਦੇ। ਮਾਸਟਰ, ਪਹਿਲਾਂ ਹੀ ਖ਼ਾਲੀ ਛੱਡੀ ਹੋਈ ਥਾਂ ਵਿੱਚੋਂ ਅੰਦਰ ਵੜ ਕੇ ਇਕ ਬੰਨਿਓਂ, ਪਹਾੜੇ ਪੁੱਛਣੇ ਸ਼ੁਰੂ ਕਰ ਦੇਂਦਾ। ਉਸ ਨੇ ਚਾਰ ਪਹਾੜੇ ਦਸ ਤਕ ਸਿਖਾਏ ਹੋਏ ਸਨ—ਦੋ, ਤਿੰਨ, ਚਾਰ ਤੇ ਪੰਜ ਦਾ। ਉਹ ਪੁੱਛਦਾ ਵਿੱਚੋਂ ਵਿੱਚੋਂ ਅੱਠ ਦੂਣੀ, ਨੌਂ-ਚੌਕੇ, ਪੰਜ-ਪਾਂਜੇ। ਜਿਸ ਮੁੰਡੇ ਨੇ ਤਾਂ ਮਾਸਟਰ ਦੇ ਮੂੰਹੋਂ ਸਵਾਲ ਨਿਕਲਦੇ ਸਾਰ ਠੀਕ ਜਵਾਬ ਦੇ ਦਿੱਤਾ, ਉਹ ਤਾਂ ਬਚ ਗਿਆ, ਪਰ ਜਿਹੜਾ ਜ਼ਰਾ ਜਿੰਨਾ ਵੀ ਅੜਦਾ, ਘਬਰਾ ਜਾਂਦਾ ਜਾਂ ਸੋਚਣ ਲੱਗ ਪੈਂਦਾ, ਉਸ ਦੀ ਤਲੀ ਉੱਤੇ ਉਹ ਜ਼ਾਲਮ ਪੂਰੇ ਜ਼ੋਰ ਨਾਲ ਇਕ ਬੈਂਤ ਜੜ ਦੇਂਦਾ। ਬੈਂਤ ਦੀਆਂ ਲਾਲ ਲਾਸਾਂ ਨੇ ਤਕਰੀਬਨ ਸਾਰਿਆਂ ਬੱਚਿਆਂ ਦੇ ਹੱਥ ਸੁਜਾਏ ਹੋਏ ਸਨ। ਇਹ ਪਰੇਟ ਰੋਜ਼ ਹੁੰਦੀ ਸੀ ਤੇ ਬੜੀ ਵਾਰੀ ਬੈਂਤ ਦੇ ਡਰ ਕਰਕੇ ਚੰਗੇ ਭਲੇ ਯਾਦ ਕੀਤੇ ਪਹਾੜੇ ਦਿਮਾਗ਼ ਦੀ ਸਲੇਟ ਤੋਂ ਪੋਚੇ ਜਾਂਦੇ ਸਨ। ਮੈਨੂੰ ਇਕ ਦਿਨ ਦੇ ਬੈਂਤ ਦੀ ਚੀਸ, ਠੂਹੇਂ ਦੇ ਡੰਗ ਦੀ ਤਰ੍ਹਾਂ ਯਾਦ ਹੈ। ਕਈ ਦਿਨ ਬੇਬੇ ਵਿਚਾਰੀ ਟਕੋਰਾਂ ਕਰਦੀ ਰਹੀ ਸੀ, ਫੇਰ ਵੀ ਮੇਰੀ ਕੋਮਲ ਜਿਹੀ ਹਥੇਲੀ ਉੱਤੇ, ਬੈਂਤ

ਨਾਲ ਲਿਖੇ ਮਾਸਟਰ ਦੇ ਲਾਲ ਦਸਖ਼ਤ, ਮਿਟਣ ਦਾ ਨਾਂ ਨਹੀਂ ਸਨ ਲੈਂਦੇ। ਜਿਸ ਸਕੂਲ ਵਿਚ ਪਹਿਲੀ ਦੂਜੀ ਜਮਾਤ ਨੂੰ ਇਸ ਤਰ੍ਹਾਂ ਦੇ ਬੇਕਿਰਕ ਕਸਾਈ ਪੜ੍ਹਾਉਂਦੇ ਹੋਣ, ਉਹ ਸਕੂਲ ਨਹੀਂ ਕੁੰਭੀ ਨਰਕ ਅਖਵਾਉਣਾ ਚਾਹੀਦਾ ਹੈ ਤੇ ਇਹੋ ਜਿਹੇ ਕਸਾਈ ਮਾਸਟਰ ਦਾ ਪਰਛਾਵਾਂ ਵੀ ਬੱਚਿਆਂ ਉੱਤੇ ਨਹੀਂ ਪੈਣ ਦੇਣਾ ਚਾਹੀਦਾ।

ਲੱਕੀ ਮਰਵਤ ਵਿਚ ਕੱਚੀ ਪਹਿਲੀ ਤੋਂ ਹੀ ਫ਼ਾਰਸੀ ਪੜ੍ਹਨੀ ਪੈਂਦੀ ਸੀ, ਸੋ 'ਅਸਤ' (ਹੈ)—'ਬੂਦ' (ਸੀ) ਨਾਲ ਜਿੰਨੀ ਕੁ ਜਾਣ-ਪਛਾਣ ਇਸ ਸਕੂਲ ਵਿਚ ਹੋ ਗਈ, ਉਸ ਨੇ ਅੱਗੇ ਚੱਲ ਕੇ, ਫ਼ਾਰਸੀ ਵੱਲ ਪ੍ਰੇਰਨ ਵਿਚ ਬੜੀ ਮਦਦ ਕੀਤੀ।

ਕਦੀ ਕਦੀ ਲੱਕੀ ਮਰਵਤ ਦੇ ਸ਼ਾਂਤ ਮਾਹੌਲ ਵਿਚ ਇਕਦਮ ਤੂਫ਼ਾਨ ਜਿਹਾ ਆ ਜਾਂਦਾ ਸੀ। ਹਨੇਰਾ ਪੈਂਦੇ ਸਾਰ ਕਈ ਗੋਲੀਆਂ ਇਕੱਠੀਆਂ ਚੱਲਦੀਆਂ, ਜ਼ਨਾਨਾ ਤੇ ਮਰਦਾਨਾ ਅਵਾਜ਼ਾਂ ਦਾ ਰਲਵਾਂ ਸ਼ੋਰ ਭੜਕ ਉੱਠਦਾ। ਸਾਰੇ ਸ਼ਹਿਰ ਦੇ ਘਰਾਂ ਦੇ ਦਰਵਾਜ਼ੇ ਅੰਦਰੋਂ ਬੰਦ ਹੋ ਜਾਂਦੇ ਤੇ ਲੋਕ ਆਪਣਿਆਂ ਸਭ ਤੋਂ ਉੱਚੇ ਕੋਠਿਆਂ ਦੀਆਂ ਛੱਤਾਂ ਉੱਤੇ ਚੜ੍ਹ ਕੇ ਥੱਲੇ ਗਲੀਆਂ, ਬਜ਼ਾਰਾਂ ਵਿਚ ਉਤਸੁਕਤਾ ਨਾਲ ਨਿਗਾਹਾਂ ਟਿਕਾ ਦੇਂਦੇ। ਇਹ ਦ੍ਰਿਸ਼ ਪੈਦਾ ਹੁੰਦਾ ਜਦੋਂ ਓਥੇ 'ਗੱਦੀ' ਆ ਪੈਂਦੀ। ਲੱਕੀ ਮਰਵਤ ਅੰਗਰੇਜ਼ੀ ਇਲਾਕੇ ਵਿਚ ਸੀ ਪਰ ਕੁੱਝ ਮੀਲ ਦੀ ਵਿੱਥ ਉੱਤੇ ਉਹ ਇਲਾਕਾ ਸ਼ੁਰੂ ਹੋ ਜਾਂਦਾ ਸੀ, ਜਿਸ ਉੱਤੇ ਨਾ ਅੰਗਰੇਜ਼ ਹਕੂਮਤ ਦਾ ਰਾਜ ਸੀ, ਨਾ ਅਫ਼ਗ਼ਾਨ ਹਕੂਮਤ ਦਾ। ਪਠਾਣ ਕਬੀਲਿਆਂ ਦਾ ਆਪਣਾ ਰਾਜ ਸੀ। ਅੰਗਰੇਜ਼ ਚਾਹੁੰਦੇ ਤਾਂ ਇਸ ਇਲਾਕੇ ਨੂੰ ਆਪਣੇ ਕਬਜ਼ੇ ਵਿਚ ਕਰਨ ਦਾ ਕੰਮ ਦੋ-ਚਾਰ ਦਿਨਾਂ ਵਿਚ ਹੀ ਮੁਕਾ ਲੈਂਦੇ, ਪਰ ਉਨ੍ਹਾਂ ਨੂੰ ਆਪਣੀਆਂ ਫ਼ੌਜਾਂ ਦੀ ਪਹਾੜੀ ਜੰਗ ਦੀ ਸਿਖਲਾਈ ਲਈ ਇਸ ਤਰ੍ਹਾਂ ਦੇ ਇਲਾਕੇ ਦੀ ਲੋੜ ਸੀ। ਨਾਲੇ ਰੂਸ ਤੇ ਅਫ਼ਗ਼ਾਨਿਸਤਾਨ ਅਤੇ ਹਿੰਦੁਸਤਾਨ ਦੇ ਵਿਚਕਾਰ ਇਕ ਸੁਤੰਤਰ ਖ਼ੁਦੀ ਇਲਾਕੇ ਦੀ ਹੋਂਦ, ਅੰਗਰੇਜ਼ ਦੀ ਸੁਰੱਖਿਆ-ਨੀਤੀ ਲਈ ਸਹਾਇਕ ਸੀ। ਸੋ ਇਸ ਕਬਾਇਲੀ ਇਲਾਕੇ ਨੂੰ ਅਜ਼ਾਦ ਰੱਖਿਆ ਹੋਇਆ ਸੀ। ਏਥੋਂ ਕਦੀ-ਕਦੀ, ਪਠਾਣ ਜੱਥਾ ਬਣਾ ਕੇ, ਰਾਤ-ਬਰਾਤੇ, ਕਿਸੇ ਨਾ ਕਿਸੇ ਨਗਰ ਉੱਤੇ ਆ ਧਾਵਾ ਬੋਲਦੇ ਸਨ। ਦਿਨ ਵੇਲੇ ਘਰ ਤਾੜ ਜਾਂਦੇ ਤੇ ਰਾਤ ਨੂੰ ਅੰਨ੍ਹੇਵਾਹ ਗੋਲੀਆਂ ਦੀ ਬੁਛਾੜ ਕਰ ਕੇ ਨਗਰ ਵਿਚ ਦਹਿਸ਼ਤ ਫੈਲਾ ਦੇਂਦੇ ਤੇ ਟਿੱਕੇ ਹੋਏ ਘਰ ਨੂੰ ਜਾ ਘੇਰਦੇ। ਉਨ੍ਹਾਂ ਦਾ ਨਿਸ਼ਾਨਾ ਘਰ ਦੇ ਕਿਸੇ ਕਮਾਊ ਜੀ ਨੂੰ ਚੁੱਕਣਾ ਹੁੰਦਾ ਸੀ। ਉਨ੍ਹਾਂ ਨੇ ਜੁਆਨ ਨੂੰ ਜਾਂ ਘਰ ਦੇ ਮੁਖੀ ਨੂੰ ਫੜਨਾ ਤੇ ਆਪਣੇ ਨਾਲ ਕਬਾਇਲੀ ਇਲਾਕੇ ਵਿਚ ਲਿਜਾ ਕੇ ਅਗਲੇ ਦਿਨ ਸਨੇਹਾ ਭੇਜ ਦੇਣਾ ਕਿ ਐਨੇ ਲੱਖ ਰੁਪਈਏ ਫ਼ਲਾਣੀ ਥਾਂ ਪੁਚਾ ਦਿਓ, ਨਹੀਂ ਤਾਂ ਬੰਦਾ ਮਾਰ ਦਿਆਂਗੇ। ਮੇਰੀ ਸੰਭਾਲ ਵਿਚ ਇੱਕੋ ਵਾਰੀ ਇਸ ਤਰ੍ਹਾਂ ਦੀ ਦੋਹੀ ਫਿਰੀ ਸੀ। ਅਸੀਂ ਵੀ, ਸਾਰਾ ਟੱਬਰ, ਕੋਠੇ ਉੱਤੇ ਚੜ੍ਹ ਗਏ ਸਾਂ, ਪਰ ਸਾਡਾ ਕੋਠਾ ਨੀਵਾਂ ਸੀ, ਓਥੋਂ ਰਾਤ ਵੇਲੇ ਦਿੱਸਣਾ ਕੀ ਸੀ ? ਮੈਨੂੰ ਇਹ ਵੀ ਪਤਾ ਸੀ ਕਿ ਸ਼ਹਿਰ ਦੇ ਲਹਿੰਦੇ ਕੰਢੇ ਉੱਤੇ ਬੜੇ ਉੱਚੇ ਥੜੇ ਵਾਲੇ ਮਕਾਨ ਉੱਤੇ ਵੀ 'ਗੱਦੀ' ਪੈ ਚੁੱਕੀ ਸੀ ਤੇ ਕੁੱਝ ਲੱਖ ਰੁਪਈਏ ਤਾਰ ਕੇ ਉਨ੍ਹਾਂ ਦਾ ਜੁਆਨ ਕਮਾਊ ਸਿੱਖ ਮੁੰਡਾ ਘਰ ਪਰਤਿਆ ਸੀ।

ਲੱਕੀ ਦੇ ਬਾਹਰ, ਕੁੱਝ ਫ਼ਾਸਲੇ ਉੱਤੇ, ਇਕ ਨਦੀ ਸੀ। ਨਾਂ ਸੀ 'ਗੰਭੀਲਾ'। ਓਥੇ ਤੀਵੀਆਂ ਦੇ ਜੱਥੇ ਕੱਪੜੇ ਧੋਣ ਜਾਇਆ ਕਰਦੇ ਸਨ। ਮੈਨੂੰ ਇਕ ਦੋ ਵਾਰੀ ਬੇਬੇ ਜੀ ਦੇ ਨਾਲ ਨਦੀ ਕਿਨਾਰੇ ਜਾਣਾ ਯਾਦ ਹੈ। ਤੀਵੀਆਂ ਤਾਂ ਕੰਢੇ ਦੇ ਥੋੜੇ ਪਾਣੀ ਦੇ ਅੰਦਰ ਪਏ ਜਾਂ ਰੱਖੇ ਪੱਥਰਾਂ ਉੱਤੇ ਥਾਪੀਆਂ ਨਾਲ ਕੱਪੜੇ ਕੁੱਟਦੀਆਂ ਤੇ ਅਸੀਂ, ਉਨ੍ਹਾਂ ਦੇ ਕੋਲ,

ਰੇਤੇ ਵਿਚ ਖੇਡਦੇ ਰਹਿੰਦੇ। ਕਿੰਨਾ ਚੰਗਾ ਲੱਗਦਾ ਸੀ ਨਿੱਕੇ ਨਿੱਕੇ ਪੈਰਾਂ ਦਾ ਰੇਤੇ ਦੇ ਅੰਦਰ ਖੁੱਭਣਾ ਤੇ ਨਿਕਲਣਾ! ਅਸੀਂ ਰੇਤੇ ਵਿਚ ਨਿੱਕੀਆਂ ਨਿੱਕੀਆਂ ਖੁੱਤੀਆਂ ਬਣਾ ਬਣਾ ਕੇ ਥੱਲਿਓਂ ਪਾਣੀ ਕੱਢਣ ਨੂੰ ਖੇਡ ਬਣਾ ਲੈਂਦੇ; ਗਿੱਲੀ ਰੇਤ ਦੀਆਂ ਨਿੱਕੀਆਂ-ਨਿੱਕੀਆਂ ਪਿੰਨੀਆਂ ਬਣਾ ਕੇ ਇਕ ਦੂਜੇ ਦਾ ਨਿਸ਼ਾਨਾ ਫੁੰਡਦੇ; ਭੁਰਭੁਰੇ ਰੇਤੇ ਦੀਆਂ ਮੁੱਠੀਆਂ ਭਰ ਭਰ ਇਕ ਦੂਜੇ ਦੇ ਸਿਰ ਵਿਚ ਪਾਉਂਦੇ; ਦੌੜ ਦੌੜ ਕੇ ਇਕ ਦੂਜੇ ਨੂੰ ਫੜਦੇ; ਕੂਲੀ, ਠੰਢੀ, ਸਿੱਲ੍ਹੀ ਰੇਤ ਵਿਚ ਪਲਸੇਟੇ ਮਾਰ ਮਾਰ ਮਖ਼ਮਲੀ ਬਿਸਤਰਿਆਂ ਨੂੰ ਸ਼ਰਮਿੰਦਾ ਕਰਦੇ ਰਹਿੰਦੇ ਤੇ ਓਨਾ ਚਿਰ ਮਾਵਾਂ ਮੈਲੇ ਕੱਪੜਿਆਂ ਦੀਆਂ ਪੰਡਾਂ ਨੂੰ ਨਿਰਮਲ ਬਣਾਉਂਦੀਆਂ ਰਹਿੰਦੀਆਂ। ਘਰ ਮੁੜਨ ਤੋਂ ਪਹਿਲਾਂ, ਸਾਨੂੰ ਨੰਗਿਆਂ ਕਰ ਕੇ ਨਦੀ ਵਿਚ ਡੁਬਕਣੀਆਂ ਦੇਂਦੀਆਂ ਤੇ ਨਾਲ ਮਿੱਠੀਆਂ ਮਿੱਠੀਆਂ ਗਾਲ੍ਹਾਂ ਕੱਢਦੀਆਂ, ਨਾਲੇ ਸਾਡਿਆਂ ਸਿਰਾਂ ਵਿੱਚੋਂ ਰੇਤ ਕੱਢਣ ਦਾ ਜਤਨ ਕਰਦੀਆਂ। ਵਾਪਸੀ ਉੱਤੇ ਇਹ ਸਵਾਣੀਆਂ ਆਪਣੀਆਂ ਗੱਲਾਂ ਦੀ ਅਮੁੱਕ ਲੜੀ ਓਨਾ ਚਿਰ ਨਾ ਮੁੱਕਣ ਦੇਂਦੀਆਂ, ਜਿੰਨਾ ਚਿਰ ਘਰ ਨਾ ਆ ਜਾਂਦੇ।

# ਲਾਹੌਰ

ਮੇਰੀਆਂ ਯਾਦਾਂ ਦੀ ਅਗਲੀ ਪਟਾਰੀ ਲਾਹੌਰ ਵਿਚ ਖੁੱਲ੍ਹਦੀ ਹੈ। ਬੋਰਸਟਲ ਜੇਲ੍ਹ ਦੇ ਬਾਊਆਂ ਦੇ ਕੁਆਟਰਾਂ ਦੇ ਪਿਛਵਾੜੀ, ਜੇਲ੍ਹ ਰੋਡ ਉੱਪਰ ਵਾਕਿਆ ਪ੍ਰਾਇਮਰੀ ਸਕੂਲ ਪਾਸ ਕਰ ਲਿਆ ਤਾਂ ਮੈਨੂੰ ਸਰਕਾਰੀ ਹਾਈ ਸਕੂਲ, ਮੁਜ਼ੰਗ ਵਿਚ ਦਾਖ਼ਲ ਕਰਵਾਇਆ ਗਿਆ। ਜ਼ਨਾਨਾ ਜੇਲ੍ਹ ਤੋਂ ਮੁਜ਼ੰਗ ਵਾਲਾ ਸਕੂਲ, ਜੇ ਵੱਧ ਨਹੀਂ ਤਾਂ ਤਿੰਨ ਮੀਲ ਤਾਂ ਜ਼ਰੂਰ ਹੋਵੇਗਾ। ਰੋਜ਼ ਪੈਦਲ ਜਾਣਾ, ਰੋਜ਼ ਪੈਦਲ ਮੁੜਨਾ। ਇਸ ਰੋਜ਼ ਦੇ ਸਫ਼ਰ ਨੇ, ਮੈਨੂੰ ਜਿਹੜਾ ਫ਼ਾਇਦਾ ਪੁਚਾਇਆ ਉਸ ਦਾ ਸੰਬੰਧ, ਖ਼ਾਸ ਕਰ ਕੇ, ਇਕ ਮਾਸਟਰ ਅਬਦੁਲ-ਅਜ਼ੀਜ਼ ਹੁਰਾਂ ਨਾਲ ਹੈ, ਜੋ ਸਾਨੂੰ ਅੰਗਰੇਜ਼ੀ ਪੜ੍ਹਾਉਂਦੇ ਸਨ। ਇਕਹਿਰਾ ਸਰੀਰ, ਪੂਰੀਆਂ ਬਾਹਵਾਂ ਵਾਲੀ ਚਿੱਟੀ ਕਮੀਜ਼, ਚਿੱਟੀ ਸਲਵਾਰ, ਪੈਰਾਂ ਵਿਚ ਪਠਾਣੀ ਚੱਪਲ ਤੇ ਸਿਰੋਂ ਵਾਹਣੇ। ਸਾਲ ਦਾ ਬਹੁਤਾ ਹਿੱਸਾ ਉਨ੍ਹਾਂ ਦਾ ਇਹੀ ਪਹਿਰਾਵਾ ਹੁੰਦਾ। ਉਨ੍ਹਾਂ ਦੇ ਸਿਆਲ ਦੇ ਕੱਪੜੇ ਮੈਨੂੰ ਚੇਤੇ ਨਹੀਂ, ਪਰ ਕੋਟ ਕਦੀ ਨਹੀਂ ਸਨ ਪਾਉਂਦੇ। ਉਨ੍ਹਾਂ ਨੇ ਆਪਣੇ ਪੀਰੀਅਡ ਵਿਚ ਤਾਂ ਪਾਠ-ਪੁਸਤਕ ਪੜ੍ਹਾਉਣੀ, ਪਰ ਜਦੋਂ ਸਕੂਲ ਵਿਚ ਪੂਰੀ ਛੁੱਟੀ ਹੋ ਜਾਣੀ, ਓਦੋਂ ਉਨ੍ਹਾਂ ਨੇ ਸਾਡੀ ਕਲਾਸ ਨੂੰ ਇਕ ਬਰਾਂਡੇ ਵਿਚ ਬਿਠਾ ਲੈਣਾ ਤੇ ਡਿਕਟੇਸ਼ਨ ਦੇ ਕੇ ਇਕ ਇਕ ਮੁੰਡੇ ਦੀ ਕਾਪੀ ਧਿਆਨ ਨਾਲ ਵੇਖਣੀ। ਹਿੱਜਿਆਂ ਦੀਆਂ ਗ਼ਲਤੀਆਂ ਸੋਧਣੀਆਂ ਤੇ ਕਾਪੀ ਉੱਤੇ ਲਾਲ ਸਿਆਹੀ ਨਾਲ ਗ਼ਲਤ ਹਿੱਜਿਆਂ ਵਾਲੇ ਸਾਰੇ ਸ਼ਬਦਾਂ ਦੀਆਂ ਸੂਚੀਆਂ ਬਣਾ ਕੇ ਚੇਤੇ ਕਰਨ ਦੀ ਹਿਦਾਇਤ ਕਰਨੀ। ਮਾਸਟਰ ਜੀ ਨੂੰ ਉੱਚੀ ਬੋਲਣ ਦਾ ਵੱਲ ਨਹੀਂ ਸੀ ਆਉਂਦਾ, ਗੁੱਸੇ ਕਿਵੇਂ ਹੁੰਦੇ ? ਚਿਹਰਾ ਹਰ ਵੇਲੇ, ਡੂੰਘੇ ਪਾਣੀਆਂ ਵਾਂਗ ਗੰਭੀਰ, ਮੁਸਕਰਾਹਟ ਕੋਈ ਨਹੀਂ, ਬੋਲਣਾ ਮਿਣ-ਤੋਲ ਕੇ, ਪਰ ਮਿੱਠਾ। ਉਨ੍ਹਾਂ ਨੇ ਹਿੱਜਿਆਂ ਤੇ ਮੈਨਿਆਂ ਲਈ ਵੱਖਰੀ ਕਾਪੀ ਲਵਾਈ ਹੋਈ ਸੀ। ਉਸ ਵਿਚ ਤਿੰਨ ਖ਼ਾਨੇ ਬਣਾਏ ਹੁੰਦੇ ਸਨ। ਪਹਿਲੇ ਖ਼ਾਨੇ ਵਿਚ ਅੰਗਰੇਜ਼ੀ ਦਾ ਅਸਲ ਸ਼ਬਦ, ਦੂਜੇ ਖ਼ਾਨੇ ਵਿਚ ਉਸ ਦੇ ਅੰਗਰੇਜ਼ੀ ਵਿਚ ਅਰਥ ਤੇ ਤੀਜੇ ਖ਼ਾਨੇ ਵਿਚ ਉਸ ਦੇ ਉਰਦੂ ਦੇ ਅਰਥ। ਡਿਕਟੇਸ਼ਨ ਦੇ ਬਾਅਦ, ਸਾਨੂੰ ਇਸ ਕਾਪੀ ਦਾ ਇਕ ਸਫ਼ਾ, ਗੁਰਦੁਆਰਿਆਂ ਵਿਚ ਜੋਟੀਆਂ ਵਾਲੇ ਸ਼ਬਦਾਂ ਦੀ ਤਰਜ਼ ਉੱਤੇ, ਗਾ ਕੇ ਯਾਦ ਕਰਨਾ ਪੈਂਦਾ ਸੀ। ਪਹਿਲਾਂ ਮਨੀਟਰ ਜਾਂ ਕੋਈ ਵੀ ਮੁੰਡਾ ਬੋਲਦਾ : 'possible/probable/ਮੁਮਕਿਨ'। ਉਸ ਦੇ ਬਾਅਦ ਕਲਾਸ ਇਹੀ ਲਫ਼ਜ਼ ਉਸੇ ਰਹਾਅ ਨਾਲ ਦੁਹਰਾਉਂਦੀ : 'possible/probable/ਮੁਮਕਿਨ'। ਇਹ, ਇਕ ਤਰ੍ਹਾਂ, ਸਾਰਿਆਂ ਦੇ ਇਕੱਠੇ ਗਾਉਣ ਵਾਲੀ ਖੇਡ ਬਣ ਜਾਂਦੀ। ਮਾਸਟਰ ਜੀ, ਜਦੋਂ ਕਾਪੀਆਂ ਵੇਖਦੇ, ਹਰ ਮੁੰਡੇ ਨੂੰ, ਲਿਖਤ ਸੁੰਦਰ ਬਣਾਉਣ ਦੇ ਅਮਲੀ ਸੁਝਾ ਦੇਂਦੇ। ਚਾਰ ਚਾਰ ਲਾਈਨਾਂ ਵਾਲੀ ਕਾਪੀ ਤੇ 'ਜੀ' ਦੀ ਨਿਬ ਤਾਂ ਇਸ ਫ਼ਾਲਤੂ ਪੀਰੀਅਡ ਲਈ ਜ਼ਰੂਰੀ ਚੀਜ਼ਾਂ ਸਨ ਹੀ, ਸੋ ਉਹ ਸਾਡੀਆਂ ਕਾਪੀਆਂ ਉੱਤੇ ਸਾਡੇ ਹੋਲਡਰਾਂ ਨਾਲ ਆਪ ਲਿਖ

ਲਿਖ ਕੇ ਦੱਸਦੇ ਕਿ g ਦਾ ਉੱਪਰਲਾ ਖ਼ੋਲ ਕਿਵੇਂ ਪੈਣਾ ਹੈ ਤੇ d ਦਾ ਥੱਲੇ ਦਾ ਖ਼ੋਲ ਕਿਵੇ ? ਉਨ੍ਹਾਂ ਨੇ ਸਿੱਧੀਆਂ ਲੀਕਾਂ, ਅੱਧ-ਗੋਲਾਈਆਂ, ਚੌੜਾਈਆਂ ਤੇ ਲੰਬਾਈਆਂ ਬਾਰੇ ਸਚੇਤ ਰਹਿਣ ਲਈ ਏਨੀ ਵਾਰੀ ਕਹਿਣਾ ਕਿ ਅਭਿਆਸ ਕਰਦਿਆਂ-ਕਰਦਿਆਂ ਕਰੀਬ-ਕਰੀਬ ਸਾਰੀ ਕਲਾਸ ਦੀ ਲਿਖਤ ਸੁੰਦਰ ਬਣ ਜਾਣੀ। ਮੇਰੀ ਹੱਥ-ਲਿਖਤ ਵਿਚ ਜੇ ਕੋਈ ਸੁੰਦਰਤਾ ਹੈ ਤਾਂ ਉਹ ਮਾਸਟਰ ਅਬਦੁਲ ਅਜ਼ੀਜ਼ ਦੀ ਮਿਹਰਬਾਨੀ ਸਦਕਾ ਹੈ। ਮੈਨੂੰ, ਪਾਕਿਸਤਾਨ ਬਣਨ ਦੇ ਬਾਅਦ ਜਦੋਂ ਪਹਿਲੀ ਵਾਰੀ ਲਾਹੌਰ ਜਾਣ ਦਾ ਮੌਕਾ ਮਿਲਿਆ ਤਾਂ ਮੈਂ ਮੁਜ਼ੰਗ ਪਹੁੰਚ ਕੇ ਆਪਣੇ ਸਕੂਲ ਦੇ ਬਰਾਂਡੇ ਦੇ ਉਸ ਥਮਲੇ ਨੂੰ ਜਾ ਸਲਾਮ ਕੀਤੀ, ਜਿਸ ਕੋਲ ਕੁਰਸੀ ਡਾਹ ਕੇ ਮਾਸਟਰ ਅਬਦੁਲ ਅਜ਼ੀਜ਼ ਜੀ ਬੈਠਿਆ ਕਰਦੇ ਸਨ। ਸਕੂਲ ਵਿਚ ਉਨ੍ਹਾਂ ਨੂੰ ਜਾਣਨ ਵਾਲਾ ਕੋਈ ਨਹੀਂ ਸੀ ਰਿਹਾ। ਮੈਂ ਭੁੱਲਿਆ ਹੋਇਆ ਨਹੀਂ ਕਿ ਉਹ ਕਾਫ਼ੀ ਚਿਰ ਪਹਿਲਾਂ ਅੱਲਾਹ ਨੂੰ ਪਿਆਰੇ ਹੋ ਗਏ ਹੋਣਗੇ, ਪਰ ਜਿੰਨਾ ਚਿਰ ਮੈਂ ਹਾਂ, ਮੇਰੇ ਦਿਲ ਵਿਚ ਉਨ੍ਹਾਂ ਦੀ ਆਦਰ-ਭਰੀ ਯਾਦ ਸਦਾ ਹਰੀ ਰਹੇਗੀ।

ਇਕ ਹੋਰ ਉਸਤਾਦ ਇਤਿਹਾਸ ਤੇ ਭੂਗੋਲ ਪੜ੍ਹਾਉਂਦਾ ਸੀ। ਉਸ ਦੇ ਸਰੀਰ ਦਾ ਝੁਕਾ ਭਾਰੇ ਹੋਣ ਵੱਲ ਸੀ। ਰੰਗ ਉਸ ਦਾ ਮਾਸਟਰ ਅਬਦੁਲ ਅਜ਼ੀਜ਼ ਦਾ ਪੁੱਠਾ ਪਾਸਾ ਸਮਝ ਲਓ। ਅਬਦੁਲ ਅਜ਼ੀਜ਼ ਹੁਰੀਂ ਗੋਰੇ ਸਨ ਤੇ ਇਹ ਮਾਸਟਰ ਜੀ ਸ਼ਿਆਮ ਰੰਗ ਦੇ ਸਨ। ਮੂੰਹ ਉੱਤੇ ਮਾਤਾ ਦੇ ਹਲਕੇ-ਹਲਕੇ ਦਾਗ਼ਾਂ ਦਾ ਛਿੱਟਾ ਪਿਆ ਹੋਇਆ ਸੀ। ਹੱਥ ਵਿਚ ਗੋਲ ਰੰਦੀ ਹੋਈ ਵੱਡੀ ਸਾਰੀ ਕਾਲੀ ਸੋਟੀ ਰੱਖਦੇ, ਜਿਸ ਨੂੰ ਉਹ pointer ਦੱਸਦੇ। ਨਕਸ਼ੇ ਉੱਤੇ ਜੋ ਕੁੱਝ ਸਮਝਾਉਣ ਹੁੰਦਾ, ਦੂਰੋਂ ਖੜੇ ਹੋ ਕੇ ਉਸ ਸੋਟੀ ਦੀ ਨੋਕ ਨਾਲ ਸਮਝਾ ਦੇਂਦੇ। ਸ਼ਾਇਦ ਇਕੱਲੇ ਹਿੰਦੂ ਮਾਸਟਰ ਸਨ, ਸਾਰੇ ਸਕੂਲ ਵਿਚ। ਉਨ੍ਹਾਂ ਨੂੰ ਹਰ ਪਾਠ ਦੇ ਬਾਅਦ ਕਲਾਸ ਪਾਸੋਂ ਸਵਾਲ ਪੁੱਛਣ ਦੀ ਆਦਤ ਸੀ। ਇਸ ਤਰ੍ਹਾਂ ਕਲਾਸ ਜ਼ਰਾ ਚੁਕੰਨੀ ਰਹਿੰਦੀ। ਜਵਾਬ ਲਈ ਹੱਥ ਖੜੇ ਕਰਨੇ ਪੈਂਦੇ ਸਨ। ਦੋ ਚਾਰ ਵਾਰੀ ਸਬੱਬ ਅਜਿਹਾ ਬਣਿਆ ਕਿ ਕਲਾਸ ਵਿਚ ਇਕੱਲਾ ਮੇਰਾ ਹੀ ਹੱਥ ਖੜਾ ਹੋਇਆ ਤੇ ਜਵਾਬ ਵੀ ਠੀਕ ਦਿੱਤਾ ਗਿਆ। ਉਸ ਤੋਂ ਬਾਅਦ ਜਦੋਂ ਉਸ ਨੇ ਕੋਈ ਔਖਾ ਸਵਾਲ ਪਾਉਣਾ ਤੇ ਹੱਥ ਖੜੇ ਨਾ ਹੋਣੇ ਤਾਂ ਉਸ ਨੇ ਕਹਿਣਾ, "Is there no Sardar in the class ?" ਮੈਂ ਆਪਣੀ ਕਲਾਸ ਵਿਚ ਇਕੱਲਾ ਸਿੱਖ ਸਾਂ, ਸੋ ਇਹੋ ਜਿਹੇ ਮੌਕੇ, ਉਸ ਦਾ ਇਸ਼ਾਰਾ ਹਮੇਸ਼ਾ ਮੇਰੇ ਵੱਲ ਹੁੰਦਾ ਸੀ। ਇਹ ਮਾਸਟਰ ਜੀ ਵੀ ਮਾਰਦੇ ਨਹੀਂ ਸਨ। ਪੜ੍ਹਾਉਂਦੇ ਤੁਰ-ਫਿਰ ਕੇ ਤੇ ਜਿਸ ਪਾਸੋਂ ਕੁੱਝ ਪੁੱਛਣਾ ਹੁੰਦਾ, ਉਸ ਦੀ ਪਿੱਠ ਉੱਤੇ ਅਰਾਮ ਨਾਲ ਹੱਥ ਰੱਖ ਦੇਂਦੇ।

ਮੈਂ ਕਿਹਾ ਹੈ ਕਿ ਸਕੂਲ ਆਉਣ-ਜਾਣ ਲਈ ਲੰਮੇ ਪੈਂਡੇ ਦਾ ਮੈਨੂੰ ਬੜਾ ਫ਼ਾਇਦਾ ਹੋਇਆ। ਉਹ ਇਸ ਤਰ੍ਹਾਂ ਕਿ ਜਦੋਂ ਘਰੋਂ ਤੁਰਨਾ ਆਪਣੀ ਮੈਨਿਆਂ ਵਾਲੀ ਕਾਪੀ ਬਸਤੇ ਵਿੱਚੋਂ ਕੱਢ ਲੈਣੀ। ਇਕ ਲਫ਼ਜ਼ ਵੇਖ ਲੈਣਾ, ਉਸ ਦੇ ਹਿੱਜੇ ਯਾਦ ਕਰਨੇ, ਫੇਰ ਉਸ ਦੇ ਅੰਗਰੇਜ਼ੀ ਵਿਚ ਦਿੱਤੇ ਅਰਥ ਵੀ ਯਾਦ ਕਰਨੇ ਤੇ ਹਿੱਜੇ ਵੀ ਅਤੇ ਅਖ਼ੀਰ ਵਿਚ, ਜਿਵੇਂ ਮਾਸਟਰ ਅਬਦੁਲ ਅਜ਼ੀਜ਼ ਹੁਰੀਂ ਗਵਾ ਗਵਾ ਕੇ ਬੁਲਾਇਆ ਕਰਦੇ ਸਨ, ਉਸੇ ਤਰ੍ਹਾਂ 'possible/probable/ਮੁਮਕਿਨ' ਦਾ ਸੰਗੀਤਕ ਘੋਟਾ ਲਾਉਣਾ। ਇਹ ਮਸ਼ਕ ਵਾਪਸੀ ਉੱਤੇ ਬੋਰਸਟਲ ਜੇਲ੍ਹ ਦੇ ਹਾਤੇ ਵਿਚ ਵੜਨ ਤੋਂ ਸ਼ੁਰੂ ਕਰ ਕੇ ਫਰਵਾਂਹ ਦੇ ਰੁੱਖਾਂ ਦੇ ਥੱਲੇ ਦੀ, ਘਰ ਤੋਂ ਅੱਧੀ ਫ਼ਰਲਾਂਗ ਪਿੱਛੇ ਤਕ ਜਾਰੀ ਰੱਖਣੀ। ਇਸ ਦਾ ਫ਼ਾਇਦਾ ਮੈਨੂੰ ਇਹ ਹੋਇਆ ਕਿ ਮੇਰੇ ਅੰਗਰੇਜ਼ੀ ਸ਼ਬਦਾਂ ਦੇ ਸਪੈਲਿੰਗ ਤੇ ਅਰਥ ਪੱਕੇ ਹੋ ਗਏ। ਸਾਰੀ ਵਾਟ ਘਰ ਤੋਂ ਸਕੂਲ ਤਕ ਦੇ ਪੈਦਲ ਸਫ਼ਰ ਤੇ ਮਾਸਟਰ ਅਬਦੁਲ ਅਜ਼ੀਜ਼ ਦੇ

ਰੋਜ਼ਾਨਾ ਦੇ ਅਭਿਆਸ ਨੇ ਮੇਰੇ ਲਈ ਅੰਗਰੇਜ਼ੀ ਦੀ ਘਾਟੀ ਨੂੰ ਸਰ ਕਰਨ ਦਾ ਕੰਮ ਸੌਖੇਰਾ ਬਣਾ ਦਿੱਤਾ।

ਮੈਂ ਜ਼ਨਾਨਾ ਜੇਲ੍ਹ ਤੇ ਬੋਰਸਟਲ ਜੇਲ੍ਹ ਦੇ ਕੁਆਟਰਾਂ ਦੇ ਵਿਚ ਦੀ ਜੇਲ੍ਹ ਰੋਡ ਉੱਤੇ ਚੜ੍ਹ ਕੇ ਵਾਰਿਸ ਰੋਡ ਵੱਲ ਮੁੜ ਜਾਂਦਾ ਤੇ ਕਿਲੇ ਦੇ ਸਾਹਮਣਿਓਂ ਲੰਘਦਾ, ਦੀਵਾਨ ਦੀਨਾ ਨਾਥ (ਪੰਜਾਬ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਦੀਵਾਨ ਆਨੰਦ ਕੁਮਾਰ ਦੇ ਪਿਤਾ) ਦੀ ਕੋਠੀ ਕੋਲੋਂ ਸੜਕ ਪਾਰ ਕਰ ਕੇ, ਮੁਜ਼ੰਗ ਪਹੁੰਚਿਆ ਕਰਦਾ ਸਾਂ। ਕਈ ਵਾਰੀ ਵਾਰਿਸ ਰੋਡ ਉੱਤੇ ਇਕ ਕੋਠੀ ਵਿੱਚੋਂ ਚੌੜੀਆਂ ਨਾਸਾਂ ਵਾਲਾ ਇਕ ਕਾਲਾ ਧੂਤ ਮੁੰਡਾ ਬਸਤਾ ਚੁੱਕੀ ਓਦੋਂ ਕੁ ਬਾਹਰ ਨਿਕਲਦਾ, ਜਦੋਂ ਮੈਂ ਕੋਠੀ ਕੋਲ ਪਹੁੰਚਿਆ ਹੁੰਦਾ। ਉਹ ਵੀ ਮੇਰੇ ਵਾਲੇ ਸਕੂਲ ਵਿਚ ਪੜ੍ਹਦਾ ਸੀ। ਸਾਡੀ ਦੋਸਤੀ ਹੋ ਗਈ। ਉਹ ਮੈਨੂੰ ਉਡੀਕਦਾ, ਮੈਂ ਉਸ ਨੂੰ ਉਡੀਕਦਾ ਰਹਿੰਦਾ। ਉਸ ਦਾ ਪਰਿਵਾਰ, ਇਕ ਬੁੱਢੀ ਵਿਧਵਾ ਮੇਮ ਦੇ ਰਸੋਈ ਦੇ ਕੰਮ ਦੇ ਨਾਲ, ਧੋਬੀ ਤੇ ਮਾਲੀ ਦਾ ਕੰਮ ਵੀ ਕਰਦਾ ਸੀ। ਮੁੰਡੇ ਦਾ ਨਾਂ ਸੀ 'ਲਾਜ਼ਰਸ'। ਉਹ ਈਸਾਈ ਬਣਨ ਦੇ ਬਾਅਦ ਵੀ ਗ਼ਰੀਬ ਹੀ ਰਹੇ ਸਨ ਤੇ ਮੇਮ ਦੀ ਕੋਠੀ ਦੇ ਵਿਚ ਨੌਕਰਾਂ ਲਈ ਬਣੇ ਕੁਆਟਰ ਵਿਚ ਰਹਿੰਦੇ ਸਨ। ਮੇਰੀ ਸੁਰ ਉਸ ਨਾਲ ਕਾਫ਼ੀ ਚੰਗੀ ਮਿਲਣ ਲੱਗ ਪਈ ਪਰ ਜਦੋਂ ਸਾਨੂੰ ਲਾਹੌਰ ਛੱਡਣਾ ਪਿਆ, ਓਦੋਂ ਸਕੂਲ ਦੇ ਨਾਲ ਲਾਜ਼ਰਸ ਦਾ ਸਾਥ ਵੀ ਸਦਾ ਲਈ ਛੁੱਟ ਗਿਆ।

ਵਾਰਿਸ ਰੋਡ ਦੀਆਂ ਦੋ ਗੱਲਾਂ ਅਜੇ ਵੀ ਸੱਜਰੀਆਂ ਹਨ। ਇਕ ਦਿਨ, ਜਦੋਂ ਸਕੂਲ ਤੋਂ ਮੁੜ ਰਿਹਾ ਸਾਂ, ਕਿਸੇ ਕੋਠੀ ਦੇ ਬਾਹਰ ਸੜਕ ਉੱਤੇ ਇਕ ਖਿਡੌਣਾ—ਜੱਤ ਵਾਲਾ ਛੋਟਾ ਜਿਹਾ ਕਤੂਰਾ—ਡਿੱਗਿਆ ਪਿਆ ਵੇਖਿਆ। ਏਧਰ-ਓਧਰ ਨਿਗਾਹ ਦੁੜਾਈ, ਕੋਈ ਨਜ਼ਰ ਨਾ ਆਇਆ। ਕਤੂਰਾ ਬੜਾ ਹੀ ਖ਼ੂਬਸੂਰਤ ਲੱਗ ਰਿਹਾ ਸੀ। ਕਿਸਮਤ ਨੇ ਇਹੋ ਜਿਹੇ ਖਿਡੌਣਿਆਂ ਨਾਲ ਖੇਡਣ ਦੀ ਨਾ ਸਮਰੱਥਾ ਬਖ਼ਸ਼ੀ ਸੀ ਤੇ ਨਾ ਫ਼ੁਰਸਤ ਹੀ ਦ੍ਰਿੱਤੀ ਸੀ। ਇਹ ਸਾਡੇ ਭੈਣ-ਭਰਾਵਾਂ ਲਈ ਰੱਬ ਵੱਲੋਂ ਭੇਜੀ ਹੋਈ ਸੁਗਾਤ ਸਮਝ ਕੇ ਮੈਂ ਚੁੱਕ ਲਿਆ ਤੇ ਹੱਥ ਵਿਚ ਫੜ ਕੇ ਤੁਰੀ ਗਿਆ। ਬਸਤੇ ਵਿਚ ਨਾ ਲੁਕਾਇਆ ਬਈ ਜੇ ਕਿਸੇ ਦਾ ਡਿੱਗਿਆ ਹੋਇਆ ਹੋਵੇ ਤਾਂ ਉਹ ਆਪੇ ਅਵਾਜ਼ ਮਾਰ ਕੇ ਰੋਕ ਲਵੇਗਾ। ਉਸ ਦਿਨ ਬੋਰਸਟਲ ਜੇਲ੍ਹ ਤੋਂ ਅੱਗੇ ਜ਼ਨਾਨਾ ਜੇਲ੍ਹ ਤਕ ਮੈਂ ਆਪਣੀ ਮੈਨਿਆਂ ਵਾਲੀ ਕਾਪੀ ਖੋਲ੍ਹਣ ਦੀ ਥਾਂ ਕਤੂਰੇ ਨੂੰ ਲਾਡ ਹੀ ਲਡਾਉਂਦਾ ਰਿਹਾ। ਪਤਾ ਨਹੀਂ ਕਿੰਨੇ ਮਹੀਨੇ ਉਹ ਕਤੂਰਾ ਸਾਡੇ ਤਿੰਨਾਂ ਭੈਣ-ਭਰਾਵਾਂ ਦਾ ਮਨ-ਭਾਉਂਦਾ ਖਿਡੌਣਾ ਬਣਿਆ ਰਿਹਾ!

ਇਕ ਹੋਰ ਵਸਤ ਵੀ ਮੈਨੂੰ ਵਾਰਿਸ ਰੋਡ ਨੇ ਬਖ਼ਸ਼ੀ ਸੀ। ਜਿਵੇਂ ਕਤੂਰਾ ਲੱਭਿਆ ਸੀ, ਉਸੇ ਤਰ੍ਹਾਂ ਇਕ ਦਿਨ ਇਕ ਛੋਟੀ ਜਿਹੀ, ਮੇਰੇ ਓਦੋਂ ਦੇ ਹੱਥ ਜਿੱਡੀ ਕਿਤਾਬ ਡਿੱਗੀ ਪਈ ਮਿਲੀ। ਕਿਤਾਬ ਦੇ ਉੱਤੇ ਛਪਿਆ ਹੋਇਆ ਸੀ 'How to Think ?' ਮੈਂ ਓਦੋਂ ਸ਼ਾਇਦ ਛੇਵੀਂ ਜਮਾਤ ਵਿਚ ਪੜ੍ਹਦਾ ਸਾਂ। ਕਿਤਾਬ ਦਾ ਨਾਂ ਮੈਨੂੰ ਬੜਾ ਅਜੀਬ ਲੱਗਿਆ। ਸੋਚਣ ਦੇ ਵੀ ਢੰਗ ਹੁੰਦੇ ਨੇ ? ਘਰ ਜਾ ਕੇ ਉਸ ਨੂੰ ਪੜ੍ਹਨਾ ਸ਼ੁਰੂ ਕੀਤਾ। ਮੋਟੇ ਡਰਾਇੰਗ ਪੇਪਰ ਉੱਤੇ ਛਪਿਆ ਉਹ ਮਸਾਂ ਚਾਲੀ ਕੁ ਸਫ਼ਿਆਂ ਦਾ ਗੁਟਕਾ ਹੀ ਸੀ, ਪਰ ਬੜੀ ਸੌਖੀ, ਸਰਲ ਅੰਗਰੇਜ਼ੀ ਵਿਚ ਲਿਖਿਆ ਹੋਇਆ। ਮੈਨੂੰ ਇਸ ਗੁਟਕੇ ਦੀ ਬਹੁਤ ਸਾਰੀ ਅੰਗਰੇਜ਼ੀ ਸਮਝ ਆਉਂਦੀ ਗਈ ਤੇ ਮੈਂ ਪੜ੍ਹੀ ਗਿਆ। ਬਾਅਦ ਵਿਚ ਵੀ ਮੈਂ ਉਸ ਨੂੰ ਕਈ ਵਾਰੀ ਪੜ੍ਹਿਆ। ਉਸ ਦਾ ਸਾਰ ਇਹ ਸੀ ਕਿ ਅਸੀਂ ਜ਼ਿੰਦਗੀ ਦਾ ਬਹੁਤ ਸਾਰਾ ਹਿੱਸਾ ਦਿਮਾਗ਼ ਦੀ ਵਰਤੋਂ ਨਾ ਕਰ ਕੇ ਅਜਾਈਂ ਗਵਾ ਲੈਂਦੇ ਹਾਂ। ਇਸ ਅਣਵਰਤੋਂ ਦਾ ਇਕ ਵੱਡਾ

ਨੁਕਸਾਨ ਇਹ ਹੁੰਦਾ ਹੈ ਕਿ ਸਾਨੂੰ ਲੋੜ ਵੇਲੇ ਨਾ ਤਾਂ ਦਰਪੇਸ਼ ਮਾਮਲੇ ਉੱਤੇ ਆਪਣੀ ਸੋਚ ਕੇਂਦ੍ਰਿਤ ਕਰਨ ਦਾ ਵੱਲ ਆਉਂਦਾ ਹੈ, ਨਾ ਕਿਸੇ ਮਾਮਲੇ ਉੱਤੇ ਲਗਾਤਾਰ ਸੋਚਣ ਦਾ। ਸੋਚਣਾ ਸ਼ੁਰੂ ਕਰੀਏ ਤਾਂ ਸੋਚ ਖਿੰਡ-ਪੁੰਡ ਜਾਂਦੀ ਹੈ। ਸੋਚਣਾ ਕਿਸੇ ਇਕ ਵਿਸ਼ੇ ਬਾਰੇ ਹੁੰਦਾ ਹੈ ਤੇ ਦਿਮਾਗ਼ ਰੱਸਾ ਤੁੜਾ ਕੇ ਹੋਰ ਦੇ ਹੋਰ ਪਾਸਿਆਂ ਵੱਲ ਅਵਾਰਾ ਫਿਰਨ ਲੱਗ ਪੈਂਦਾ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ, ਸਚੇਤ ਹੋ ਕੇ, ਆਪਣੀ ਸੋਚ ਨੂੰ ਨਿਸਚਿਤ ਮਾਮਲੇ ਵੱਲ ਤੁਰਨ ਉੱਤੇ ਮਜਬੂਰ ਕਰੀਏ ਤੇ ਜਦੋਂ ਵੀ ਉਹ ਕੁਰਾਹੇ ਪੈਣ ਲੱਗੇ, ਉਸ ਨੂੰ ਮੁੜ-ਮੁੜ ਕੇ ਵਿਚਾਰ-ਅਧੀਨ ਮਸਲੇ ਉੱਪਰ ਲੈ ਆਈਏ।

ਮੈਨੂੰ ਇਸ ਕਿਤਾਬੜੀ ਦਾ ਬੜਾ ਲਾਭ ਹੋਇਆ। ਮੈਂ ਆਪਣੀ ਸੋਚ ਦੇ ਵੇਗ ਦਾ ਪਿੱਛਾ ਕਰਨ ਉਪਰੰਤ ਪਤਾ ਲਾ ਲਿਆ ਕਿ ਮੇਰਾ ਮਨ ਵੀ ਇਕਾਗਰ ਨਹੀਂ ਰਹਿੰਦਾ ਤੇ ਝੱਟ ਕੁ ਪਿੱਛੋਂ ਆਪਣੀ ਖੁਰਲੀ ਛੱਡ ਕੇ ਹੋਰਨਾਂ ਖੁਰਲੀਆਂ ਵਿਚ ਮੂੰਹ ਮਾਰਨ ਤੁਰ ਪੈਂਦਾ ਹੈ। ਮੈਂ ਸਕੂਲ ਦਾ ਪੈਂਡਾ ਕੱਛਦਿਆਂ ਮਨ ਨੂੰ ਆਪਣੀ ਮਰਜ਼ੀ ਨਾਲ ਤੋਰਨ ਦਾ ਅਭਿਆਸ ਕਰਨਾ ਸ਼ੁਰੂ ਕਰ ਦਿੱਤਾ। ਮੈਨੂੰ ਕਿਸੇ ਜੋਗੀ ਦੀ ਸਿਖਲਾਈ ਤਾਂ ਪ੍ਰਾਪਤ ਨਹੀਂ ਸੀ, ਪਰ ਇਸ ਵਾਰਿਸ ਰੋਡ ਤੋਂ ਲੱਭੇ ਅੰਗਰੇਜ਼ੀ ਦੇ ਨਿੱਕੇ ਜਿਹੇ ਗੁਟਕੇ ਨੇ ਮੇਰੀ ਐਸੀ ਅਗਵਾਈ ਕੀਤੀ ਕਿ ਭਾਵੇਂ ਮੈਂ ਮਨ ਉੱਤੇ ਪੂਰੇ ਵਸੀਕਾਰ ਦਾ ਦਾਅਵਾ ਤਾਂ ਬਿਲਕੁਲ ਨਹੀਂ ਸੀ ਕਰ ਸਕਦਾ ਤੇ ਨਾ ਹੁਣ ਹੀ ਕਰ ਸਕਦਾ ਹਾਂ, ਪਰ ਜਦੋਂ ਲਿਖਣ ਜਾਂ ਪੜ੍ਹਨ ਵਿਚ ਮਗਨ ਹੋਵਾਂ ਤਾਂ ਬੜੀ ਵਾਰੀ ਮੈਨੂੰ ਕਿਸੇ ਦੀ ਮਾਰੀ ਹੋਈ ਅਵਾਜ਼ ਨਹੀਂ ਸੁਣਦੀ। ਗਲੀ ਵਿਚ ਕੀ, ਘਰ ਦੇ ਅੰਦਰ, ਢੋਲ ਪਏ ਵੱਜਣ, ਰੇਡੀਓ ਤੇ ਟੀ.ਵੀ. ਉੱਚੀ ਤੋਂ ਉੱਚੀ ਸੁਰ ਵਿਚ ਸੰਘ ਪਾੜ ਰਹੇ ਹੋਣ, ਮੈਨੂੰ ਬਹੁਤ ਘੱਟ ਫ਼ਰਕ ਪੈਂਦਾ ਹੈ। ਮੈਂ ਅੱਧਾ ਫ਼ਿਕਰਾ ਵਿੱਚੇ ਛੱਡ ਕੇ ਰੋਟੀ ਖਾਣ ਤੁਰ ਜਾਵਾਂ ਜਾਂ ਸੌਂ ਜਾਵਾਂ ਤਾਂ ਅਗਲੇ ਦਿਨ ਜਾਂ ਅਗਲੇਰੇ ਦਿਨ ਜਾਂ ਅਗਲੇ ਹਫ਼ਤੇ, ਬਲਕਿ ਅਗਲੇ ਮਹੀਨੇ, ਓਥੋਂ ਹੀ ਸ਼ੁਰੂ ਕਰ ਕੇ ਗੱਲ ਅੱਗੇ ਜਾਰੀ ਰੱਖ ਸਕਦਾ ਹਾਂ। ਮੈਨੂੰ ਯਾਰਾਂ-ਬਾਰਾਂ ਵਰ੍ਹਿਆਂ ਦੀ ਛੋਟੀ ਉਮਰ ਵਿਚ ਇਸ ਪੋਥੀ ਨੇ ਆਪਣੀ ਸੋਚ ਨੂੰ ਕਾਬੂ ਵਿਚ ਰੱਖਣ ਦਾ ਜਿਹੜਾ ਸਬਕ ਸਿਖਾਇਆ, ਉਹ ਸਾਰੀ ਉਮਰ ਮੇਰੇ ਕੰਮ ਆਇਆ ਹੈ ਤੇ ਇਸ ਦਾ ਲੇਖਕ, ਜੋ ਕੋਈ ਵੀ ਸੀ, ਮੈਂ ਉਸ ਦਾ ਸਦਾ ਸ਼ੁਕਰਗੁਜ਼ਾਰ ਰਿਹਾ ਹਾਂ।

ਜਿਨ੍ਹਾਂ ਦਿਨਾਂ ਦੇ ਲਾਹੌਰ-ਵਾਸ ਦੀ ਮੈਂ ਗੱਲ ਕਰ ਰਿਹਾ ਹਾਂ, ਉਨ੍ਹਾਂ ਦਿਨਾਂ ਵਿਚ ਮੈਂ ਲਾਹੌਰ ਦੀ ਬੜੀ ਸੀਮਿਤ ਜਿਹੀ ਸੈਰ ਹੀ ਕਰ ਸਕਿਆ ਸਾਂ। ਜ਼ਨਾਨਾ ਜੇਲ੍ਹ ਤੋਂ ਮੁਜ਼ੰਗ ਦੇ ਸਕੂਲ ਤਕ ਦੇ ਰਾਹ ਦਾ ਮੈਨੂੰ ਪਤਾ ਸੀ। ਸਕੂਲ ਦੇ ਨੇੜੇ ਹੀ ਵਾਕਿਆ ਗਾਮੇ ਤੇ ਅਮਾਮਦੀਨ ਦੇ ਮਸ਼ਹੂਰ ਪਹਿਲਵਾਨੀ ਅਖਾੜੇ ਤਕ, ਮੁੰਡਿਆਂ ਦੀ ਟੋਲੀ ਨਾਲ ਮੈਂ ਦੋ ਚਾਰ ਵਾਰੀ ਗਿਆ ਸਾਂ। ਦਿਉਆਂ ਵਰਗੇ ਮਨੁੱਖਾਂ ਨੂੰ ਆਪਣੇ ਲਿਸ਼ਕਦੇ ਨੰਗੇ ਪਿੰਡੇ ਅਖਾੜੇ ਦੀ ਨਰਮ ਮਿੱਟੀ ਵਿਚ ਰੋਲਦੇ ਵੇਖਿਆ ਸੀ ਤੇ ਉਨ੍ਹਾਂ ਦੀਆਂ ਮਣਾਂ-ਮੂੰਹੀ ਖ਼ੁਰਾਕਾਂ ਦੀਆਂ ਹੈਰਾਨ ਕਰ ਦੇਣ ਵਾਲੀਆਂ ਦੰਦ-ਕਥਾਵਾਂ ਮੁੰਡਿਆਂ ਕੋਲੋਂ ਸੁਣੀਆਂ ਸਨ।

ਜੇਲ੍ਹ ਦੇ ਪਿਛਲੇ ਪਾਸੇ ਤੋਂ ਪਾਗਲਖ਼ਾਨੇ ਤਕ ਦਾ ਰਾਹ ਵੀ ਮੈਂ ਗਾਹਿਆ ਹੋਇਆ ਸੀ—ਸਿਵਾਏ ਬੜੀਆਂ ਉੱਚੀਆਂ ਕੰਧਾਂ ਤੇ ਰਾਹ ਵਿਚ ਪੈਂਦੀਆਂ ਇਨ੍ਹਾਂ ਦੀਆਂ ਦੋ ਨੁੱਕਰਾਂ ਦੇ, ਜਿਨ੍ਹਾਂ ਦੇ ਉੱਪਰਵਾਰ ਪਹਿਰਾ ਦੇਣ ਵਾਲੇ ਸਿਪਾਹੀਆਂ ਦੇ ਉੱਠਣ-ਬੈਠਣ ਲਈ ਪੱਕੇ ਮਚਾਨ ਬਣੇ ਹੋਏ ਸਨ, ਏਸ ਪਾਸੇ, ਖੇਤੀ ਤੋਂ ਸਿਵਾ, ਹੋਰ ਕੁੱਝ ਵੀ ਵੇਖਣ ਵਾਲਾ ਨਹੀਂ ਸੀ। ਸੱਜੇ ਹੱਥ ਉੱਚੀਆਂ ਕੰਧਾਂ ਸਨ ਤੇ ਖੱਬੇ ਹੱਥ ਬਦਬੂ ਮਾਰਦਾ ਡੂੰਘਾ ਗੰਦਾ ਨਾਲਾ

ਸੀ, ਜਿਸ ਦੇ ਕੰਢੇ ਸਵਾਹਰੇ ਨਹੀਂ ਸਨ ਕੀਤੇ ਹੋਏ। ਏਥੇ ਕਈ ਤਰ੍ਹਾਂ ਦੇ ਬੂਟੇ ਉੱਗੇ ਮਿਲਦੇ ਸਨ। ਕਈ ਵਾਰੀ ਬੇਬੇ ਜੀ ਤੜਕੇ ਤੜਕੇ ਏਥੋਂ ਲਾਣਾ ਲੈਣ ਆਉਂਦੇ। ਅਸੀਂ ਵੀ ਦੋ ਦੋ ਬੂਟੇ ਘੜੀਸਦੇ ਉਨ੍ਹਾਂ ਦੇ ਨਾਲ ਤੁਰਦੇ। ਇਹ ਲਾਣਾ ਬਹੁਤ ਵਧੀਆ ਬਾਲਣ ਬਣਦਾ ਸੀ। ਇਨ੍ਹਾਂ ਕੰਢਿਆਂ ਉੱਤੇ ਅਸੀਂ ਖੁੰਬਾਂ ਲੱਭਣ ਵੀ ਆਉਂਦੇ ਤੇ ਇਕ ਡੰਗ ਜੋਗੀਆਂ ਲੱਭ ਕੇ ਹੀ ਮੁੜਦੇ। ਪੱਦ-ਬਹੇੜੇ ਛੱਡੀ ਜਾਂਦੇ ਸਾਂ। ਪਰ ਖੁੰਬ ਦਿੱਸ ਜਾਂਦੀ ਤਾਂ ਅਸੀਂ ਤਿੰਨੇ ਉਸ ਉੱਤੇ ਹਮਲਾ ਬੋਲ ਦੇਂਦੇ। ਇਕ ਵਾਰੀ ਇਉਂ ਵੀ ਹੋਇਆ ਸੀ ਕਿ ਅਸੀਂ ਮੁਨ੍ਹੇਰੇ ਵਿਚ ਹੀ ਖੁੰਬਾਂ ਦੇ ਸ਼ਿਕਾਰ ਲਈ ਨਿਕਲ ਪਏ। ਚੰਨ ਤਾਂ ਸੀ ਪਰ ਉਸ ਦੀ ਰੋਸ਼ਨੀ ਨਾਂਹ ਵਰਗੀ ਹੀ ਸੀ। ਮੈਨੂੰ ਦੂਰੋਂ ਖੁੰਬ ਦਿੱਸੀ। ਮੈਂ ਖ਼ੁਸ਼ ਹੋ ਕੇ ਉਸ ਵੱਲ ਭੱਜਿਆ। ਅਜੇ ਖੁੰਬ ਕੋਲ ਪਹੁੰਚਿਆ ਨਹੀਂ ਸੀ ਕਿ ਖੁੰਬ ਆਪਣਾ ਸਿਰ ਥੱਲੇ ਸੁੱਟ ਕੇ ਤੁਰਨ ਲੱਗ ਪਈ। ਮੇਰੀਆਂ ਲੱਤਾਂ ਨੂੰ ਇਕਦਮ ਬ੍ਰੇਕਾਂ ਲੱਗ ਗਈਆਂ। ਇਹ ਕੀ ? ਫੇਰ ਹਨੇਰੇ ਚਾਨਣ ਵਿਚ ਕੀੜੇ ਦੀ ਬਲਦ-ਮੂਤਣੀ ਤੋਰ ਜਾਣੀ-ਪਛਾਣੀ ਲੱਗੀ। ਇਹ ਸੱਪ ਸੀ, ਜਿਸ ਦੀ ਸਿਰੀ ਨੂੰ ਮੈਂ ਹੱਥ ਪਾਉਣ ਲਈ ਭੱਜ ਕੇ ਆਇਆ ਸਾਂ। ਬੀਜੀ ਨੇ ਮੈਨੂੰ ਜੱਫੀ ਵਿਚ ਲੈ ਕੇ ਸ਼ੁਕਰ ਮਨਾਇਆ ਕਿ ਮੈਂ ਸੱਪ ਨੂੰ ਹੱਥ ਨਹੀਂ ਸਾਂ ਪਾ ਬੈਠਾ ਤੇ ਅੱਗੋਂ ਲਈ ਚੌਕਸੀ ਵਰਤਣ ਦੀ ਤਾੜਨਾ ਕੀਤੀ।

ਜੇਲ੍ਹ ਤੋਂ ਬੇਬੇ ਜੀ ਦੇ ਨਾਲ ਗੁਰਪੁਰਬਾਂ ਉੱਤੇ ਅਸੀਂ ਗੁਰਦੁਆਰਾ ਡੇਹਰਾ ਸਾਹਿਬ ਜਾਂਦੇ ਸਾਂ, ਪਰ ਮੈਂ ਇਕੱਲਾ ਕਦੀ ਨਹੀਂ ਸਾਂ ਗਿਆ ਤੇ ਨਾ ਅਸੀਂ ਕਦੀ ਰਾਹ ਵਿਚ ਕਿਤੇ ਠਹਿਰਦੇ ਸਾਂ। ਬੇਬੇ ਜੀ ਨੂੰ ਚਿੜੀਆ ਘਰ ਤੇ ਸ਼ਾਲਾਮਾਰ ਬਾਗ਼ ਵਰਗੀਆਂ ਥਾਵਾਂ, ਹੋਰਨਾਂ ਨਾਲ ਭੇਜ-ਭੇਜ ਕੇ ਵਿਖਾ ਦਿੱਤੀਆਂ ਸਨ। ਇਨ੍ਹਾਂ ਤੋਂ ਇਲਾਵਾ ਡੱਬੀ ਬਜ਼ਾਰ ਵਿਚ ਗੁਰੂ ਅਰਜਨ ਦੇਵ ਜੀ ਦੇ ਗੁਰਦੁਆਰੇ, ਚੂਨਾ ਮੰਡੀ ਵਿਚ ਗੁਰੂ ਰਾਮ ਦਾਸ ਜੀ ਦੇ ਗੁਰਦੁਆਰੇ, ਸਿੰਘਣੀਆਂ ਦੇ ਸ਼ਹੀਦ ਗੰਜ ਤੇ ਭਾਈ ਤਾਰੂ ਸਿੰਘ ਸ਼ਹੀਦ ਦੇ ਅਸਥਾਨ ਦੇ ਦਰਸ਼ਨ ਵੀ, ਬੇਬੇ ਜੀ ਨੇ ਆਪ ਨਾਲ ਜਾ ਕੇ, ਕਰਵਾ ਦਿੱਤੇ ਸਨ। ਸ਼ਹੀਦ ਗੰਜ ਵਿਚ ਰੋੜੀ ਕੁੱਟਣ ਦੀ ਸੇਵਾ ਕਈ ਵਾਰੀ ਕੀਤੀ ਸੀ।

ਸ਼ਾਹ ਆਲਮੀ ਦੇ ਬਾਹਰ ਦੀਆਂ ਦੁਕਾਨਾਂ ਤੋਂ ਪੂਰੇ ਮਹੀਨੇ ਦਾ ਰਾਸ਼ਨ ਲਿਜਾਂਦੇ ਸਾਂ ਤੇ ਦਿੱਲੀ ਦਰਵਾਜ਼ੇ ਦੇ ਬਾਹਰ ਬਣੀਆਂ ਪੁਰਾਣੇ ਕਪੜਿਆਂ ਦੀਆਂ ਦੁਕਾਨਾਂ ਤੋਂ ‘ਨਵੇਂ’ ਕੱਪੜੇ ਤੇ ਬੂਟ ਲਿਆਉਣ ਲਈ ਗੇੜੇ ਵੱਜਦੇ ਹੀ ਰਹਿੰਦੇ ਸਨ। ਇਨ੍ਹਾਂ ਤੋਂ ਇਲਾਵਾ ਇੱਕੋ ਥਾਂ ਸੀ, ਜਿੱਥੇ ਕਰੀਬ ਕਰੀਬ ਹਰ ਐਤਵਾਰ ਬੇਬੇ ਸਾਨੂੰ ਤਿੰਨਾਂ ਨੂੰ ਨਾਲ ਲਿਜਾ ਕੇ ਸੇਵਾ ਕਰਨ ਲਈ ਪਹੁੰਚਦੀ ਸੀ। ਇਹ ਥਾਂ, ਦੱਸਿਆ ਜਾਂਦਾ ਸੀ, ਨਵੀਂ ਲੱਭੀ ਸੀ ਤੇ ਓਥੇ ਵੱਡੀ ਇਮਾਰਤੀ ਉਸਾਰੀ ਦੀ ਤਿਆਰੀ ਹੋ ਰਹੀ ਸੀ। ਓਥੇ ਬੇਬੇ ਲੰਗਰ ਵਿਚ ਭਾਂਡੇ ਮਾਂਜਣ, ਰੋਟੀਆਂ ਪਕਾਉਣ, ਸਫ਼ਾਈ ਕਰਨ, ਆਦਿ ਦੀ ਸੇਵਾ ਕਰਦੀ ਤੇ ਸਾਨੂੰ ਰੋੜੀ ਕੁੱਟਣ ਵੱਲ ਲਾ ਦੇਂਦੀ। ਇਹ ਗੁਰਦੁਆਰਾ ਪਾਗਲਖ਼ਾਨੇ ਦੇ ਪਿਛਵਾੜੇ ਕਰ ਕੇ ਪੈਂਦਾ ਸੀ। ਇਸ ਤਕ ਪਹੁੰਚਣ ਲਈ ਅਜੇ ਕੋਈ ਚੰਗਾ, ਕੱਚਾ ਜਾਂ ਪੱਕਾ ਰਾਹ ਨਹੀਂ ਸੀ ਬਣਿਆ। ਏਸ ਗੁਰਦੁਆਰੇ ਨੂੰ, ਜਿੱਥੋਂ ਤਕ ਚੇਤੇ ਹੈ, ‘ਮਾਂਗਟ’ ਦਾ ਗੁਰਦੁਆਰਾ ਕਹਿੰਦੇ ਸਨ। ਬੱਸ ਓਦੋਂ ਇਹ ਕੁੱਝ ਸੀ ਮੇਰੀ ਲਾਹੌਰ ਦੀ ਜਾਣਕਾਰੀ।

ਆਪਣੇ ਕੁਆਟਰ ਦੇ ਬਾਹਰ ਮੇਰਾ ਕੋਈ ਆੜੀ ਨਹੀਂ ਸੀ। ਅਸਲ ਵਿਚ ਸਾਰੀ ਜ਼ਨਾਨਾ ਜੇਲ੍ਹ ਦੇ ਸਟਾਫ਼ ਵਿਚ ਮੇਰੇ ਹਾਣ ਦਾ ਇਕ ਵੀ ਮੁੰਡਾ ਨਹੀਂ ਸੀ। ਕੁੜੀ ਵੀ ਮੇਰੇ ਹਾਣ ਦੀ ਕੋਈ ਨਹੀਂ ਸੀ। ਮੈਂ ਕਿਸ ਨਾਲ ਖੇਡਦਾ, ਕਿਸ ਨਾਲ ਗੱਪਾਂ ਮਾਰਦਾ ਤੇ

ਕਿਸ ਨਾਲ ਅੱਖ-ਮਟੱਕਾ ਕਰਦਾ ? ਅਖ਼ਬਾਰ, ਰਿਸਾਲਾ, ਕਿਤਾਬ, ਨਵੀਂ ਹੋਵੇ ਜਾਂ ਪੁਰਾਣੀ, ਜੋ ਵੀ ਹੱਥ ਆਉਂਦੀ ਮੈਂ ਪੜ੍ਹ ਸੁੱਟਦਾ। ਇਕ ਦਿਨ ਬੇਬੇ ਜੀ ਸੈਂਟ੍ਰਲ ਜੇਲ੍ਹ ਦੇ ਕੈਦੀਆਂ ਦਾ ਤਿਆਰ ਕੀਤਾ ਇਕ ਉਰਦੂ ਦਾ ਰਿਸਾਲਾ ਲੈ ਆਏ। ਬੜੀ ਹੈਰਾਨੀ ਹੋਈ—ਸੰਪਾਦਕ ਵੀ ਕੈਦੀ ਤੇ ਲੇਖਕ ਵੀ ਕੈਦੀ। ਇਸ ਰਿਸਾਲੇ ਵਿੱਚੋਂ ਪੜ੍ਹੇ ਹੋਏ ਦੋ ਸ਼ਿਅਰ ਮੈਨੂੰ ਹੁਣ ਤਕ ਚੇਤੇ ਹਨ:

(1) *ਰਹਿ ਰਹਿ ਕੇ ਯਾਦ ਆਤੀ ਹੈਂ ਹੋਸਟਲ ਕੀ ਰੋਟੀਆਂ,*
*ਉਪਰ ਸੇ ਪਤਲੀ ਪਤਲੀ ਪਰ ਨੀਚੇ ਸੇ ਮੋਟੀਆਂ!*

(2) *ਤਾਰੇ ਤੋ ਯਿਹ ਨਹੀਂ, ਮਿਰੀ ਆਹੋਂ ਸੇ ਰਾਤ ਕੋ,*
*ਸੂਰਾਖ਼ ਪੜ ਗਏ ਹੈਂ ਤਮਾਮ ਆਸਮਾਨ ਮੇਂ।*

ਪਤਾ ਲੱਗਾ, ਜੇਲ੍ਹ ਦੀ ਲਾਇਬ੍ਰੇਰੀ ਵਿਚ ਵੀ ਕੁੱਝ ਕਿਤਾਬਾਂ ਮੌਜੂਦ ਹਨ। ਬੇਬੇ ਜੀ ਰਾਹੀਂ ਮੰਗਵਾ ਕੇ ਮੈਂ ਉਹ ਵੀ ਪੜ੍ਹ ਛੱਡੀਆਂ। ਕੁੱਝ ਕਿਤਾਬਾਂ ਮੁਜ਼ੰਗ ਵਾਲੇ ਆਪਣੇ ਸਕੂਲ ਦੀ ਲਾਇਬ੍ਰੇਰੀ ਤੋਂ ਲੈ ਆਉਂਦਾ। ਸੋ ਬਾਹਰ ਦੀ ਥਾਂ ਮੇਰਾ ਵਸੇਬ ਘਰ ਦੀ ਚਾਰਦੀਵਾਰੀ ਦੇ ਅੰਦਰ ਜ਼ਿਆਦਾ ਰਿਹਾ। ਸਾਡਾ ਕਿਸੇ ਟੱਬਰ ਨਾਲ ਏਨਾ ਭਰੱਪਣ ਨਹੀਂ ਸੀ ਕਿ ਗੱਪਾਂ ਮਾਰਨ ਜਾ ਬਾਰਾਂ ਟੈਣੀ ਜਾਂ ਤਾਸ਼ ਖੇਡਣ ਲਈ ਮੈਂ ਉਨ੍ਹਾਂ ਵੱਲ ਚਲਾ ਜਾਂਦਾ ਤੇ ਉਹ ਸਾਡੇ ਵੱਲ ਆ ਜਾਂਦੇ। ਮੇਰਾ ਖ਼ਿਆਲ ਹੈ, ਉਨ੍ਹਾਂ ਦਿਨਾਂ ਵਿਚ ਮੈਨੂੰ ਜੇਲ੍ਹ ਦੇ ਸਟਾਫ਼ ਦਾ ਕੋਈ ਵੀ ਬੰਦਾ ਬਜ਼ਾਰ ਵਿਚ ਮਿਲ ਪੈਂਦਾ ਤਾਂ ਮੈਂ ਉਸ ਨੂੰ ਬਿਲਕੁਲ ਨਹੀਂ ਸੀ ਪਛਾਣਨਾ। ਜ਼ਨਾਨਾ ਜੇਲ੍ਹ ਦੇ ਅੰਦਰ ਮੈਂ ਕਦੀ ਨਹੀਂ ਸੀ ਗਿਆ। ਇਕ ਵਾਰੀ ਕਿਸੇ ਦੇ ਨਾਲ ਬੋਰਸਟਲ ਜੇਲ੍ਹ ਦੇ ਅੰਦਰ ਗਿਆ ਸਾਂ। ਕਿਲ੍ਹੇ ਦੇ ਗੋਰਿਆਂ ਤੇ ਬੋਰਸਟਲ ਦੇ ਕੈਦੀਆਂ ਵਿਚਾਲੇ ਬਾਸਕਿਟਬਾਲ ਦਾ ਮੈਚ ਸੀ। ਖੇਡ ਮੈਂ ਬੜੇ ਸ਼ੌਕ ਨਾਲ ਵੇਖੀ। ਓਦੋਂ ਮੈਨੂੰ ਜਾਂ ਕਿਸੇ ਹੋਰ ਨੂੰ ਕੀ ਪਤਾ ਸੀ ਕਿ ਕਿਸੇ ਵੇਲੇ ਮੈਂ ਆਪ ਏਸ ਖੇਡ ਦਾ ਅੱਛਾ ਖਿਡਾਰੀ ਮੰਨਿਆ ਜਾਵਾਂਗਾ। ਘਰ ਆ ਕੇ ਮੈਂ ਬੇਬੇ ਜੀ ਨੂੰ ਬੜਾ ਹੈਰਾਨ ਹੋ ਕੇ ਪੁੱਛਿਆ ਸੀ।

"ਬੀਜੀ! ਇਹ ਦੱਸੋ, ਗੋਰੇ ਇਕ ਦੂਜੇ ਨੂੰ ਕਿਵੇਂ ਪਛਾਣਦੇ ਹੋਣਗੇ ? ਮੈਨੂੰ ਤਾਂ ਉਹ ਸਾਰੇ ਬਿਲਕੁਲ ਇੱਕੋ ਜਿਹੀਆਂ ਸ਼ਕਲਾਂ ਵਾਲੇ ਦਿੱਸਦੇ ਸਨ ?"

ਬੇਬੇ ਜੀ ਨੇ ਹੱਸ ਕੇ ਕਿਹਾ ਸੀ,

"ਕਾਕਾ ਜੀ! ਗੋਰੇ ਕਹਿੰਦੇ ਹੋਣਗੇ, ਇਹ ਸਾਰੇ ਪੱਗਾਂ-ਦਾੜ੍ਹੀਆਂ ਵਾਲੇ ਸਿੱਖ ਸਾਨੂੰ ਬਿਲਕੁਲ ਇਕਸਾਰ ਲੱਗਦੇ ਨੇ, ਇਹ ਇਕ ਦੂਜੇ ਨੂੰ ਕਿਵੇਂ ਪਛਾਣਦੇ ਹੋਣਗੇ ?"

ਕਦੀ ਕਦਾਈਂ ਬੇਬੇ ਜੀ ਜੇਲ੍ਹ ਦੇ ਅੰਦਰ ਦੀਆਂ ਕੈਦਣਾਂ ਦੀਆਂ ਗੱਲਾਂ ਲੈ ਬਹਿੰਦੇ।

ਉਨ੍ਹਾਂ ਦਾ ਵਾਹ ਜਿਨ੍ਹਾਂ ਔਰਤਾਂ ਨਾਲ ਪੈਂਦਾ ਸੀ, ਕਿਸੇ ਵਿਰਲੀ ਨੂੰ ਛੱਡ ਕੇ, ਸਭ ਕੁਕਰਮਣਾਂ ਹੁੰਦੀਆਂ ਸਨ। ਕੋਈ ਪਤੀ ਨੂੰ ਮਾਰ ਕੇ ਪ੍ਰੇਮੀ ਨਾਲ ਭੱਜੀ ਹੋਈ ਸੀ; ਕੋਈ ਜੇਬ ਕਤਰਦੀ ਰੰਗੇ ਹੱਥੀਂ ਫੜੀ ਗਈ ਸੀ; ਕੋਈ ਚੋਰਟੀ ਸੀ; ਕੋਈ ਠੱਗ ਸੀ; ਕੋਈ ਘਰੋਂ ਭੱਜੀ ਹੋਈ ਸੀ, ਕੋਈ ਬੱਚੇ ਚੁੱਕਣ ਵਾਲੇ ਜੱਥੇ ਵਿਚ ਸ਼ਾਮਿਲ ਸੀ ਤੇ ਕੋਈ ਬਦਚਲਨ ਸੀ। ਇਨ੍ਹਾਂ ਦੀਆਂ ਕਹਾਣੀਆਂ, ਬੇਬੇ ਜੀ ਦੇ ਮੋਟੇ ਜਿਹੇ ਵਿਚਾਰਾਂ ਅਨੁਸਾਰ, ਗੰਦਗੀ ਦੀਆਂ ਕਹਾਣੀਆਂ ਹੁੰਦੀਆਂ ਸਨ, ਏਸ ਲਈ ਉਹ ਬਾਹਰ ਆ ਕੇ ਸਾਨੂੰ ਬਹੁਤ ਘੱਟ ਸੁਣਾਉਂਦੇ ਪਰ, ਜਦੋਂ ਕਦੀ ਕੋਈ ਨਿਰਦੋਸ਼ ਤੀਵੀਂ, ਸ਼ਰੀਕੇ ਜਾਂ ਸਹੁਰਿਆਂ ਵੱਲੋਂ, ਪੁਲਸ ਦੀ ਮਿਲੀ-ਭੁਗਤ ਨਾਲ, ਅਣਕੀਤੇ ਅਪਰਾਧ ਦੇ ਸ਼ਿਕੰਜੇ ਵਿਚ ਆ ਫਸਦੀ ਤਾਂ ਬੇਬੇ

ਜੀ ਦੇ ਅੰਦਰ ਅਥਾਹ ਹਮਦਰਦੀ ਜਾਗ ਪੈਂਦੀ ਤੇ ਉਹ ਆਪਣਾ ਦਰਦ ਸਾਡੇ ਨਾਲ ਵੰਡ ਕੇ ਉਸ ਗ਼ਰੀਬਣੀ ਦਾ ਪੱਖ ਆਪਣੇ ਹੰਝੂਆਂ ਨਾਲ ਪੂਰਦੇ। ਚੋਰੀ-ਛੱਪੀ ਉਸ ਨੂੰ ਆਪਣੇ ਪੱਲਿਓਂ ਮਠਿਆਈ ਜਾਂ ਲੋੜੀਂਦਾ ਕੱਪੜਾ-ਲੱਤਾ ਜਾਂ ਸਾਬਣ ਪਹੁੰਚਦਾ ਕਰਦੇ ਰਹਿੰਦੇ। ਏਸ ਸ਼੍ਰੇਣੀ ਦੀ ਕੋਈ ਹਵਾਲਾਤਣ ਜਾਂ ਕੈਦਣ ਬਰੀ ਹੁੰਦੀ ਤਾਂ ਬੇਬੇ ਜੀ ਉਸ ਦੀ ਸਰਦੀ-ਪੁੱਜਦੀ ਮਾਇਕ ਸਹਾਇਤਾ ਵੀ ਕਰ ਦੇਂਦੇ, ਪਰ ਚੁੱਪ-ਚਪੀਤੇ, ਬਿਨਾ ਏਲਾਨ ਕੀਤੇ।

ਜੇਲ੍ਹ ਵਿਚ ਸਿਆਸੀ ਜੁਰਮਾਂ ਹੇਠ ਡੱਕੀਆਂ ਹੋਈਆਂ ਔਰਤਾਂ, ਜੇ ਹੁੰਦੀਆਂ ਤਾਂ ਮਸਾਂ ਆਟੇ ਵਿਚ ਲੂਣ ਦੇ ਬਰਾਬਰ ਹੀ ਹੁੰਦੀਆਂ, ਉਂਜ ਆਮ ਤੌਰ ਉੱਤੇ ਜੇਲ੍ਹ ਇਨ੍ਹਾਂ ਸਿਆਸੀ ਅੰਦੋਲਨਕਾਰੀ ਮਹਿਲਾਵਾਂ ਤੋਂ ਮੁਕਤ ਹੀ ਰਹਿੰਦੀ। ਨਤੀਜੇ ਵਜੋਂ ਨਾ ਬੇਬੇ ਜੀ ਉੱਤੇ ਤੇ ਨਾ ਸਾਡੇ ਉੱਤੇ ਹੀ ਕੋਈ ਪ੍ਰਗਟ ਜਾਂ ਗੁਪਤ ਸਿਆਸੀ ਰੰਗ ਚੜ੍ਹ ਸਕਿਆ। ਜੇ ਕਿਤੇ ਅਸੀਂ ਗਵਾਂਢ ਦੀ ਸੈਂਟ੍ਰਲ ਜੇਲ੍ਹ ਵਿਚ ਪਲੇ ਹੁੰਦੇ, ਜਿੱਥੇ ਭਗਤ ਸਿੰਘ ਹੁਰਾਂ ਨੂੰ ਡੱਕਿਆ ਹੋਇਆ ਸੀ, ਤਾਂ ਕੋਈ ਵੱਡੀ ਗੱਲ ਨਹੀਂ, ਸਾਡੇ ਚੋਲੇ ਵੀ ਬਸੰਤੀ ਹੁੰਦੇ।

ਉਨ੍ਹਾਂ ਦਿਨਾਂ ਵਿਚ ਮੇਰੇ ਹਾਣ ਦੇ ਮੁੰਡਿਆਂ ਦੇ ਪਿਉ ਕਮਾਉਂਦੇ ਹੁੰਦੇ ਸਨ ਤੇ ਮਾਵਾਂ ਘਰ ਦਾ ਕੰਮ ਕਰਦੀਆਂ ਹੁੰਦੀਆਂ ਸਨ। ਕਿਸੇ ਵਿਰਲੇ ਦੀ ਮਾਂ ਨੌਕਰ ਹੁੰਦੀ ਸੀ। ਮੇਰੇ ਹਾਣੀ-ਘੇਰੇ ਵਿਚ, ਲਾਜ਼ਰਸ ਨੂੰ ਛੱਡ ਕੇ, ਕਿਸੇ ਖਾਂਦੇ-ਪੀਂਦੇ ਸਫ਼ੈਦਪੋਸ਼ ਘਰਾਣੇ ਦੇ ਮੁੰਡੇ ਦੀ ਮਾਂ ਨੌਕਰੀ ਨਹੀਂ ਸੀ ਕਰਦੀ। ਇਸ ਪੱਖੋਂ ਮੈਨੂੰ ਇਹ ਦੱਸਦਿਆਂ ਸ਼ਰਮ ਆਉਂਦੀ ਹੁੰਦੀ ਸੀ ਕਿ ਮੇਰੀ ਮਾਂ ਨੌਕਰੀ ਕਰਦੀ ਹੈ। ਦੂਜੇ, ਮੇਰੇ ਭਾਈਆ ਜੀ ਪਾਗਲਖ਼ਾਨੇ ਵਿਚ ਦਾਖ਼ਲ ਸਨ—ਆਪਣੇ ਪਿਉ ਬਾਰੇ ਇਹ ਵੇਰਵਾ ਵੀ ਕੋਈ ਫ਼ਖ਼ਰ ਨਾਲ ਦੱਸਣ ਵਾਲਾ ਨਹੀਂ ਸੀ। ਆਪਣੀ ਮਾਂ ਦੇ ਹੌਸਲੇ ਤੇ ਪਿਤਾ ਦੀ ਕੁਰਬਾਨੀ ਬਾਰੇ ਛਾਤੀ ਫੁਲਾ ਕੇ ਗੱਲ ਕਰਨ ਦੀ ਥਾਂ, ਮੈਂ ਸ਼ਰਮਾਕਲ ਕਿਸਮ ਦਾ ਜਵਾਕ ਬਣ ਗਿਆ—ਪਿੱਛੇ-ਹਟਵਾਂ, ਚੁੱਪੂ, ਅੰਦਰਵਰਤੀ, ਰਸਮੀ ਸੰਬੰਧਾਂ ਵਾਲਾ, ਨਾ ਕਿਸੇ ਦੇ ਧੁਰ ਅੰਦਰ ਵੜਨਾ ਤੇ ਨਾ ਕਿਸੇ ਨੂੰ ਆਪਣੇ ਧੁਰ ਅੰਦਰ ਵਾੜਨਾ। ਕਈ ਸਾਲਾਂ ਬਾਅਦ, ਜਦੋਂ ਮੈਨੂੰ ਰਾਮਸੁਖਦਾਸ ਕਾਲਜ, ਫ਼ੀਰੋਜ਼ਪੁਰ ਵਿਚ ਅਮੀਰ ਸਿੰਘ ਤੇ ਮੁਕੰਦ ਲਾਲ ਵਰਗੇ ਮਿੱਤਰਾਂ ਦੀ ਸੰਗਤ ਮਿਲੀ ਤਾਂ ਮੈਂ ਆਪਣਾ ਪੂਰਾ ਆਪਾ ਉਂਡੇਲ ਦੇਣ ਵਾਲੇ ਹਾਸੇ ਵਿਚ ਬਰਾਬਰ ਦੀ ਭਾਈਵਾਲੀ ਦਾ ਸੁਆਦ ਹੰਢਾਇਆ ਪਰ ਸਾਰੀ ਉਮਰ, ਅੱਵਲ ਤਾਂ ਇਕ ਦੂਜੇ ਦੇ ਅੰਦਰ-ਬਾਹਰ ਤੇ ਆਰ-ਪਾਰ ਝਾਕ ਸਕਣ ਵਾਲਾ ਕੋਈ ਮਿੱਤਰ ਮਿਲਿਆ ਹੀ ਨਾ ਤੇ ਜਿਨ੍ਹਾਂ ਨਾਲ ਮਿਲ ਕੇ ਹਰ ਤਰ੍ਹਾਂ ਦਾ ਓਪਰਾਪਨ ਇਕਦਮ ਝੜ ਜਾਣਾ ਸ਼ੁਰੂ ਹੋਇਆ, ਉਹ ਜਾਂ ਤਾਂ ਫ਼ਾਸਲਿਆਂ ਨੇ ਜ਼ਿੰਦਗੀ ਵਿੱਚੋਂ ਕੱਢ ਦਿੱਤੇ ਜਾਂ ਬੇਵਕਤ ਮੌਤ ਨੇ ਖੋਹ ਲਏ।

ਬੇਬੇ ਜੀ ਲਾਹੌਰ ਦੀ ਜ਼ਨਾਨਾ ਜੇਲ੍ਹ ਤੋਂ ਇਕ ਵਾਰੀ ਬਦਲ ਕੇ ਦੂਜੀ ਵਾਰੀ ਵੀ ਆਏ। ਮੈਂ ਵੀ ਪਹਿਲਾਂ ਫ਼ਾਰਸੀ ਦੀ ਐਮ.ਏ. ਦੀ ਪੜ੍ਹਾਈ ਦੀ ਖ਼ਾਤਰ ਤੇ ਫੇਰ ਸਿੱਖ ਨੈਸ਼ਨਲ ਕਾਲਜ ਵਿਚ ਫ਼ਾਰਸੀ ਤੇ ਪੰਜਾਬੀ ਪੜ੍ਹਾਉਣ ਲਈ ਕਾਫ਼ੀ ਸਾਲ ਲਾਹੌਰ ਵਿਚ ਬਿਤਾਏ, ਪਰ ਉਨ੍ਹਾਂ ਦਿਨਾਂ ਵਿਚ ਮੇਰੇ ਲਈ ਮੁੜ ਜ਼ਨਾਨਾ ਜੇਲ੍ਹ ਵੱਲ ਮੂੰਹ ਕਰਨ ਦਾ ਮੌਕਾ ਨਾ ਬਣਿਆ, ਸਿਵਾਏ ਇਕ ਵਾਰ ਦੇ ਜਦੋਂ ਮੈਨੂੰ ਮਿਆਦੀ ਬੁਖ਼ਾਰ ਨੇ ਆ ਘੇਰਿਆ ਸੀ ਤੇ ਦਿਆਲ ਸਿੰਘ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਸ. ਸੋਹਨ ਸਿੰਘ ਤੇ ਪ੍ਰੋ. ਮੋਹਨ ਸਿੰਘ ਮਾਹਰ ਮੇਰੀ ਖ਼ਬਰ ਲੈਣ ਸਾਡੇ ਕੁਆਟਰ ਵਿਚ ਆਏ ਸਨ। ਇਹ ਓਦੋਂ ਦੀ ਗੱਲ ਹੈ, ਜਦੋਂ ਬੀਜੀ ਦੂਜੀ ਵਾਰ ਬਦਲ ਕੇ ਲਾਹੌਰ ਆਏ ਸਨ।

# ਰੁਹਤਕ

ਜਦੋਂ ਲਾਹੌਰ ਤੋਂ ਬੇਬੇ ਦੀ ਬਦਲੀ ਰੁਹਤਕ ਦੀ ਹੋਈ ਤਾਂ ਅਸੀਂ 'ਕੜੇ ਜਾ ਸੈ'? ਵਾਲੇ ਦੇਸ ਜਾ ਪਹੁੰਚੇ। ਓਥੇ ਡਿਪਟੀ ਜਾਂ ਅਸਿਸਟੈਂਟ ਸੁਪਰਡੰਟ ਸਨ ਸ੍ਰੀ ਪਿੰਡੀ ਦਾਸ ਧਵਨ, ਪਿੱਛੋਂ ਭੇਰੇ ਦੇ ਰਹਿਣ ਵਾਲੇ। ਪ੍ਰੇਮ ਧਵਨ, ਜੋ ਵੱਡਾ ਹੋ ਕੇ ਕੁੱਝ ਚਿਰ ਲਈ ਫ਼ਿਲਮੀ ਸੰਗੀਤ ਦੀ ਦੁਨੀਆ ਵਿਚ ਚਮਕਣ ਲੱਗ ਪਿਆ ਸੀ, ਬਾਊ ਜੀ ਦਾ ਹੀ ਸੁਪੁੱਤਰ ਸੀ। ਬਾਊ ਜੀ ਘੱਟ ਬੋਲਣ ਵਾਲੇ, ਸ਼ਰੀਫ਼, ਹਮਦਰਦ ਤੇ ਮਦਦਗਾਰ ਅਫ਼ਸਰ ਸਨ ਤੇ ਬਾਊਆਣੀ ਬੇਹੱਦ ਸਰਲ ਸੁਭਾ ਦੀ ਸਵਾਣੀ ਸੀ। ਉਸ ਨੂੰ ਉੱਕਾ ਪਤਾ ਨਹੀਂ ਸੀ ਕਿ ਅਫ਼ਸਰਾਂ ਨੇ ਮਾਤਹਿਤਾਂ ਤੋਂ ਕੋਈ ਫ਼ਾਸਲਾ ਰੱਖਣਾ ਹੁੰਦਾ ਹੈ। ਉਹ ਬੇਬੇ ਨੂੰ 'ਭੈਣ ਜੀ' ਕਹਿ ਕੇ ਬੁਲਾਉਂਦੀ ਤੇ ਅਖ਼ੀਰ ਦਮ ਤਕ ਦੁਹਾਂ ਵਿਚ ਇਹ ਭੈਣਾਂ ਵਾਲਾ ਰਿਸ਼ਤਾ ਕਾਇਮ ਰਿਹਾ। ਜਿਸ ਘਰ ਆਦਰ ਮਾਣ ਮਿਲਦਾ ਸੀ, ਉਸ ਵਿਚ ਬੇਬੇ ਬੜੀ ਛੇਤੀ ਘੁਲ-ਮਿਲ ਜਾਂਦੀ ਸੀ। ਗੱਲਾਂ ਦੀ ਲੜੀ ਨੂੰ ਨਿਰੰਤਰ ਸੁਆਦਲਾ ਬਣਾਈ ਰੱਖਣ ਦਾ ਵੱਲ ਬੇਬੇ ਨੂੰ ਜ਼ਮਾਨੇ ਦੇ ਥਪੇੜਿਆਂ ਨੇ ਸਿਖਾ ਦਿੱਤਾ ਸੀ। ਜਿਨ੍ਹਾਂ ਵਿਚ ਅਫ਼ਸਰੀ ਬੋ ਹੁੰਦੀ ਸੀ, ਉਨ੍ਹਾਂ ਨਾਲ ਕੇਵਲ ਰਸਮੀ ਸਨਬੰਧ ਹੀ ਰੱਖਦੀ ਸੀ।

ਜੇਲ੍ਹ ਦਾ ਸੁਪਰਡੰਟ ਇਕ ਮੁਸਲਮਾਨ ਸੀ, ਜਿਸ ਨੇ ਸਰ ਜ਼ਫ਼ਰੁੱਲਾ ਵਰਗੀ ਦਾੜ੍ਹੀ ਰੱਖੀ ਹੋਈ ਸੀ। ਦਾੜ੍ਹੀ ਉਸ ਦੀ ਮਹਿੰਦੀ ਨਾਲ ਰੰਗੀ ਹੁੰਦੀ ਤੇ ਸਿਰ ਮੁਲਾਣਿਆਂ ਵਾਲੀ ਹਰੀ ਪੱਗ ਨਾਲ ਕੱਜਿਆ ਹੁੰਦਾ। ਉਹ ਬੇਬੇ ਨੂੰ ਭਾਂਡੇ ਮਾਂਜਣ ਲਈ ਘਰ ਬੁਲਾਉਂਦਾ ਸੀ। ਇਕ ਤਾਂ ਬੇਬੇ ਨੂੰ ਇਹੋ ਜਿਹੀ ਮਜਬੂਰਨ ਕਰਵਾਈ ਵਗਾਰ ਤੋਂ ਨਫ਼ਰਤ ਸੀ, ਦੂਜੇ ਉਸ ਨੇ ਇਕ ਦਿਨ, ਜਦੋਂ ਘਰ ਦੇ ਸਾਰੇ ਜੀ ਵਾਂਢੇ ਗਏ ਹੋਏ ਸਨ, ਬੇਬੇ ਨੂੰ ਅੰਦਰ ਚੱਲਣ ਦਾ ਮਲੀਨ ਇਸ਼ਾਰਾ ਕੀਤਾ। ਬੇਬੇ ਨੇ ਅੰਦਰ ਵੱਲ ਜਾਣ ਦੀ ਥਾਂ ਦੌੜ ਕੇ ਬਾਹਰਲੇ ਦਰਵਾਜ਼ੇ ਦੀ ਕੁੰਡੀ ਖੋਲ੍ਹੀ ਤੇ ਬਾਊ ਪਿੰਡੀ ਦਾਸ ਦੀ ਘਰ ਵਾਲੀ ਨੂੰ ਜਾ ਸੁਪਰਡੰਟ ਦੀ ਘਟੀਆ ਕਰਤੂਤ ਦੀ ਕਹਾਣੀ ਸੁਣਾਈ। ਸਾਡੇ ਨਾਲ ਬੇਬੇ ਨੇ ਕੋਈ ਗੱਲ ਨਾ ਕੀਤੀ, ਪਰ ਉਸ ਦਿਨ ਤੋਂ ਬਾਅਦ ਉਸ ਨੇ ਸੁਪਰਡੰਟ ਦੇ ਘਰ ਵੱਲੋਂ ਲੰਘਣਾ ਵੀ ਛੱਡ ਦਿੱਤਾ। ਮੈਨੂੰ ਬੜੇ ਚਿਰ ਪਿੱਛੋਂ ਪ੍ਰੇਮ ਦੀ ਭਾਬੀ (ਸਾਰਾ ਟੱਬਰ ਮਾਂ ਨੂੰ 'ਭਾਬੀ' ਬੁਲਾਉਂਦਾ ਸੀ) ਨੇ ਇਸ਼ਾਰਿਆਂ-ਇਸ਼ਾਰਿਆਂ ਵਿਚ ਇਹ ਗੱਲ ਦੱਸੀ, ਜਿਸ ਕਰਕੇ ਮੇਰੇ ਅੰਦਰ ਵੀ ਉਸ ਅਫ਼ਸਰ ਲਈ ਘੋਰ ਘ੍ਰਿਣਾ ਪੈਦਾ ਹੋ ਗਈ। ਚੰਗੀ ਗੱਲ ਇਹ ਹੋਈ ਕਿ ਕੁੱਝ ਚਿਰ ਪਿੱਛੋਂ ਸੁਪਰਡੰਟ ਦੀ ਓਥੋਂ ਬਦਲੀ ਹੋ ਗਈ।

'ਘੇਵਰ' ਨਾਂ ਦੀ ਮਠਿਆਈ ਤੇ ਚੌੜੀਆਂ ਰੇਉੜੀਆਂ ਰੁਹਤਕ ਦੀਆਂ ਖ਼ਾਸ ਸੁਗਾਤਾਂ ਸਨ। ਏਥੇ ਸਾਨੂੰ ਇਨ੍ਹਾਂ ਮਠਿਆਈਆਂ ਦੇ ਸੇਵਨ ਦੇ ਬੜੇ ਮੌਕੇ ਮਿਲਦੇ ਰਹੇ।

ਰੁਹਤਕ ਨਾਲ ਮੇਰਾ ਪਹਿਲਾ ਨਿੱਗਰ ਵਾਹ ਤ੍ਰਾਹ ਕੱਢਣ ਵਾਲਾ ਸੀ।

ਮੈਨੂੰ ਵੈਸ਼ ਹਾਈ ਸਕੂਲ ਵਿਚ ਦਾਖ਼ਲ ਕਰਵਾਇਆ ਗਿਆ ਸੀ, ਸ਼ਾਇਦ ਛੇਵੀਂ ਜਮਾਤ ਵਿਚ। ਇਹ ਸਕੂਲ ਜੇਲ੍ਹ ਤੋਂ ਕਾਫ਼ੀ ਦੂਰ, ਟੇਸ਼ਨ ਟੱਪ ਕੇ, ਸ਼ਹਿਰ ਦੇ ਦੂਜੇ ਪਾਸੇ ਵੱਲ ਸੀ। ਕੁੱਝ ਮਜ਼ਮੂਨਾਂ ਵਿਚ ਤਾਂ ਮੁਜ਼ੰਗ ਵਿਚਲੇ ਕੋਰਸਾਂ ਨਾਲੋਂ ਏਥੋਂ ਦੇ ਕੋਰਸਾਂ ਦਾ ਮਾਮੂਲੀ ਫ਼ਰਕ ਸੀ ਪਰ ਕੁੱਝ ਵਿਚ, ਜਿਵੇਂ ਹਿਸਾਬ ਵਿਚ, ਜੋ ਨੰਬਰੀਆਂ ਮੈਂ ਪੜ੍ਹੀਆਂ ਨਹੀਂ ਸਨ ਹੋਈਆਂ, ਉਹ ਏਥੇ ਪੜ੍ਹਾਈਆਂ ਜਾ ਚੁੱਕੀਆਂ ਸਨ ਤੇ ਜੋ ਪੜ੍ਹੀਆਂ ਹੋਈਆਂ ਸਨ, ਉਹ ਏਥੇ ਅਜੇ ਪੜ੍ਹਾਈਆਂ ਜਾਣੀਆਂ ਸਨ। ਮੇਰੀ ਬਦਕਿਸਮਤੀ ਨੂੰ ਪਹਿਲੇ ਹੀ ਦਿਨ ਹਿਸਾਬ ਦੇ ਟੀਚਰ ਨੇ ਆ ਕੇ ਉਹ ਨੰਬਰੀ ਦੁਹਰਾਉਣੀ ਸ਼ੁਰੂ ਕਰ ਲਈ ਜੋ ਅੱਗੇ ਕਰਵਾ ਚੁੱਕਾ ਸੀ, ਪਰ ਜਿਸ ਬਾਰੇ ਮੈਂ ਉੱਕਾ ਕੁੱਝ ਵੀ ਨਹੀਂ ਸਾਂ ਜਾਣਦਾ। ਮੈਂ ਕਲਾਸ ਵਿਚ ਇਕੱਲਾ ਸਿੱਖ ਮੁੰਡਾ ਸਾਂ। ਦੂਰੋਂ ਪਤਾ ਲੱਗ ਰਿਹਾ ਸੀ ਕਿ ਕਲਾਸ ਵਿਚ ਕੋਈ ਨਵਾਂ ਰੰਗਰੂਟ ਭਰਤੀ ਹੋ ਗਿਆ ਹੈ। ਟੀਚਰ ਨੇ ਇਕ ਸਵਾਲ ਮੇਰੇ ਉੱਤੇ ਵੀ ਵਗਾਹ ਮਾਰਿਆ। ਮੈਂ ਨੀਵੀਂ ਪਾਈ ਆਪਣੀ ਸੀਟ ਉੱਤੇ ਖੜ੍ਹਾ ਤਾਂ ਹੋ ਗਿਆ ਪਰ ਬੋਲਿਆ ਕੁੱਝ ਨਾ। ਬੋਲਣ ਲਈ ਮੇਰੇ ਪੱਲੇ ਹੈ ਹੀ ਕੀ ਸੀ ? ਮੇਰੀ ਚੁੱਪ ਨੇ ਟੀਚਰ ਨੂੰ ਚਿੜਾ ਦਿੱਤਾ। ਉਹ ਕੜਕ ਕੇ ਬੋਲਿਆ,

"ਅਰੇ ਸਿਖੜੇ! ਮੂੰਹ ਸੇ ਕੁਛ ਬਕੇਗਾ ਭੀ ਕਿ ਗੂੰਗਾ ਸੈ ?"

ਮੈਨੂੰ ਉਸ ਦਾ 'ਸਿਖੜਾ' ਸ਼ਬਦ ਬੜਾ ਚੁਭਿਆ ਪਰ ਮੈਂ ਚੁੱਪ ਖੜ੍ਹਾ ਰਿਹਾ। ਅਸਲ ਨਮੋਸ਼ੀ ਤਾਂ ਮੈਨੂੰ ਆਪਣੇ ਅਗਿਆਨ ਦੀ ਸੀ। ਮੁਜ਼ੰਗ ਵਿਚ ਮੈਂ ਉੱਪਰਲੇ ਦੋ-ਚਾਰ ਮੁੰਡਿਆਂ ਵਿਚ ਗਿਣਿਆ ਜਾਂਦਾ ਸਾਂ। ਮੇਰੀ ਟੌਹਰ ਬਣੀ ਹੋਈ ਸੀ, ਪਰ ਏਥੇ ਏਨੀ ਵੱਡੀ ਕਲਾਸ ਦੇ ਸਾਹਮਣੇ ਸਾਬਤ ਹੋ ਰਿਹਾ ਸੀ ਕਿ ਮੈਂ ਅਸਲੋਂ ਨਖਿੱਧ ਹਾਂ। ਟੀਚਰ ਆਪਣੀ ਧੌਂਸ ਨਾਲ ਮੇਰੇ ਮੂੰਹੋਂ ਅਖਵਾਉਣ ਉੱਤੇ ਤੁਲਿਆ ਹੋਇਆ ਸੀ ਕਿ ਮੈਨੂੰ ਇਹ ਸਵਾਲ ਨਹੀਂ ਆਉਂਦਾ। ਮੈਂ ਕੀ ਬੋਲਿਆ, ਇਹ ਤਾਂ ਚੇਤੇ ਨਹੀਂ, ਪਰ ਅੱਗੋਂ ਜੋ ਵਾਕ ਉਸ ਨੇ ਉਚਾਰਿਆ, ਉਹ ਸਦਾ ਲਈ ਮੇਰੇ ਜ਼ਿਹਨ ਵਿਚ ਉੱਕਰਿਆ ਗਿਆ :

"ਅਰੇ ਤੈਂ ਮੱਨੈ ਨਾ ਜਾਣੈ। ਮੈਂ ਏੱਕੀ ਘੂੰਸਾ ਮਾਰ ਕੈ ਛੋਹਰੇ ਕਾ ਸਿਣਕ ਨਿਕਾਲ ਦੂੰ ਸੂੰ।"

ਵੇਖਣ ਨੂੰ ਬੜਾ ਸਾਦਾ, ਖੱਦਰ ਦੇ ਕੁੜਤੇ-ਪਜਾਮੇ ਵਾਲੀ ਠੇਠ ਪੇਂਡੂ ਗੁਰੂਕੁਲੀ ਉਪਜ ਲੱਗਦਾ ਸੀ। ਸਿਰ ਉੱਤੇ ਵਾਲ ਜਿੰਨੇ ਛੋਟੇ ਛੋਟੇ ਸਨ, ਬੋਦੀ ਓਨੀ ਹੀ ਵੱਡੀ ਸੀ। ਲੰਮੀ ਜ਼ਿਆਦਾ ਹੋਣ ਕਰਕੇ ਉਸ ਨੇ ਉਸ ਨੂੰ ਪਿਛਲੇ ਪਾਸੇ ਰਿਸ਼ਕਵੀਂ ਗੰਢ ਮਾਰੀ ਹੋਈ ਸੀ। ਦੂਰੋਂ ਇਉਂ ਲੱਗਦਾ ਸੀ ਜਿਵੇਂ ਉਸ ਨੇ ਸਿਰ ਦੇ ਪਿਛਵਾੜੀ 'ਬੋ' (ਟਾਈ ਦੀ ਇਕ ਕਿਸਮ) ਲਾਈ ਹੋਈ ਹੋਵੇ। ਪਿੱਛੋਂ ਪਤਾ ਲੱਗਾ ਕਿ ਉਹ ਬੜਾ ਕੱਟੜ ਆਰੀਆ ਸਮਾਜੀ ਸੀ। ਉਸ ਪਾਸੋਂ ਇੱਕੋ 'ਘੂੰਸੇ' ਨਾਲ 'ਸਿਣਕ' ਕੱਢਵਾਉਣ ਦੇ ਦ੍ਰਿਸ਼ ਨੇ ਮੈਨੂੰ ਤਾਂ ਅਧਮੋਇਆ ਬਣਾ ਦਿੱਤਾ। ਮੈਂ ਤਾਂ ਸ਼ੁਰੂ ਤੋਂ ਮਾਸਟਰਾਂ ਦਾ ਲਾਡਲਾ ਵਿਦਿਆਰਥੀ ਰਿਹਾ ਸਾਂ। ਪਰ ਏਥੇ ਤਾਂ ਪਹਿਲੇ ਹੀ ਦਿਨ ਸੁਆਗਤ ਦੀ ਥਾਂ ਦੁਰਾਗਤ ਹੋ ਰਿਹਾ ਸੀ ਤੇ ਹੋ ਵੀ ਰਿਹਾ ਸੀ ਸਾਰੀ ਕਲਾਸ ਦੇ ਸਾਹਮਣੇ। ਉਸ ਦੀ ਕਲਾਸ ਵਿਚ ਮੈਂ ਇਉਂ ਵੜਦਾ ਜਿਵੇਂ ਕਿਸੇ ਬੁੱਚੜਖ਼ਾਨੇ ਵਿਚ ਵੜ ਰਿਹਾ ਹੋਵਾਂ। ਇਸ ਮਾਸਟਰ ਦੀ ਕਿਰਪਾ ਨਾਲ ਮੇਰੇ ਹਿਸਾਬ ਵਾਲੇ ਖ਼ਾਨੇ ਨੂੰ ਸਦਾ ਲਈ ਜੰਦਰਾ ਵੱਜ ਗਿਆ, ਜਿਸ ਦੀ ਚਾਬੀ ਗਵਾਚ ਗਈ ਸੀ ਤੇ ਅੱਜ ਤਕ ਲੱਭ ਨਹੀਂ ਸਕੀ। ਜੇ ਜਮੈਟਰੀ ਨਾ ਹੁੰਦੀ ਤਾਂ ਮੈਂ ਮੈਟ੍ਰਿਕ ਵਿੱਚੋਂ ਕਦੀ ਵੀ ਪਾਸ ਨਹੀਂ ਸੀ ਹੋ ਸਕਣਾ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਹਿਸਾਬ ਵਾਲੇ ਪਰਚੇ

ਵਿਚ ਮੈਂ ਕੁੱਲ ਅਠਾਰਾਂ ਨੰਬਰਾਂ ਦੇ ਸਵਾਲ ਹੱਲ ਕੀਤੇ ਸਨ। ਸ਼ਾਇਦ ਮੈਨੂੰ ਇਹ ਸਕੂਲ ਹੀ ਛੱਡਣਾ ਪੈਂਦਾ ਪਰ ਭਲਾ ਹੋਵੇ ਮਾਸਟਰ ਚੋਪੜਾ ਜੀ ਦਾ, ਜੋ ਸਾਇੰਸ ਪੜ੍ਹਾਉਂਦੇ ਸਨ। ਉਨ੍ਹਾਂ ਦਾ ਸਲੂਕ ਮੇਰੇ ਨਾਲ ਬੜੀ ਹਮਦਰਦੀ ਤੇ ਪਿਆਰ ਵਾਲਾ ਸੀ। ਮੈਂ ਜਦੋਂ ਕੁੱਝ ਪੁੱਛਦਾ, ਮੈਨੂੰ ਕਲਾਵੇ ਵਿਚ ਲੈ ਕੇ ਬੜੀ ਚੰਗੀ ਤਰ੍ਹਾਂ ਸਮਝਾਉਂਦੇ। ਮੁੜ ਮੁੜ ਪੁੱਛਦੇ, "ਸਮਝ ਆ ਗਈ ?" ਉਨ੍ਹਾਂ ਕਰਕੇ ਮੈਨੂੰ ਸਾਇੰਸ ਚੰਗੀ ਲੱਗਣ ਲੱਗ ਪਈ। ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਮੇਰੀ ਅੰਗਰੇਜ਼ੀ ਕੁੱਝ ਰਵਾਂ ਹੈ। ਉਨ੍ਹਾਂ ਨੇ ਮੈਨੂੰ ਆਪਣੇ ਘਰ ਬੁਲਾਉਣਾ ਸ਼ੁਰੂ ਕਰ ਦਿੱਤਾ। ਓਥੇ ਮੈਂ ਉਨ੍ਹਾਂ ਦੇ ਦੁਹਾਂ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਉਂਦਾ ਤੇ ਚੋਪੜਾ ਸਾਹਿਬ, ਬਦਲੇ ਵਿਚ, ਜੇ ਕੋਈ ਮੇਰੀ ਸਾਇੰਸ ਦੀ ਅੜਚਣ ਹੁੰਦੀ, ਉਹ ਦੂਰ ਕਰ ਦੇਂਦੇ। ਉਨ੍ਹਾਂ ਦੀ ਪਤਨੀ ਵੀ ਮੇਰਾ ਖ਼ਿਆਲ ਰੱਖਦੀ। ਮੈਂ ਸਾਰੀ ਛੁੱਟੀ ਦੇ ਪਿੱਛੋਂ ਪਹਿਲਾਂ ਉਨ੍ਹਾਂ ਦੇ ਚਬਾਰੇ ਉੱਤੇ ਬੱਚੇ ਪੜ੍ਹਾਉਣ ਲਈ ਜਾਣਾ ਤੇ ਪਿੱਛੋਂ ਆਪਣੇ ਘਰ ਜਾਣਾ ਹੁੰਦਾ ਸੀ। ਉਸ ਪਿਆਰ ਦੀ ਪੁੰਜ ਸਵਾਣੀ ਨੇ ਕਦੀ ਦੁੱਧ, ਕਦੀ ਕੇਲਾ, ਕਦੀ ਤਾਜ਼ੀ ਰੋਟੀ, ਗੱਲ ਕੀ ਕੁੱਝ ਨਾ ਕੁੱਝ ਜ਼ਰੂਰ ਖਵਾ ਕੇ ਤੋਰਨਾ।

ਇਕ ਦਿਨ ਚੋਪੜਾ ਸਾਹਿਬ ਮੰਜੇ ਉੱਤੇ ਬੈਠੇ ਅਖ਼ਬਾਰ ਪੜ੍ਹ ਰਹੇ ਸਨ ਕਿ ਇਕ ਬਾਂਦਰ ਉਨ੍ਹਾਂ ਦੇ ਕੋਲ ਪਿਆ ਕੇਲਾ ਚੁੱਕ ਕੇ ਕੋਠੇ ਉੱਤੇ ਜਾ ਬੈਠਾ। ਉਸ ਨੇ ਕੇਲਾ ਛਿੱਲਿਆ ਤੇ ਛਿਲਕੇ ਦੇ ਅੰਦਰਵਾਰ ਲੱਗਾ ਹੋਇਆ ਗੁੱਦਾ ਖੁਰਚ ਖੁਰਚ ਕੇ ਖਾਣ ਲੱਗ ਪਿਆ। ਕੇਲੇ ਦੀ ਛਿੱਲੀ ਹੋਈ ਫਲੀ ਉਸ ਦੇ ਪੰਜੇ ਵਿੱਚੋਂ ਡਿੱਗ ਪਈ ਕਿ ਉਸ ਨੇ ਆਪ ਥੱਲੇ ਸੁੱਟ ਦਿੱਤੀ, ਪਤਾ ਨਹੀਂ, ਪਰ ਚੋਪੜਾ ਸਾਹਿਬ ਨੇ ਓਸੇ ਵੇਲੇ ਤੱਤ ਕੱਢ ਕੇ ਸਾਰਿਆਂ ਘਰਦਿਆਂ ਨੂੰ ਸਿਖਾਇਆ ਕਿ ਕੇਲੇ ਦਾ ਛਿੱਲੜ, ਗੁੱਦਾ ਲਾਹੇ ਬਿਨਾਂ ਨਹੀਂ ਸੁੱਟਣਾ ਚਾਹੀਦਾ ਕਿਉਂਕਿ ਉਸ ਵਿਚ 'ਫ਼ੂਡ ਵੈਲਿਊ' ਹੁੰਦੀ ਹੈ। ਓਦੋਂ ਤੋਂ ਲੈ ਕੇ ਮੈਂ ਵੀ ਕੇਲੇ ਦੇ ਛਿੱਲੜ ਦੇ ਅੰਦਰਲੇ ਪਾਸੇ ਲੱਗਾ ਗੁੱਦਾ ਦੰਦਾਂ ਨਾਲ ਲਾਹ ਲੈਂਦਾ ਹਾਂ—ਕਿਤੇ ਲੁੱਕ ਕੇ, ਕਿਤੇ ਸ਼ਾਹਦੀ।

ਬੜੇ ਚਿਰ ਦੇ ਬਾਅਦ, ਜਦੋਂ ਮੈਂ ਫ਼ੀਰੋਜ਼ਪੁਰ ਦੇ ਰਾਮਸੁਖਦਾਸ ਕਾਲਜ ਵਿਚ ਪੜ੍ਹਦਾ ਸਾਂ, ਓਦੋਂ ਮੈਨੂੰ ਪਤਾ ਲੱਗਾ ਕਿ ਸਥਾਨਕ ਐਚ. ਐਮ. ਸਕੂਲ ਵਿਚ ਇਕ ਮਿਸਟਰ ਚੋਪੜਾ ਸਾਇੰਸ ਪੜ੍ਹਾਉਂਦੇ ਹਨ। ਏਸ ਖ਼ਿਆਲ ਨਾਲ ਕਿ ਸ਼ਾਇਦ ਇਹ ਵੈਸ਼ ਹਾਈ ਸਕੂਲ ਵਾਲੇ ਮਾਸਟਰ ਹੀ ਹੋਣ, ਮੈਂ ਉਨ੍ਹਾਂ ਨੂੰ ਵੇਖਣ ਚਲਾ ਗਿਆ। ਚੋਪੜਾ ਜੀ, ਸੱਚ-ਮੁੱਚ ਉਹੀ ਵੈਸ਼ ਸਕੂਲ ਵਾਲੇ ਉਸਤਾਦ ਨਿਕਲੇ। ਮੈਂ ਤਾਂ ਆਪਣੇ ਪੁਰਾਣੇ ਉਸਤਾਦ ਨੂੰ ਪਛਾਣ ਲਿਆ, ਪਰ ਉਹ ਮੈਨੂੰ ਨਾ ਪਛਾਣ ਸਕੇ। ਜਦੋਂ ਮੈਂ ਪੁਰਾਣੇ ਸੰਬੰਧ ਚੇਤੇ ਕਰਾਏ ਤਾਂ ਉਨ੍ਹਾਂ ਦੀ ਯਾਦ ਵੀ ਜਾਗ ਪਈ। ਸਕੂਲ ਦੇ ਸਾਹਮਣੇ ਉਨ੍ਹਾਂ ਦੀ ਰਿਹਾਇਸ਼ ਸੀ। ਮੈਨੂੰ ਬੜੇ ਮੋਹ ਨਾਲ ਘਰ ਲੈ ਗਏ। ਮਿਸਿਜ਼ ਚੋਪੜਾ ਨਾਲ ਮਿਲਾਇਆ। ਕਾਫ਼ੀ ਦੇਰ ਬੈਠੇ ਰਹੇ। ਇਹ ਮੇਰੀ ਉਨ੍ਹਾਂ ਨਾਲ ਆਖ਼ਰੀ ਮੁਲਾਕਾਤ ਸੀ। ਉਨ੍ਹਾਂ ਦਾ ਖਿੜਿਆ, ਮੁਸਕਰਾਉਂਦਾ, ਗੋਰਾ ਚਿਹਰਾ, ਇਕ ਦੰਦ ਉੱਤੇ ਸੋਨੇ ਦੇ ਪੱਤਰੇ ਦਾ ਉਛਾੜ ਤੇ ਉਨ੍ਹਾਂ ਦਾ ਕੱਚੇ ਰੇਸ਼ਮ ਦਾ ਪਹਿਰਾਵਾ, ਸਦਾ ਮੇਰੇ ਅੰਗ-ਸੰਗ ਰਹਿੰਦਾ ਹੈ, ਪਰ ਸਾਡੇ ਸਰੀਰ ਉਸ ਤੋਂ ਪਿੱਛੋਂ ਕਦੀ ਆਹਮੋ-ਸਾਹਮਣੇ ਨਹੀਂ ਹੋ ਸਕੇ। ਰੱਬ ਕਰੇ ਜੀਉਂਦੇ ਹੋਣ ਤੇ ਜਿੱਥੇ ਵੀ ਹੋਣ, ਖ਼ੁਸ਼ ਤੇ ਖ਼ੁਸ਼ਹਾਲ ਹੋਣ।

ਵੈਸ਼ ਹਾਈ ਸਕੂਲ ਦੇ ਇਕ ਹੋਰ ਮਾਸਟਰ ਦਾ ਵੀ ਮੈਂ ਦੇਣਦਾਰ ਹਾਂ, ਭਾਵੇਂ ਉਸ ਦਾ ਨਾਂ, ਪਤਾ, ਸ਼ਕਲ-ਸੂਰਤ, ਆਦਿ ਬਾਰੇ ਮੇਰੇ ਚੇਤੇ ਨੇ ਕੁੱਝ ਵੀ ਨਹੀਂ ਸਾਂਭਿਆ। ਇਕ

ਮਾਸਟਰ ਸੀ ਤਰਖਾਣੇ ਕੰਮ ਦਾ। ਸਾਡਾ ਇਕ ਪੀਰੀਅਡ ਤਰਖਾਣੇ ਕੰਮ ਵਾਲੇ ਕਮਰੇ ਵਿਚ ਲੱਗਦਾ ਸੀ, ਜਿਸ ਨੂੰ 'ਵਰਕਸ਼ੌਪ' ਕਿਹਾ ਜਾਂਦਾ ਸੀ। ਉਸ ਨੇ ਮੈਨੂੰ ਤੇਸੇ, ਆਰੀ, ਰੰਦੇ ਤੇ ਚੌਰਸੀ ਵਰਗੇ ਔਜ਼ਾਰ ਵਰਤਣ ਦਾ ਵੱਲ ਦੱਸਿਆ ਤੇ ਲੱਕੜ ਵਿਚ ਸੇਧ ਦਾ ਗਿਆਨ ਵੀ ਦਿੱਤਾ। ਨਿਗਾਹ ਨਾਲ ਸੇਧ ਜਾਂਚਣ ਦਾ ਗੁਣ ਓਦੋਂ ਮੇਰੇ ਬੜਾ ਕੰਮ ਆਇਆ, ਜਦੋਂ ਮੈਂ ਆਪਣਾ ਮਕਾਨ ਬਣਵਾ ਰਿਹਾ ਸਾਂ। ਰਾਜ ਜਿਸ ਉਸਾਰੀ ਨੂੰ ਬਿਲਕੁਲ ਸਿੱਧਾ ਦੱਸ ਕੇ ਸ਼ਰਤ ਲਾਉਣ ਤਕ ਜਾਂਦੇ ਸਨ, ਉਸ ਵਿਚ ਮੇਰੀ ਨਿਗਾਹ ਲੱਕ ਜਾਂ ਕੁੱਬ ਦੀ ਨਿਸ਼ਾਨਦਿਹੀ ਕਰ ਦੇਂਦੀ ਸੀ ਤੇ ਕਿਉਂਕਿ ਉਨ੍ਹਾਂ ਦਾ ਸਾਹਲ ਮੇਰੀ ਪ੍ਰੋੜ੍ਹਤਾ ਕਰ ਦੇਂਦਾ ਸੀ, ਏਸ ਲਈ ਉਨ੍ਹਾਂ ਨੂੰ ਆਪਣੀ ਹਾਰ ਮੰਨਣੀ ਪੈਂਦੀ ਸੀ। ਆਪਣੇ ਔਜ਼ਾਰਾਂ ਨੂੰ ਪਿਆਰ ਤੇ ਸਹਿਜ ਨਾਲ ਵਰਤਣ ਤੇ ਸੇਧ ਦੀ ਪਾਬੰਦੀ ਦੀ ਸਿੱਖਿਆ ਲਈ ਮੈਂ ਆਪਣੇ ਉਸ ਗੁਣੀ ਉਸਤਾਦ ਦਾ ਇਹਸਾਨਮੰਦ ਹਾਂ, ਜਿਸ ਦੀ ਪਛਾਣ ਦਾ ਕੋਈ ਵੇਰਵਾ ਮੈਨੂੰ ਚੇਤੇ ਨਹੀਂ। ਤੁਹਾਡਾ ਬਹੁਤ ਸਾਰਾ ਧੰਨਵਾਦ, ਬੇਪਛਾਣ ਮਾਸਟਰ ਜੀ!

ਰੁਹਤਕ, ਥੋੜਾ ਚਿਰ ਹੀ ਸਾਡੀ ਠਾਹਰ ਬਣ ਸਕਿਆ ਪਰ ਮੇਰੇ ਲਈ ਇਹ ਸਮਾਂ ਕੁੱਝ ਦੂਰ-ਪ੍ਰਭਾਵੀ ਘਟਨਾਵਾਂ ਤੇ ਤਜਰਬਿਆਂ ਦੇ ਸੰਮੇਲਨ ਦਾ ਸਮਾਂ ਸੀ। ਇਨ੍ਹਾਂ ਵਿੱਚੋਂ ਇਕ ਦੋ ਵਾਕੇ ਤਾਂ ਮੇਰੇ ਨਿਜ ਦੇ ਏਨੇ ਨਿਕਟਵਰਤੀ ਤੇ ਨਾਜ਼ੁਕ ਸਨ ਕਿ ਘਟਣ ਤੋਂ ਬਾਅਦ ਅੱਜ ਤਕ ਮੈਂ ਉਨ੍ਹਾਂ ਦਾ ਕਿਸੇ ਪਾਸ ਧੂੰ ਵੀ ਨਹੀਂ ਕੱਢਿਆ। ਏਸ ਤਰ੍ਹਾਂ ਦੀ ਪਹਿਲੀ ਘਟਨਾ ਦਾ ਸੰਬੰਧ ਮੇਰੇ ਇਕ ਲੰਮੇ ਚੌੜੇ ਜਮਾਤੀ ਲਛਮਣ ਦਾਸ ਨਾਲ ਸੀ। ਲਛਮਣ ਦਾਸ, ਕਲਾਸ ਵਿਚ ਸਭ ਤੋਂ ਵੱਡੇ ਡੀਲ-ਡੌਲ ਵਾਲਾ ਮੁੰਡਾ ਸੀ। ਉਹ ਇਕੱਲਾ ਮੁੰਡਾ ਸੀ ਜੋ ਰੇਜ਼ਰ ਜਾਂ ਬਲੇਡ ਨਾਲ ਦਾੜ੍ਹੀ ਦੀ ਹਜਾਮਤ ਆਪ ਕਰਦਾ ਸੀ। ਹੋਰ ਅਜੇ ਕਿਸੇ ਮੁੰਡੇ ਦੇ ਦਾੜ੍ਹੀ ਨਹੀਂ ਸੀ ਉਤਰੀ। ਉਹ ਰੇਲਵੇ ਸਟੇਸ਼ਨ ਦੇ ਕੋਲ ਮੰਡੀ ਵਿਚ ਆਪਣੇ ਭਰਾ ਕੋਲ ਰਹਿੰਦਾ ਸੀ, ਜੋ 'ਨਾਹਨ ਲੋਹਾ ਫ਼ੈਕਟਰੀ' ਦਾ ਮਨੇਜਰ ਸੀ। ਮੈਂ ਰੋਜ਼ ਓਥੋਂ ਉਸ ਨੂੰ ਨਾਲ ਲੈ ਕੇ ਸਕੂਲ ਪਹੁੰਚਦਾ ਤੇ ਪਰਤਣ ਵੇਲੇ ਉਸ ਦੇ ਘਰ ਤਕ ਉਸ ਦੇ ਨਾਲ ਰਹਿੰਦਾ। ਇਕ ਦਿਨ ਉਹ ਤੇ ਉਸ ਦੇ ਨਾਲ ਓਸੇ ਵਰਗੇ ਗ੍ਰਾਂਡੀਲ ਤਿੰਨ ਹੋਰ ਮੁੰਡੇ, ਜਿਨ੍ਹਾਂ ਨੂੰ ਮੈਂ ਨਹੀਂ ਸਾਂ ਜਾਣਦਾ, ਸਾਈਕਲਾਂ ਉੱਤੇ ਸਾਡੇ ਕੁਆਟਰ ਦੇ ਬਾਹਰ ਆ ਖੜੇ ਹੋਏ। ਲਛਮਣ ਦਾਸ ਨੇ ਅੰਦਰੋਂ ਬੰਦ ਦਰਵਾਜ਼ਾ ਖੜਕਾਇਆ। ਮੈਂ ਕੁੰਡਾ ਖੋਲ੍ਹਿਆ। ਲਛਮਣ ਨੂੰ ਬਾਹਰ ਖੜਾ ਵੇਖ ਕੇ ਖ਼ੁਸ਼ੀ ਨਾਲ ਜੀ-ਆਇਆਂ ਕਿਹਾ। ਉਸ ਨੇ ਅੰਦਰ ਵੜਨ ਦੀ ਥਾਂ ਮੈਨੂੰ ਤਿਆਰ ਹੋ ਕੇ ਉਨ੍ਹਾਂ ਨਾਲ ਬਾਹਰ ਚੱਲਣ ਲਈ ਕਿਹਾ। ਉਹ ਸੈਰ-ਸਪਾਟੇ ਲਈ ਨਿਕਲੇ ਸਨ। ਮੈਂ ਉਸ ਨੂੰ ਨਾਂਹ ਨਾ ਕਰ ਸਕਿਆ ਤੇ ਝੱਟ-ਪੱਟ ਤਿਆਰ ਹੋ ਗਿਆ ਤੇ ਬੇਬੇ ਜੀ ਨੂੰ ਦੱਸ ਕੇ ਉਸ ਦੇ ਸਾਈਕਲ ਦੇ ਪਿੱਛੇ ਜਾ ਬੈਠਾ। ਉਨ੍ਹਾਂ ਵਿੱਚੋਂ ਇਕ ਮੁੰਡਾ ਚੰਗਾ ਗਾ ਲੈਂਦਾ ਸੀ। ਉਹ ਸਾਰੇ ਰਾਹ ਕੋਈ ਨਾ ਕੋਈ ਗਾਣਾ ਗਾਉਂਦਾ ਹੀ ਰਿਹਾ। ਵਿਚ ਵਿਚ ਗੱਪ-ਸ਼ੱਪ ਚੱਲਦੀ ਰਹੀ। ਬੱਦਲਵਾਈ ਕਰਕੇ ਮੌਸਮ ਬੜਾ ਸੁਹਾਵਣਾ ਲੱਗ ਰਿਹਾ ਸੀ ਤੇ ਮੱਕੀ ਦੀ ਹਰੀ ਫ਼ਸਲ ਵਿਚ ਦੁਸ਼ਾਲੇ ਵਲ੍ਹੇਟ ਕੇ ਸੁਨਹਿਰੇ ਕੇਸਾਂ ਵਾਲੀਆਂ ਦੂਧੀਆ ਸ਼ਹਿਜ਼ਾਦੀਆਂ ਦਿੱਸਦੀਆਂ ਤਾਂ ਬੜੀਆਂ ਸੁਹਣੀਆਂ ਲੱਗਦੀਆਂ। ਸਾਡੀਆਂ ਰੂਹਾਂ ਖਿੜੀਆਂ ਹੋਈਆਂ ਸਨ। ਜਦੋਂ ਸ਼ਹਿਰ ਤੋਂ ਤਕਰੀਬਨ ਪੰਜ ਮੀਲ ਦੂਰ ਨਿਕਲ ਗਏ ਤਾਂ ਮੱਕੀ ਦੇ ਇਕ ਖੇਤ ਦੇ ਕੰਢੇ ਜੱਥੇ ਨੇ ਸਾਈਕਲ ਖੜੇ ਕਰ ਲਏ। ਜਿਸ ਨੇ ਸਾਈਕਲ ਦੇ ਪਿੱਛੇ ਵਲ੍ਹੇਟੀ ਹੋਈ ਦਰੀ ਰੱਖੀ ਹੋਈ ਸੀ, ਉਸ ਨੇ ਦਰੀ ਕੱਛ ਵਿਚ ਮਾਰ ਕੇ, ਹੈਂਡਲ ਨਾਲ ਲਟਕਦਾ ਥੈਲਾ ਹੱਥ ਵਿਚ ਲਟਕਾ ਲਿਆ ਤੇ ਮੱਕੀ ਦੇ ਟਾਂਡੇ ਖੱਬੇ ਸੱਜੇ ਕਰਦੇ

ਖੇਤ ਦੇ ਅੰਦਰ ਜਾ ਵੜਿਆ। ਮੈਂ ਕਿਹਾ, "ਕਿਉਂ ਕਿਸੇ ਗਰੀਬ ਦਾ ਖੇਤ ਉਜਾੜਦੇ ਓ, ਔਸ ਕਿੱਕਰ ਥੱਲੇ ਆਪਣੇ ਜੋਗੀ ਬਥੇਰੀ ਥਾਂ ਹੈ" ਪਰ ਮੇਰੀ ਕਹੀ ਗੱਲ ਨੂੰ ਅਣਸੁਣਿਆਂ ਕਰ ਕੇ ਉਹ ਪਤਾ ਨਹੀਂ ਕਿਹੋ ਜਿਹੀ ਵਿਰਲ ਦੀ ਭਾਲ ਵਿਚ ਅੰਦਰ ਵੜੀ ਗਏ। ਮੈਂ ਵੀ ਉਨ੍ਹਾਂ ਦੇ ਪਿੱਛੇ ਪਿੱਛੇ ਤੁਰੀ ਗਿਆ। ਅਖ਼ੀਰ ਉਹ ਖੇਤ ਦੇ ਪਾਰਲੇ ਕੰਢੇ ਦੇ ਨੇੜੇ ਜਾ ਢੁੱਕੇ ਤੇ ਪੰਜ ਸੱਤ ਟਾਂਡਿਆਂ ਨੂੰ ਮਧੋਲ-ਮਧਾਲ ਕੇ ਉਨ੍ਹਾਂ ਨੇ ਦਰੀ ਜੋਗੀ ਥਾਂ ਸਵਾਹਰੀ ਕਰ ਲਈ। ਅਸੀਂ ਸਾਰੇ, ਕੁੱਝ ਦਰੀ ਉੱਤੇ ਤੇ ਕੁੱਝ ਟਾਂਡਿਆਂ ਉੱਤੇ ਬੈਠ ਗਏ। ਥੈਲੇ ਵਿੱਚੋਂ ਇਕ ਲਿਫ਼ਾਫ਼ਾ ਕੱਢਿਆ ਗਿਆ। ਉਸ ਵਿਚ ਇਕ ਸਾਬਤ ਘੇਵਰ (ਰੁਹਤਕ ਦੀ ਖ਼ਾਸ ਮਠਿਆਈ) ਸੀ ਤੇ ਕੁੱਝ ਲੱਡੂ ਸਨ। ਅਸੀਂ ਰਲ ਕੇ ਸੁਆਦ ਲੈ ਲੈ ਕੇ ਖਾਧੇ ਤੇ ਹੱਸਦੇ-ਗੁਟਕਦੇ ਰਹੇ। ਜਦੋਂ ਖਾ ਖ਼ੂ ਕੇ ਵਿਹਲੇ ਹੋ ਗਏ ਤਾਂ ਦਰੀ ਲਿਆਉਣ ਵਾਲੇ ਮੁੰਡੇ ਨੇ ਲਛਮਣ ਦਾਸ ਵੱਲ ਮੂੰਹ ਕਰ ਕੇ ਕਿਹਾ,

"ਹੁਣ ਆਪਣੀ ਖੇਡ ਸ਼ੁਰੂ ਕਰ ਲਈਏ, ਨਹੀਂ ਤਾਂ ਏਥੇ ਈ ਹਨੇਰਾ ਪੈ ਜਾਏਗਾ।"

ਲਛਮਣ ਦਾ ਹੱਸਦਾ ਚਿਹਰਾ ਇਕਦਮ ਗੰਭੀਰ ਹੋ ਗਿਆ ਤੇ ਉਸ ਦੇ ਮੂੰਹ ਵਿੱਚੋਂ ਮੋਇਆ ਜਿਹਾ ਹੁੰਗਾਰਾ ਨਿਕਲਿਆ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਘਰੋਂ ਕਿਹੜੀ ਅਜਿਹੀ ਖੇਡ ਖੇਡਣ ਨਿਕਲੇ ਸਨ, ਜੋ ਮੱਕੀ ਦੇ ਓਹਲੇ ਵਿਚ ਦਰੀ ਉੱਤੇ ਹੀ ਖੇਡੀ ਜਾ ਸਕਦੀ ਸੀ, ਪਰ ਪਤਾ ਲੱਗਦਿਆਂ ਦੇਰ ਨਾ ਲੱਗੀ, ਜਦੋਂ ਉਸ ਮੁੰਡੇ ਨੇ ਮੈਨੂੰ ਆਪਣਾ ਪਜਾਮਾ ਲਾਹ ਕੇ ਕੋਡਾ ਹੋਣ ਲਈ ਕਿਹਾ। ਮੇਰਾ ਰੰਗ ਉੱਡ ਗਿਆ ਤੇ ਇਕਦਮ ਇਕ ਲਿਸ਼ਕਾਰੇ ਜਿਹੇ ਨਾਲ ਆਪਣੀ ਬੇਬਸੀ ਦਾ ਇਹਸਾਸ ਹੋਇਆ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਦੋਸਤਾਂ ਤੋਂ ਰਾਸ਼ੇ ਬਣੇ ਇਨ੍ਹਾਂ ਚੋਬਰਾਂ ਦੀ ਮੰਦ ਭਾਵਨਾ ਤੋਂ ਇਸ ਬੇਆਬਾਦ ਥਾਂ ਉੱਤੇ ਕਿਵੇਂ ਬਚ ਸਕਾਂਗਾ ? ਮੇਰੇ ਨਾਲ ਓਦੋਂ ਤਕ ਅਜਿਹਾ ਕੁਕਰਮ ਕਦੀ ਨਹੀਂ ਸੀ ਵਾਪਰਿਆ। ਮੈਨੂੰ ਇਹ ਤਾਂ ਦਿੱਸ ਹੀ ਰਿਹਾ ਸੀ ਕਿ ਮੈਂ ਇਨ੍ਹਾਂ ਮੰਦੀ ਨੀਅਤ ਵਾਲੇ ਦੈਂਤਾਂ ਨਾਲ ਹਾਥਾ-ਪਾਈ ਕਰ ਕੇ ਬਚ ਨਹੀਂ ਸਾਂ ਸਕਦਾ। ਇਨ੍ਹਾਂ ਵਿੱਚੋਂ ਜਾਣਦਾ ਮੈਂ ਇਕੱਲੇ ਲਛਮਣ ਦਾਸ ਨੂੰ ਹੀ ਸਾਂ। ਮੈਨੂੰ ਆਪਣਾ ਪਜਾਮਾ ਲਾਹੁਣ ਵਿਚ ਢਿੱਲ-ਮੱਠ ਕਰਦਿਆਂ ਵੇਖ ਕੇ ਉਹੀ ਕਾਹਲਾ ਮੁੰਡਾ ਫੇਰ ਬੋਲਿਆ,

"ਓਏ ਯਾਰ ਡਰਦਾ ਕਿਸ ਗੱਲੋਂ ਏਂ ? ਰਲ ਕੇ ਮਜ਼ਾ ਈ ਲੈਣੈਂ, ਜਿੰਨਾ ਕੁ ਸਾਨੂੰ ਮਜ਼ਾ ਆਏਗਾ, ਤੈਨੂੰ ਓਸ ਤੋਂ ਘੱਟ ਤਾਂ ਨਹੀਂ ਆਉਣ ਲੱਗਾ। ਖੋਲ੍ਹ, ਐਵੇਂ ਦੇਰ ਕਿਉਂ ਕਰੀ ਜਾਨੈਂ।"

ਮੈਨੂੰ ਮੁੰਡੇ ਦੇ ਬੋਲ ਜ਼ਹਿਰ ਵਰਗੇ ਲੱਗੇ। ਮੱਕੀ ਦੀ ਛੱਲੀਆਂ ਵਾਲੀ ਫ਼ਸਲ, ਜੋ ਆਉਂਦੀ ਵਾਰੀ ਰੋਮਾਨੀ ਸ਼ਹਿਜ਼ਾਦੀਆਂ ਦਾ ਟਿਕਾਣਾ ਲੱਗ ਰਹੀ ਸੀ, ਹੁਣ ਮੇਰੇ ਲਈ ਇਕ ਬੇਰਹਿਮ ਬੰਦੀਖ਼ਾਨੇ ਦਾ ਰੂਪ ਧਾਰੀ ਬੈਠੀ ਸੀ। ਮੈਂ ਰੋਣਹਾਕੀ ਜਿਹੀ ਅਵਾਜ਼ ਵਿਚ ਕਿਹਾ,

"ਲਛਮਣ ਦਾਸ ਨੇ ਮੇਰੇ ਨਾਲ ਧੋਖਾ ਕੀਤੈ। ਮੈਨੂੰ ਪਿਕਨਿਕ ਦੇ ਬਹਾਨੇ ਏਥੇ ਲੈ ਆਇਐ। ਮੈਂ ਉਸ ਉੱਤੇ ਇਤਬਾਰ ਕਰ ਕੇ ਆ ਗਿਆਂ। ਇਹ ਪਿਕਨਿਕ ਐ, ਤੁਹਾਡੀ ?"

"ਹੋਰ ਪਿਕਨਿਕ ਵਿਚ ਟੀਂਡੇ ਹੁੰਦੇ ਨੇ ? ਸੈਰ-ਸਪਾਟਾ, ਹਾਸਾ-ਠੱਠਾ, ਖਾਣ-ਪੀਣ ਤੇ ਖੇਡਣ। ਸੈਰ ਹੋ ਗਈ, ਹਾਸਾ-ਠੱਠਾ ਵੀ ਹੋ ਗਿਆ, ਖਾ-ਪੀ ਵੀ ਲਿਆ, ਹੁਣ ਥੋੜਾ ਜਿਹਾ ਖੇਡਾਂਗੇ। ਬਸ ਇਹੀ ਹੁੰਦੀ ਏ ਪਿਕਨਿਕ, ਹੋਰ ਕੀ ? ਲੈ, ਹੋ ਕੋਡਾ। ਤੈਨੂੰ ਬਹਿਸ਼ਤਾਂ ਦੀ ਸੈਰ ਕਰਵਾਈਏ। ਛੇਤੀ ਕਰ।"

ਮੇਰੇ ਮੂੰਹੋਂ ਨਿਕਲਿਆ, "ਮੈਂ ਨਹੀਂ ਹੋਣਾ ਕੋਡਾ।" ਨਾਲੇ ਮੇਰਾ ਰੋਣ ਨਿਕਲ ਗਿਆ।

"ਫੇਰ, ਸਿਖੜਿਆ ! ਸਾਨੂੰ ਦੂਜਾ ਵੱਲ ਵੀ ਆਉਂਦੈ।" ਉਹੀ ਮੁੰਡਾ ਧਮਕੀ ਵਾਲੇ ਪੈਂਤੜੇ ਤੋਂ ਬੋਲਿਆ।

ਮੈਂ ਲਛਮਣ ਦਾਸ ਦੇ ਪਿੱਛੇ ਹੋ ਕੇ ਉਸ ਨੂੰ ਜੱਫੀ ਪਾ ਲਈ ਤੇ ਰੋਂਦਿਆਂ ਰੋਂਦਿਆਂ ਉਸ ਨੂੰ ਕਿਹਾ, ਮੈਂ ਤੇਰੇ ਭਰਾ ਨੂੰ ਦੱਸਾਂਗਾ, ਤੂੰ ਮੈਨੂੰ ਆਪਣੇ ਦੋਸਤਾਂ ਤੋਂ ਬਚਾਇਆ ਨਹੀਂ ਸੀ। ਮੈਂ ਹੈੱਡ-ਮਾਸਟਰ ਨੂੰ ਵੀ ਦੱਸਾਂਗਾ, ਨਾਲੇ ਜੇਲ੍ਹ ਦੇ ਸੁਪਰਡੰਟ ਨੂੰ।"

ਦਰੀ ਵਾਲਾ ਮੁੰਡਾ, ਲੱਗਦਾ ਸੀ, ਕਾਮ ਦੀ ਕਾਂਗ ਨੂੰ ਘਰੋਂ ਤੁਰਨ ਵੇਲੇ ਤੋਂ ਲਾਰੇ ਲਾ ਲਾ ਕੇ ਏਥੋਂ ਤਕ ਡੱਕੀ ਆਇਆ ਸੀ, ਪਰ ਹੁਣ ਉਹ ਹੋਰ ਉਡੀਕਣ ਲਈ ਤਿਆਰ ਨਹੀਂ ਸੀ। ਮੁੰਡੇ ਨੇ ਲਛਮਣ ਦਾਸ ਦੇ ਪਿੱਛੋਂ ਮੇਰੀ ਬਾਂਹ ਫੜ ਕੇ ਮੈਨੂੰ ਆਪਣੇ ਵੱਲ ਧਰੂਣਾ ਸ਼ੁਰੂ ਕਰ ਦਿੱਤਾ, ਪਰ ਮੈਂ ਲਛਮਣ ਦਾਸ ਨੂੰ ਕੱਸ ਕੇ ਜੱਫੀ ਪਾਈ ਹੋਈ ਸੀ। ਦੋ ਚਾਰ ਮਿੰਟ ਇਹ ਕਸ਼ਮਕਸ਼ ਜਾਰੀ ਰਹੀ ਹੋਵੇਗੀ। ਬਾਕੀ ਦੇ ਤਿੰਨੇ ਮੁੰਡੇ, ਸਮੇਤ ਲਛਮਣ ਦਾਸ ਦੇ, ਗੁੰਗੇ ਗਵਾਹ ਬਣੇ ਇਹ ਤਮਾਸ਼ਾ ਵੇਖਦੇ ਰਹੇ। ਜਦੋਂ ਮੁੰਡੇ ਦੀ ਕੱਸ ਨਾਲ ਮੇਰੀ ਬਾਂਹ ਪੀੜ ਹੋਣ ਲੱਗ ਪਈ ਤਾਂ ਮੇਰਾ ਰੋਣਾ ਹੋਰ ਉੱਚੀ ਹੋ ਗਿਆ। ਮੈਂ ਰੋਂਦਿਆਂ ਰੋਂਦਿਆਂ ਲਛਮਣ ਦਾਸ ਨੂੰ ਕਿਹਾ, "ਤੂੰ ਆਪਣੇ ਦੋਸਤ ਨੂੰ ਰੋਕਦਾ ਕਿਉਂ ਨਹੀਂ ? ਇਹ ਤੇਰਾ ਯਾਰ ਹੋਵੇਗਾ, ਪਰ ਕੀ ਮੈਂ ਤੇਰਾ ਯਾਰ ਨਹੀਂ ? ਤੂੰ ਬੋਲਦਾ ਕਿਉਂ ਨਹੀਂ ?"

ਪਤਾ ਨਹੀਂ ਲਛਮਣ ਦਾਸ ਨੂੰ ਕਿਹੜੀ ਗੱਲ ਪੋਹ ਗਈ, ਉਸ ਨੇ ਮੇਰੀ ਬਾਂਹ ਦਰੀ ਵਾਲੇ ਮੁੰਡੇ ਤੋਂ ਛਡਾ ਕੇ ਕਿਹਾ, "ਚਲੋ ਚੱਲੀਏ, ਬਥੇਰੀ ਹੋ ਗਈ।"

ਮੁੰਡੇ ਨੇ ਬੜੀਆਂ ਕਹਿਰੀ ਅੱਖਾਂ ਨਾਲ ਲਛਮਣ ਦਾਸ ਵੱਲ ਵੇਖਿਆ। ਫੇਰ ਆਪਣੇ ਗੁੰਗੇ ਸਾਥੀਆਂ ਵੱਲ ਨਿਗਾਹ ਦੁੜਾਈ ਤੇ ਜਦੋਂ ਤਾੜ ਗਿਆ ਕਿ ਏਥੇ ਲਛਮਣ ਦਾਸ ਦੀ ਮਰਜ਼ੀ ਨੂੰ ਉਲਟਾਉਣ ਵਾਲਾ ਹੋਰ ਕੋਈ ਨਹੀਂ, ਤਾਂ ਉਸ ਨੇ ਵੀ, ਛਿੱਥੇ ਜਿਹੇ ਪੈ ਕੇ, ਆਪਣੀ ਦਰੀ ਵਲ੍ਹੇਟਣ ਦੀ ਥਾਂ ਇਕ ਸਿਰੇ ਤੋਂ ਖਿੱਚ ਕੇ ਗੁੱਛਮ-ਗੁੱਛਾ ਕੱਛ ਵਿਚ ਮਾਰ ਲਈ। ਮੈਨੂੰ ਚੇਤੇ ਹੈ, ਵਾਪਸੀ ਉੱਤੇ, ਕੋਈ ਕਿਸੇ ਨਾਲ ਨਹੀਂ ਸੀ ਬੋਲਿਆ, ਜੇਲ੍ਹ ਤੱਕ ਚਾਰੇ ਚੁੱਪ ਕਰ ਕੇ ਸਾਈਕਲ ਚਲਾਉਂਦੇ ਰਹੇ ਤੇ ਮੈਨੂੰ ਜੇਲ੍ਹ ਦੇ ਸਾਹਮਣੇ ਸੜਕ ਉੱਤੇ ਲਾਹ ਕੇ, ਆਪ ਅਗਾਂਹ ਤੁਰ ਗਏ।

ਮੈਂ ਘਰ ਆ ਕੇ ਆਪਣੀ ਬੀਜੀ ਨਾਲ ਕੋਈ ਗੱਲ ਨਾ ਕੀਤੀ, ਲਛਮਣ ਦਾਸ ਦੇ ਭਰਾ ਨੂੰ ਕੁੱਝ ਨਾ ਦੱਸਿਆ ਤੇ ਨਾ ਹੈੱਡ-ਮਾਸਟਰ ਕੋਲ ਹੀ ਕੋਈ ਸ਼ਿਕਾਇਤ ਕੀਤੀ ਪਰ ਸਕੂਲ ਆਉਂਦਿਆਂ ਰਾਹ ਵਿੱਚੋਂ ਲਛਮਣ ਦਾਸ ਨੂੰ ਨਾਲ ਲੈਣ ਤੇ ਵਾਪਸੀ ਉੱਤੇ ਫੇਰ ਉਸ ਦਾ ਸਾਥ ਦੇਣ ਵਾਲੇ ਨਿੱਤ-ਨੇਮ ਦਾ ਭੋਗ ਪਾ ਦਿੱਤਾ। ਲਛਮਣ ਦਾਸ ਮੇਰੇ ਜੀਵਨ ਵਿੱਚੋਂ ਪੂਰੀ ਤਰ੍ਹਾਂ ਨਿਕਲ ਗਿਆ।

ਸਕੂਲ ਵਿਚ ਮੇਰਾ ਸਭ ਤੋਂ ਪਿਆਰਾ ਯਾਰ ਬਾਣੀਆਂ ਦਾ ਇਕ ਮੁੰਡਾ ਸੀ, ਜਿਸ ਦਾ ਨਾਂ ਸੀ ਮਹੇਸ਼। ਉਨ੍ਹਾਂ ਦੀ ਵੱਡੇ ਬਜ਼ਾਰ ਵਿਚ ਉੱਚੇ ਥੜੇ ਵਾਲੀ ਕਰਿਆਨੇ ਦੀ ਦੁਕਾਨ ਸੀ, ਜਿੱਥੇ ਉਹ ਕਦੀ-ਕਦੀ, ਸਕੂਲ ਤੋਂ ਪਿੱਛੋਂ, ਆਪਣੇ ਪਿਤਾ ਦੀ ਗ਼ੈਰ-ਹਾਜ਼ਰੀ ਵਿਚ, ਵਾਰੀ ਭੁਗਤਾ ਦਿਆ ਕਰਦਾ ਸੀ। ਉਨ੍ਹਾਂ ਦੀ ਇਕ ਦੁਕਾਨ ਮੰਡੀ ਵਿਚ ਵੀ ਸੀ। ਉਸ ਦਾ ਮੂੰਹ ਮਾਤਾ ਦੇ ਪਦ-ਚਿੰਨ੍ਹਾਂ ਨਾਲ ਭਰਿਆ ਹੋਇਆ ਸੀ ਤੇ ਰੰਗ ਕਲੱਤਣ-ਮਾਇਲ ਸੀ। ਸਰੀਰ ਉਸ ਦਾ ਮੇਰੇ ਨਾਲੋਂ ਭਾਰਾ ਸੀ ਪਰ ਥਲ-ਥਲ ਕਰਦਾ ਸੀ, ਗਠਿਆ ਹੋਇਆ ਨਹੀਂ ਸੀ। ਹਿਸਾਬ ਵਿਚ ਮੇਰੇ ਪਛੜੇਵੇਂ ਦੇ ਬਾਵਜੂਦ, ਉਹ ਪੜ੍ਹਾਈ ਵਿਚ ਮੇਰੀ ਪੂ

ਨੂੰ ਦਿਲੋਂ ਪਰਵਾਨ ਕਰਦਾ ਤੇ ਸਤਕਾਰਦਾ ਸੀ। ਅਸੀਂ ਇੱਕੋ ਬੈਂਚ ਉੱਤੇ ਬੈਠਦੇ। ਉਹ ਹਿਸਾਬ ਵਿਚ ਤਿੱਖਾ ਤੇ ਅੰਗਰੇਜ਼ੀ ਵਿਚ ਫਾਡੀ ਸੀ। ਉਹ ਇਕੱਲਾ ਮੁੰਡਾ ਸੀ, ਜੋ ਸਾਡੇ ਕੁਆਟਰ ਵਿਚ ਆ ਜਾਇਆ ਕਰਦਾ ਸੀ। ਬੇਬੇ ਜੀ ਹਮੇਸ਼ਾ ਉਸ ਦੇ ਸਿਰ ਉੱਤੇ ਹੱਥ ਫੇਰ ਕੇ ਉਸ ਨੂੰ ਜੀ-ਆਇਆਂ ਕਹਿੰਦੇ। ਮੈਨੂੰ ਉਹ ਜਿੰਨੀ ਵਾਰੀ ਆਪਣੇ ਘਰ ਲੈ ਗਿਆ ਸੀ, ਓਨੀ ਵਾਰੀ ਹੀ ਉਸ ਦੀ ਮਾਂ ਨੇ ਮੈਨੂੰ ਆਪਣੇ ਕਲਾਵੇ ਵਿਚ ਲੈ ਕੇ ਦੁਲਾਰਿਆ ਸੀ। ਅਸਲੀ ਦੋਸਤਾਂ ਵਾਲਾ ਨੇੜ ਤੇ ਨਿੱਘ ਬਣ ਗਿਆ ਸੀ ਮਹੇਸ਼ ਨਾਲ, ਜਦੋਂ ਸਾਡੀ ਬਦਲੀ ਨੇ ਆ ਵਿਘਨ ਪਾਇਆ। ਫੇਰ ਸਾਡਾ ਮੇਲ, ਕਈ ਵਰ੍ਹੇ, ਬੀਤੇ ਤੋਂ ਨਿਕਲ ਕੇ ਵਰਤਮਾਨ ਵਿਚ ਨਾ ਪਹੁੰਚ ਸਕਿਆ। ਜਦੋਂ ਮੈਂ ਪੰਜਾਬ ਯੂਨੀਵਰਸਿਟੀ ਦੀ ਸੈਨੇਟ ਦੇ ਫ਼ੈਲੋ ਬਣਨ ਲਈ ਰਜਿਸਟਰਡ ਗ੍ਰੈਜੂਏਟਾਂ ਦੇ ਹਲਕੇ ਤੋਂ ਦੂਜੀ ਕਿ ਤੀਜੀ ਵਾਰੀ ਚੋਣ ਲੜੀ ਤਾਂ ਮੈਨੂੰ ਪ੍ਰਾਈਵੇਟ ਕਾਲਜਾਂ ਦੇ ਵੋਟਰਾਂ ਨੂੰ ਮਿਲਣ ਲਈ ਰੁਹਤਕ ਵੀ ਜਾਣਾ ਪਿਆ। ਮੈਂ ਮੰਡੀ ਦੇ ਅੰਦਰ ਜਾ ਕੇ ਬੁੱਢੇ ਬੁੱਢੇ ਬਾਣੀਆਂ ਪਾਸੋਂ ਆਪਣੇ ਜਮਾਤੀ ਦਾ ਨਾਂ, ਮੁਹਾਂਦਰਾ ਤੇ ਹੋਰ ਅਤਾ-ਪਤਾ ਦੱਸ ਕੇ ਉਸ ਦੀ ਸੂਹ ਕੱਢਣ ਦੀ ਕੋਸ਼ਿਸ਼ ਕੀਤੀ। ਜਿੱਥੇ ਉਨ੍ਹਾਂ ਦੀ ਬਜ਼ਾਰ ਵਾਲੀ ਦੁਕਾਨ ਹੁੰਦੀ ਸੀ, ਲੱਭ-ਲਭਾ ਕੇ ਓਸ ਬਜ਼ਾਰ ਵਿਚ ਵੀ ਪਹੁੰਚਿਆ। ਜਦੋਂ ਤਕਰੀਬਨ ਹੰਭ ਗਿਆ, ਓਦੋਂ ਇਕ ਬਜ਼ੁਰਗ ਨੇ ਏਨੀ ਕੁ ਦੱਸ ਪਾਈ ਕਿ ਏਸ ਨਾਂ ਦੇ ਦੋ ਹੀ ਬੰਦੇ ਸਨ ਰੁਹਤਕ ਵਿਚ ਤੇ ਦੁਹਾਂ ਦੇ ਮੂੰਹ ਮਾਤਾ ਨੇ ਦਾਗੀ ਕੀਤੇ ਹੋਏ ਸਨ। ਦੁਹਾਂ ਵਿੱਚੋਂ ਇਕ ਮਰ ਚੁੱਕਾ ਹੈ ਤੇ ਦੂਜਾ ਬੜੇ ਚਿਰ ਦਾ ਦਿੱਲੀ ਜਾ ਵੱਸਿਆ ਹੈ। ਉਸ ਨੇ ਮੈਨੂੰ 'ਨਈ ਸੜਕ' ਦੇ ਇਲਾਕੇ ਦੀਆਂ ਗਲੀਆਂ ਤੇ ਮੁਹੱਲਿਆਂ ਵਿੱਚੋਂ ਇਕ ਦਾ ਪਤਾ ਲਿਖਾ ਦਿੱਤਾ। ਮੈਂ ਉਹ ਪਤਾ ਸਾਂਭ ਲਿਆ ਤੇ ਕਾਫ਼ੀ ਅਰਸੇ ਬਾਅਦ ਜਦੋਂ ਦਿੱਲੀ ਜਾਣ ਦਾ ਸਬੱਬ ਬਣਿਆ ਤੇ ਕੁੱਝ ਵਿਹਲ ਵੀ ਨਿਕਲ ਸਕੀ ਤਾਂ ਮੈਂ ਮਹੇਸ਼ ਦੇ ਘਰ ਦੀ ਭਾਲ ਸ਼ੁਰੂ ਕਰ ਦਿੱਤੀ। ਪੁੱਛਦਿਆਂ-ਪੁਛਾਉਂਦਿਆਂ ਇਕ ਥਾਂ ਪਹੁੰਚਿਆ, ਜਿੱਥੇ ਪੌੜੀਆਂ ਥੱਲੇ ਵੱਲ ਉਤਰਦੀਆਂ ਸਨ। ਸੱਜੇ ਖੱਬੇ ਦਰਵਾਜ਼ੇ ਖੁੱਲ੍ਹਦੇ ਸਨ। ਸਭ ਤੋਂ ਥੱਲੇ ਦੇ ਸੱਜੇ ਪਾਸੇ ਦੇ ਦਰਵਾਜ਼ੇ ਦੇ ਬਾਹਰ ਲਿਖਿਆ ਨੰਬਰ ਮੇਰੇ ਪਾਸ ਫੜੇ ਪਤੇ ਨਾਲ ਮਿਲਦਾ ਸੀ। ਮੈਂ ਦਸਤਕ ਦਿੱਤੀ। ਅੰਦਰੋਂ ਇਕ ਬਜ਼ੁਰਗ ਮਾਤਾ ਨੇ ਕੁੰਡੀ ਖੋਲ੍ਹੀ। ਬਾਹਰ ਇਕ ਸਿੱਖ ਨੂੰ ਖੜ੍ਹਾ ਵੇਖ ਕੇ ਹੈਰਾਨ ਜਿਹੀ ਹੋ ਗਈ ਤੇ ਬੋਲੀ, "ਮਹੇਸ਼ ਤੋ ਘਰ ਨਹੀਂ ਸੈ।"

ਮੈਨੂੰ ਨਿਰਾਸਾ ਤਾਂ ਹੋਈ ਪਰ ਪੁੱਛ ਲਿਆ, "ਆਪ ਉਸ ਕੀ ਮਾਤਾ ਹੋ ?"

ਉਸ ਦੀਆਂ ਸਵਾਲੀਆ ਨਜ਼ਰਾਂ ਨੇ ਮੇਰੀ ਦਾੜ੍ਹੀ-ਮੁੱਛ ਦੇ ਪਿੱਛੋਂ ਕਿਸ਼ੋਰ ਅਵਸਥਾ ਦੀ ਸ਼ਕਲ ਪਛਾਣੀ ਕਿ ਉਸ ਦੇ ਕੰਨਾਂ ਵਿਚ ਮੇਰੀ ਅਵਾਜ਼ ਨੇ ਕਿਸੇ ਘੂਕ ਸੁੱਤੀ ਪਈ ਸੁਰ ਨੂੰ ਜਗਾਇਆ, ਉਸ ਨੇ ਦਰਵਾਜ਼ੇ ਦੇ ਦੋਵੇਂ ਪੱਲੇ ਤਾਂ ਫੜੀ ਰੱਖੇ ਪਰ ਮੇਰੇ ਵੱਲ ਕੁੱਝ ਉੱਲਰ ਕੇ ਤੇ ਮੇਰੇ ਚਿਹਰੇ ਉੱਤੇ ਆਪਣੀਆਂ ਅੱਖਾਂ ਇਕ ਟੱਕ ਗੱਡ ਕੇ ਮੈਨੂੰ ਪੁੱਛਿਆ,

"ਅਰੇ ਤੈਂ ਪੀਤਮ ਸੈ ?"

ਮੈਂ ਕਿਹਾ, "ਜੀ, ਮੈਂ ਪ੍ਰੀਤਮ ਸੂੰ।"

ਉਸ ਨੇ ਪੱਲੇ ਛੱਡ ਕੇ ਮੈਨੂੰ ਆਪਣੇ ਨਿੱਘੇ ਕਲਾਵੇ ਵਿਚ ਲੈ ਲਿਆ ਤੇ ਖਿੱਚ ਕੇ ਮੈਨੂੰ ਅੰਦਰ ਕਰ ਲਿਆ। ਦਰਵਾਜ਼ਾ ਉਸ ਨੇ ਅੰਦਰੋਂ ਬੰਦ ਕਰ ਲਿਆ। ਅੰਦਰ ਬਿਜਲੀ ਦੀ ਮੱਧਮ ਜਿਹੀ ਰੋਸ਼ਨੀ, ਘੁੱਪ ਹਨੇਰੇ ਨੂੰ ਪਛਾੜਨ ਦਾ ਸਫਲ ਜਤਨ ਕਰ ਰਹੀ ਸੀ। ਦੋ ਤਿੰਨ ਕੋਠੜੀਆਂ ਸਨ। ਹਵਾ, ਪਤਾ ਨਹੀਂ ਕਿੱਥੋਂ ਆਉਂਦੀ ਹੋਵੇਗੀ ? ਉਸ ਨੇ ਫਿ

ਕੁਰਸੀ ਦਾ ਮੂੰਹ ਮੇਰੇ ਵੱਲ ਫੇਰਿਆ, ਪਰ ਮੈਂ ਉਸ ਦੇ ਕੋਲ ਮੰਜੇ ਉੱਤੇ ਬੈਠ ਗਿਆ। ਉਸ ਨੇ ਸਵਾਲਾਂ ਦੀ ਝੜੀ ਲਾ ਦਿੱਤੀ,

ਤੇਰਾ ਕਦੀ ਜੀ ਨਹੀਂ ਕੀਤਾ, ਮਿਲਣ ਨੂੰ ? ਮਾਂ ਜੀਉਂਦੀ ਹੈ ? ਅਜੇ ਨੌਕਰੀ ਕਰਦੀ ਹੈ ? ਅੱਜਕਲ ਕਿੱਥੇ ਹੈ ? ਤੂੰ ਕੀ ਕਰਦੈਂ ? ਬੱਚੇ ਕਿੰਨੇ ਨੇ ? ਕੋਈ ਵਿਆਹਿਆ ਵੀ ਹੈ ਕਿ ਨਹੀਂ ? ਤੂੰ ਤਾਂ ਸਾਨੂੰ ਭੁਲਾ ਹੀ ਦਿੱਤਾ। ਸ਼ੁਕਰ ਹੈ ਤੇਰੇ ਦਰਸ਼ਨ ਹੋਏ। ਏਨੀਆਂ ਕੁੜੀਆਂ ਦਾ ਭਾਰ ਕਿਵੇਂ ਝੱਲੇਂਗਾ, ਏਸ ਥੋੜ੍ਹੀ ਜਿਹੀ ਤਨਖ਼ਾਹ ਵਿਚ। ਸਾਡੀਆਂ ਵੀ ਤਿੰਨ ਕੁੜੀਆਂ ਸਨ। ਇਕ ਦਾ ਵਿਆਹ ਕਰ ਦਿੱਤਾ। ਸਾਡੇ ਵਿਚ ਵਿਆਹ ਛੋਟੀ ਉਮਰ ਵਿਚ ਕਰ ਦੇਂਦੇ ਨੇ, ਬਹੁਤ ਖ਼ਰਚਾ ਕਰਨਾ ਪੈਂਦੈ, ਲੜਕੇ ਵਾਲੇ ਸੋਨੇ ਦੀਆਂ ਇੱਟਾਂ ਮੰਗਦੇ ਨੇ। ਦਿਓ ਤਾਂ ਮੁਕਲਾਵਾ ਲੈ ਜਾਣਗੇ, ਨਾ ਦਿਓ ਤਾਂ ਕੁੜੀ ਘਰ ਬੈਠੇ। ਅਜੇ ਦੂਹਾਂ ਦੇ ਡੋਲੇ ਜਾਣ ਵਾਲੇ ਪਏ ਨੇ। "ਏਕ ਈਂਟ ਤੋ ਬਨ ਗਈ ਸੈ; ਅਭੀ ਏਕ ਈਂਟ ਔਰ ਬਨੇਗੀ ਤੋ ਹੀ ਇਨ ਦੋਨੋਂ ਕੇ ਡੋਲੇ ਘਰ ਸੇ ਨਿਕਲੇਂਗੇ।"

ਮੈਂ ਕੁੱਝ ਹੈਰਾਨ ਹੋ ਕੇ ਪੁੱਛਿਆ, "ਸੱਚੀ-ਮੁੱਚੀ ਦੀ ਇੱਟ ਹੁੰਦੀ ਹੈ, ਸੋਨੇ ਦੀ, ਜਿਹੜੀ ਦੇਣੀ ਪੈਂਦੀ ਹੈ, ਤੁਹਾਨੂੰ ?"

ਬੋਲੀ : "ਅਰੇ ਮੈਂ ਥਾਰੇ ਪਾਸ ਕੋਈ ਝੂਠ ਬੋਲੂੰ ਸੂੰ ? ਤੱਨੈਂ ਸੋਨੇ ਕੀ ਈਂਟ ਨਹੀਂ ਦੇਖੀ ਕਭੀ ? ਅਭੀ ਦਿਖਾਊਂ ਸੂੰ ਤੱਨੈਂ।"

ਉਹ ਭੋਲੀ ਮਾਤਾ ਉੱਠ ਕੇ ਅੰਦਰ ਚਲੀ ਗਈ ਤੇ ਜਦੋਂ ਮੁੜੀ ਤਾਂ ਇਕ ਲਿਫ਼ਾਫ਼ੇ ਵਿਚ ਇਕ ਸੇਰ ਦੀ ਸੋਨੇ ਦੀ ਇੱਟ ਲਿਆ ਕੇ ਮੈਨੂੰ ਫੜਾ ਦਿੱਤੀ। ਮੈਂ ਪਹਿਲੀ ਵਾਰੀ ਸੋਨੇ ਦੀ ਇੱਟ ਦੇ ਦਰਸ਼ਨ ਕੀਤੇ ਤੇ ਬਾਣੀਆਂ ਦੇ ਇਸ ਅਤਿਆਚਾਰੀ ਰਿਵਾਜ ਦੇ ਵਿਰੁੱਧ ਕਾਫ਼ੀ ਬੋਲਦਾ ਰਿਹਾ। ਮਮਤਾ ਦੇ ਹੁੰਗਾਰਿਆਂ ਤੋਂ ਪਤਾ ਲੱਗਾ ਕਿ ਮਾਤਾ ਨੂੰ ਵੀ ਇਸ ਰਿਵਾਜ ਦੀ ਕਰੜਾਈ ਉੱਤੇ ਬੜਾ ਗਿਲਾ ਹੈ।

ਮਹੇਸ਼ ਦੀ ਉਡੀਕ ਵਿਚ ਕਾਫ਼ੀ ਚਿਰ ਬੈਠਣ ਦੇ ਬਾਅਦ, ਮੈਂ ਮਾਤਾ ਦੇ ਨਾਂਹ ਨਾਂਹ ਕਰਦਿਆਂ, ਕੁੜੀਆਂ ਲਈ ਪੰਜ ਪੰਜ ਰੁਪੈ ਮੰਜੀ ਉੱਤੇ ਸੁੱਟ ਕੇ, ਉੱਠ ਆਇਆ। ਮੈਂ ਆਪਣਾ ਪਤਾ ਲਿਖ ਕੇ ਮਾਤਾ ਨੂੰ ਪਹਿਲਾਂ ਦੇ ਦਿੱਤਾ ਸੀ। ਓਸ ਵੇਲੇ ਮੈਂ ਗੌਰਮਿੰਟ ਕਾਲਜ, ਲੁਧਿਆਣੇ ਦਾ ਪ੍ਰਿੰਸੀਪਲ ਸਾਂ।

ਪੰਜ ਚਾਰ ਮਹੀਨਿਆਂ ਦੇ ਬਾਅਦ, ਇਕ ਦਿਨ ਮੈਂ ਕਿਸੇ ਮੀਟਿੰਗ ਦੇ ਸਿਲਸਿਲੇ ਵਿਚ ਚੰਡੀਗੜ੍ਹ ਗਿਆ ਹੋਇਆ ਸਾਂ ਤਾਂ ਮਹੇਸ਼ ਮੇਰੇ ਘਰ ਆ ਪਹੁੰਚਿਆ। ਉਹ ਅੰਬਾਂ ਦਾ ਇਕ ਟੋਕਰਾ ਲਿਆਇਆ ਸੀ ਤੇ ਕੁੜੀਆਂ ਲਈ ਦਸ ਦਸ ਰੁਪੈ ਫੜਾ ਕੇ ਤੁਰ ਗਿਆ। ਨਰਿੰਦਰ ਦੇ ਬਹੁਤ ਜ਼ੋਰ ਲਾਣ ਦੇ ਬਾਵਜੂਦ, ਉਹ ਨਾ ਠਹਿਰਿਆ। ਉਸ ਨੇ ਦਿੱਲੀ ਦੀ ਗੱਡੀ ਫੜਨੀ ਸੀ। ਅਫ਼ਸੋਸ, ਮੈਂ ਉਸ ਨੂੰ ਮਿਲ ਨਾ ਸਕਿਆ। ਵੱਡੀ ਬਦਕਿਸਮਤੀ ਇਹ ਹੋਈ ਕਿ ਜਿਸ ਡਾਇਰੀ ਉੱਤੇ ਉਸ ਦਾ ਪਤਾ ਲਿਖਿਆ ਹੋਇਆ ਸੀ, ਉਹ ਗਵਾਚ ਗਈ ਤੇ ਕਈ ਵਾਰੀ ਨਈ ਸੜਕ ਦੇ ਗੇੜੇ ਕੱਢਣ ਦੇ ਬਾਅਦ ਵੀ, ਮੈਨੂੰ ਉਹ ਥੱਲੇ ਵੱਲ ਉਤਰਦੀਆਂ ਪੌੜੀਆਂ ਨਹੀਂ ਲੱਭੀਆਂ। ਸੁੱਕੀ ਹੋਈ ਟਾਹਣੀ, ਦੋਸਤੀ, ਜਿਹੜੀ ਮੁੜ ਪੁੰਗਰਣ ਲੱਗੀ ਸੀ, ਮੇਰੀ ਨਿੱਕੀ ਜਿਹੀ ਅਣਗਹਿਲੀ ਕਰ ਕੇ, ਫੇਰ ਸੋਕੇ ਦਾ ਸ਼ਿਕਾਰ ਹੋ ਗਈ।

ਅਜੇ ਬੇਬੇ ਜੀ ਰੁਹਤਕ ਹੀ ਸਨ ਕਿ ਜੇਲ੍ਹ ਵਿਚ ਇਕ ਨਵਾਂ ਅਫ਼ਸਰ ਆ ਲੱਗਾ। ਸ਼ਾਇਦ ਇਹ ਉਸ ਦੀ ਪਹਿਲੀ ਨਿਯੁਕਤੀ ਸੀ। ਉਸ ਦਾ ਨਾਂ ਸੀ ਸ਼ਾਹ ਨਵਾਜ਼। ਉਹ

ਹਮੇਸ਼ਾ ਚਿੱਟੀ ਖੁੰਬ ਪੁਸ਼ਾਕ ਪਹਿਨਦਾ, ਜੋ ਉਸ ਨੂੰ ਬਹੁਤ ਫੱਬਦੀ ਸੀ। ਉਸ ਦਾ ਰੰਗ ਗੋਰਾ ਤੇ ਦੰਦ ਲਿੱਸ਼ ਲਿੱਸ਼ ਕਰਦੇ ਸਨ। ਉਸ ਦੇ ਚਿਹਰੇ ਨੂੰ ਇਕ ਮਿਹਰਬਾਨ ਮੁਸਕਰਾਹਟ ਸਦਾ ਮੱਲੀ ਰੱਖਦੀ ਸੀ। ਮੈਨੂੰ ਉਹ ਜੇਲ੍ਹ ਦੇ ਸਾਰੇ ਬਾਊਆਂ ਨਾਲੋਂ ਵੱਧ ਖਿੱਚ ਪਾਉਂਦਾ। ਮੇਰਾ ਜੀ ਕਰਦਾ, ਉਹ ਮੈਨੂੰ ਆਪਣੇ ਕੋਲ ਬੁਲਾਵੇ, ਕੋਈ ਗੱਲ ਪੁੱਛੇ, ਮੈਨੂੰ ਸ਼ਾਬਾਸ਼ ਦੇਵੇ। ਇਕ ਦਿਨ ਜਦੋਂ ਮੈਂ ਸਕੂਲੋਂ ਮੁੜ ਰਿਹਾ ਸਾਂ, ਉਹ ਮੈਨੂੰ ਜੇਲ੍ਹ ਦੇ ਇਹਾਤੇ ਦੇ ਅੰਦਰ ਆਪਣੀ ਕੋਠੀ ਵੱਲ ਜਾਂਦਾ ਟੱਕਰ ਗਿਆ। ਉਸ ਨੇ ਮੈਨੂੰ ਖੜਾ ਕਰ ਕੇ ਬੜਾ ਕੁੱਝ ਪੁੱਛਿਆ—ਕਿਹੜੀ ਜਮਾਤ ਵਿਚ ਪੜ੍ਹਦੈਂ ? ਪੜ੍ਹਾਈ ਵਿਚ ਕੈਸੈਂ ? ਅੰਗਰੇਜ਼ੀ ਕਿੰਨੀ ਕੁ ਆਉਂਦੀ ਐ ? ਅੰਗਰੇਜ਼ੀ ਦੀ ਕਾਪੀ ਵਿਚ ਮੇਰੀ ਲਿਖਾਈ ਵੇਖੀ ਤਾਂ ਖ਼ੁਸ਼ ਹੋ ਗਿਆ, ਮੇਰੀ ਪਿੱਠ ਠੋਕੀ ਤੇ ਬੋਲਿਆ, "ਸ਼ਾਬਾਸ਼ ਬੇਟਾ, ਪੜ੍ਹਾਈ ਛੱਡੀਂ ਨਾ, ਜਾਰੀ ਰੱਖੀਂ।"

ਮੈਨੂੰ ਉਸ ਦੀ ਇਹ ਹੱਲਾਸ਼ੇਰੀ ਚੰਗੀ ਲੱਗੀ। ਉਸ ਦੇ ਕੋਲ ਖੜੋਤਿਆਂ ਮੈਨੂੰ ਖ਼ੁਸ਼ਬੂ ਆ ਰਹੀ ਸੀ। ਸ਼ਾਇਦ ਕਿਸੇ ਪਾਊਡਰ ਜਾਂ ਸੈਂਟ ਦੀ ਖੁੱਲ੍ਹੀ ਵਰਤੋਂ ਕਰਦਾ ਹੋਵੇਗਾ।

ਕੁੱਝ ਦਿਨਾਂ ਬਾਅਦ ਉਹ ਇਕ ਮੁਟਿਆਰ ਵਿਆਹ ਲਿਆਇਆ, ਜੋ ਓਸੇ ਵਾਂਗ ਉੱਚੀ-ਲੰਮੀ, ਗੋਰੀ-ਚਿੱਟੀ ਸੀ ਪਰ ਹੈਰਾਨ ਕਰਨ ਵਾਲੀ ਗੱਲ ਮੈਨੂੰ ਇਹ ਲੱਗੀ ਕਿ ਉਹ, ਨਵੀਂ ਵਿਆਹੀ ਹੋਣ ਦੇ ਬਾਵਜੂਦ, ਆਪਣੇ ਪਤੀ ਵਾਂਗ, ਬਿਲਕੁਲ ਚਿੱਟੇ ਕਪੜੇ ਪਾ ਕੇ ਬਾਹਰ ਨਿਕਲਦੀ ਤੇ ਜਦੋਂ ਦੋਵੇਂ ਇਕੱਠੇ ਨਿਕਲਦੇ ਤਾਂ ਚਿੱਟੇ ਰੰਗ ਦੀਆਂ ਪੋਸ਼ਾਕਾਂ ਵਿਚ ਮੈਨੂੰ ਬੜੇ ਹੀ ਪਿਆਰੇ ਲੱਗਦੇ ਤੇ ਮੈਂ ਉਨ੍ਹਾਂ ਦੀਆਂ ਪਿੱਠਾਂ ਨੂੰ ਦੂਰ ਤਕ ਵੇਖਦਾ ਰਹਿੰਦਾ—ਸ਼ਹਿਜ਼ਾਦਾ ਤੇ ਉਸ ਦੇ ਨਾਲ ਜਾਂਦੀ ਉਸ ਦੀ ਜਿੱਤੀ ਹੋਈ ਅਪਸਰਾ।

ਇਕ ਦਿਨ ਜਿਹੜਾ ਪਾਗਲਪਨ ਮੇਰੇ ਪਾਸੋਂ ਹੋਇਆ, ਉਸ ਦੀ ਮਨੋਵਿਗਿਆਨਕ ਵਿਆਖਿਆ ਕੋਈ ਮਨੋਰੋਗਾਂ ਦਾ ਪੇਸ਼ਾਵਰ ਵਿਸ਼ੇਸ਼ੱਗ ਭਾਵੇਂ ਕਰੇ, ਮੈਨੂੰ ਅੱਜ ਤਕ ਆਪਣੇ ਸ਼ੁੱਧ ਝੱਲ ਦੀ ਸਮਝ ਨਹੀਂ ਆਈ। ਦੁਪਹਿਰ ਦਾ ਵੇਲਾ ਹੋਵੇਗਾ। ਸ਼ਾਹ ਨਵਾਜ਼ ਹੁਰੀਂ ਆਪਣੇ ਦਫ਼ਤਰ ਵਿਚ ਨਹੀਂ ਸਨ। ਮੈਂ ਅੱਗੇ ਕਦੀ ਕਿਸੇ ਬਾਊ ਦੇ ਦਫ਼ਤਰ ਵਿਚ ਕਦਮ ਨਹੀਂ ਸੀ ਧਰਿਆ। ਏਧਰ, ਉਸ ਵੇਲੇ ਮੈਂ ਕਿਉਂ ਆਇਆ ਸਾਂ—ਕਿਸੇ ਹੋਰ ਕੰਮ ਕਿ ਏਸੇ ਕਮੀਨੇ ਕੰਮ ਲਈ ? ਕੁੱਝ ਚੇਤੇ ਨਹੀਂ। ਪਰ ਇਹ ਚੰਗੀ ਤਰ੍ਹਾਂ ਚੇਤੇ ਹੈ ਕਿ ਮੈਂ ਸਿੱਧਾ ਬਾਊ ਸ਼ਾਹ ਨਵਾਜ਼ ਜੀ ਦੀ ਕੁਰਸੀ ਉੱਤੇ ਜਾ ਬੈਠਾ। ਓਥੇ ਜੇਲ੍ਹ ਦੇ ਕੈਦੀਆਂ ਦੇ ਬਣਾਏ ਕਾਗ਼ਜ਼ ਦਾ ਜਿਹੜਾ ਪੈਡ ਪਿਆ ਸੀ, ਮੈਂ ਉਸ ਨੂੰ ਖਿੱਚ ਕੇ ਆਪਣੇ ਸਾਹਮਣੇ ਕੀਤਾ ਤੇ ਇਕ ਕੱਪ ਵਿਚ ਰੱਖੇ ਹੋਏ ਕਈ ਹੋਲਡਰਾਂ ਵਿੱਚੋਂ ਇਕ ਹੋਲਡਰ ਚੁੱਕ ਕੇ ਖੱਬੇ ਰੁਖ਼ ਨਿਉਂਦੇ ਰੋਮਨ ਅੱਖਰਾਂ ਵਿਚ ਜਿੰਨੀਆਂ ਕੁ ਓਦੋਂ ਮੈਨੂੰ ਮਾਵਾਂ-ਭੈਣਾਂ ਦੀਆਂ ਸਖ਼ਤ ਗੰਦੀਆਂ ਗਾਲ੍ਹਾਂ ਆਉਂਦੀਆਂ ਸਨ ਜਲਦੀ-ਜਲਦੀ ਝਰੀਟ ਦਿੱਤੀਆਂ। ਮਾਵਾਂ-ਭੈਣਾਂ ਦੀ ਸੂਚੀ ਵਿਚ, ਮੈਨੂੰ ਚੇਤੇ ਹੈ, ਬਾਊ ਸ਼ਾਹ ਨਵਾਜ਼ ਦੀ ਨਵੀਂ ਵਿਆਹ ਕੇ ਲਿਆਂਦੀ ਬੇਗਮ ਸਾਹਿਬਾ ਨੂੰ ਵੀ ਸ਼ਾਮਿਲ ਕੀਤਾ ਹੋਇਆ ਸੀ। ਖੱਬੇ ਪਾਸੇ ਵੱਲ ਮੈਂ ਆਪਣੀ ਲਿਖਤ ਦੇ ਅੱਖਰਾਂ ਨੂੰ ਏਸ ਕਰ ਕੇ ਝੁਕਾਇਆ ਹੋਇਆ ਸੀ ਕਿ ਮੇਰੇ ਆਪਣੇ ਅੱਖਰਾਂ ਦਾ ਕੁਦਰਤੀ ਝੁਕਾ ਸੱਜੇ ਪਾਸੇ ਵੱਲ ਹੁੰਦਾ ਸੀ। ਇਹ ਕਪਟੀ ਤੇ ਜ਼ਲੀਲ ਗੁੰਡਪੁਣਾ ਕਰ ਕੇ ਮੈਂ ਕਾਗ਼ਜ਼ ਸਾਹਮਣੇ ਪਏ ਗੱਤੇ ਦੇ ਉੱਤੇ ਟਿਕਾ ਦਿੱਤਾ ਤੇ ਆਪ ਮਾਸੂਮਾਂ ਦੀ ਤਰ੍ਹਾਂ ਬਾਹਰ ਨਿਕਲ ਆਇਆ। ਮੈਂ ਆਪਣੀ ਇਖ਼ਲਾਕੀ ਗਿਰਾਵਟ ਦੀ ਇਹ ਗੱਲ ਕਿਸੇ ਨਾਲ ਨਾ ਕੀਤੀ। ਇਹ ਕੁੱਝ ਕਰ ਲੈਣ ਦੇ ਬਾਅਦ ਮੇਰੇ ਅੰਦਰ ਦੇ ਚੋਰ ਨੇ ਜਤਨ ਕੀਤਾ ਕਿ ਉਸ ਸ਼ਰੀਫ਼, ਖ਼ਾਨਦਾਨੀ ਤੇ ਨੇਕ ਨੌਜਵਾਨ ਤੋਂ ਦੂਰ ਹੀ ਰਿਹਾ ਜਾਏ। ਉਸ ਨੂੰ ਚੋਰ ਦਾ ਪਤਾ ਤਾਂ ਜ਼ਰੂਰ ਲੱਗ

ਗਿਆ ਹੋਵੇਗਾ, ਪਰ ਉਸ ਭਲੇ ਮਾਨਸ ਨੇ ਮੇਰੀ ਸ਼ਿਕਾਇਤ ਕਰਨ ਤੋਂ ਤੇ ਮੈਨੂੰ ਨੰਗਾ ਕਰਨ ਤੋਂ ਸੰਕੋਚ ਕੀਤਾ।

ਮੈਨੂੰ ਕੋਈ ਮਨੋਰੋਗਾਂ ਦਾ ਪਹੁੰਚਿਆ ਹੋਇਆ ਵਿਸ਼ੇਸ਼ੱਗ ਮਿਲ ਜਾਏ ਤਾਂ ਮੈਂ ਪੁੱਛਣਾ ਚਾਹਾਂਗਾ, "ਕੀ ਮੇਰੀ ਮਾਨਸਿਕ ਕਿਸ਼ੋਰ ਅਵਸਥਾ ਲੋਕਾਂ ਨਾਲੋਂ ਬਹੁਤ ਪਹਿਲਾਂ ਯੁਵਾ ਅਵਸਥਾ ਧਾਰਨ ਕਰ ਗਈ ਸੀ ? ਕੀ ਮੈਂ ਬੇਗੁਨਾਹ ਸ਼ਾਹ ਨਵਾਜ਼ ਨੂੰ ਇਸ ਕਰ ਕੇ ਸਜ਼ਾ ਦੇ ਰਿਹਾ ਸਾਂ ਕਿ ਉਹ ਮੇਰੀ ਨਜ਼ਰ ਵਿਚ ਖੁੱਭ ਗਈ ਦੋਸ਼ੀਜ਼ਾਂ ਨੂੰ ਆਪਣੀ ਮਲਕੀਅਤ ਬਣਾ ਚੁੱਕਾ ਸੀ ? ਮੈਨੂੰ ਕੁੱਝ ਸਮਝ ਨਹੀਂ ਆ ਰਹੀ।

ਮੇਰਾ ਇਹ ਬੇਤੁਕਾ ਕੁਕਰਮ ਮੇਰੀ ਰੂਹ ਨੂੰ ਅੰਦਰੋ-ਅੰਦਰ ਚੂਹੇ ਦੀ ਤਰ੍ਹਾਂ ਕੁਤਰਦਾ ਰਿਹਾ ਹੈ। ਜਨਾਬ ਸ਼ਾਹ ਨਵਾਜ਼ ਹੁਰਾਂ ਦਾ ਖਿਮਾ-ਜਾਚਕ ਤਾਂ ਮੈਂ ਹਮੇਸ਼ਾ ਰਹਾਂਗਾ ਹੀ, ਪਰ ਆਪਣੇ ਢੱਕ ਕੇ ਰੱਖੇ ਹੋਏ ਕਸੂਰ ਦੇ ਨੰਗੇ ਹੋ ਜਾਣ ਨਾਲ ਸ਼ਾਇਦ ਪਛਤਾਵੇ ਦੇ ਚੂਹੇ ਦੀ ਕੁਤਰ ਕੁੱਝ ਘਟ ਜਾਏ।

# ਕਾਅਬੇ ਵਿਚ ਕੁਫ਼ਰ

ਰੁਹਤਕ ਦੀ ਜੇਲ੍ਹ ਵਿਚ ਸਿੱਖ ਮੁਲਾਜ਼ਮ ਟਾਵੇਂ ਟਾਵੇਂ ਸਨ, ਇਸ ਲਈ ਉਹ ਇਕ ਦੂਜੇ ਦੇ ਚੰਗੇ ਵਾਕਫ਼ ਹੁੰਦੇ ਸਨ। ਬੇਬੇ ਜੀ ਨੂੰ ਪਤਾ ਲੱਗਾ ਕਿ ਫ਼ਲਾਣੇ ਸਿਪਾਹੀ ਨੇ ਛੁੱਟੀ ਲੈ ਕੇ, ਦਰਬਾਰ ਸਾਹਿਬ ਦੇ ਦਰਸ਼ਨਾਂ ਲਈ, ਅੰਮ੍ਰਿਤਸਰ ਜਾਣਾ ਹੈ। ਬੇਬੇ ਜੀ ਨੂੰ ਉਸ ਦੇ ਧਾਰਮਿਕ ਝੁਕਾਵਾਂ ਦਾ ਪਤਾ ਸੀ। ਉਨ੍ਹਾਂ ਨੇ ਸਿਪਾਹੀ ਨੂੰ ਮਨਾ ਕੇ ਮੈਨੂੰ ਉਸ ਦੇ ਨਾਲ ਭੇਜ ਦਿੱਤਾ। ਮੇਰੇ ਹਿੱਸੇ ਦਾ ਖ਼ਰਚਾ ਉਸ ਨੂੰ ਅਗਾਊਂ ਫੜਾ ਦਿੱਤਾ। ਉਹ ਬੜਾ ਸ਼ਰਧਾਵਾਨ ਪ੍ਰੇਮੀ ਸੀ, ਜੋ ਮੈਨੂੰ ਵਗਾਰ ਸਮਝਣ ਦੀ ਥਾਂ, ਹਰ ਟੇਸ਼ਨ ਉੱਤੇ ਪੁੱਛਦਾ,

"ਕਾਕਾ ਜੀ, ਕੀ ਪੀਓਗੇ ? ਕੀ ਖਾਓਗੇ ? ਦੱਸੋ ਕੀ ਲਿਆਵਾਂ ?"

ਮੇਰਾ ਸੰਗਾਊ ਸੁਭਾ ਮੇਰੇ ਪਾਸੋਂ ਹਰ ਵਾਰੀ ਕਹਾ ਦੇਂਦਾ,

"ਨਹੀਂ ਜੀ, ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ।"

ਰਾਹ ਵਿਚ ਅਸੀਂ ਘਰੋਂ ਲਿਆਂਦੇ ਪਰਾਉਂਠੇ, ਆਲੂਆਂ ਦੀ ਸੁੱਕੀ ਭਾਜੀ ਤੇ ਅੰਬ ਦੇ ਅਚਾਰ ਨਾਲ ਕਿੱਥੇ ਖਾਧੇ, ਚੇਤੇ ਨਹੀਂ, ਪਰ ਗੱਡੀ ਦਾ ਇਕ ਦ੍ਰਿਸ਼, ਹਰ ਵੇਰਵੇ ਸਮੇਤ, ਕਈ ਵਾਰੀ ਸਾਖਿਆਤ ਮੇਰੀਆਂ ਅੱਖਾਂ ਅੱਗੇ ਆ ਖੜਾ ਹੁੰਦਾ ਹੈ।

ਅਸੀਂ ਤੀਜੇ ਦਰਜੇ ਦੇ ਜਿਸ ਡੱਬੇ ਦੀਆਂ ਬਾਰੀਆਂ ਵਾਲੇ ਪਾਸੇ ਦੀਆਂ ਸੀਟਾਂ ਉੱਤੇ ਬੈਠੇ ਸਾਂ, ਉਸ ਦੇ ਸਾਹਮਣੇ ਵਾਲੀਆਂ ਸੀਟਾਂ ਉੱਤੇ ਇਕ ਬੜੇ ਹੀ ਖ਼ੂਬਸੂਰਤ ਚਿਹਰੇ ਤੇ ਸੱਜਰੇ ਕੰਵਲ ਵਰਗੇ ਰੰਗ ਵਾਲੀ ਇਕ ਜੁਆਨ ਕੁੜੀ ਬਿਠਾਈ ਹੋਈ ਸੀ, ਜਿਸ ਦੀਆਂ ਮੁਸ਼ਕਾਂ ਕੱਸੀਆਂ ਹੋਈਆਂ ਸਨ ਤੇ ਉਸ ਦੇ ਕੋਲ ਇਕ ਪਾਸੇ ਬੈਠੇ ਮੋਟੇ ਖੱਦਰ ਦੇ ਕੱਪੜਿਆਂ ਵਾਲੇ ਇਕ ਬੰਦੇ ਨੇ ਰੱਸੀ ਦਾ ਸਿਰਾ ਆਪਣੇ ਹੱਥ ਵਿਚ ਫੜਿਆ ਹੋਇਆ ਸੀ। ਕੁੜੀ ਦੇ ਨਾਲ ਦੂਜੇ ਪਾਸੇ ਬੈਠਾ ਬੰਦਾ ਵੀ ਕੁੜੀ ਨੂੰ ਸਾਂਭਣ ਵਾਲੇ ਜੱਥੇ ਦੇ ਵਿੱਚੋਂ ਲੱਗਦਾ ਸੀ। ਦੋ ਬੰਦੇ ਹੋਰ ਸਨ ਜੋ ਪਰਲੇ ਪਾਸੇ ਦੀਆਂ ਸੀਟਾਂ ਉੱਤੇ ਕੁੜੀ ਵੱਲ ਮੂੰਹ ਕਰ ਕੇ ਬੈਠੇ ਸਨ। ਇਹ ਦੋਵੇਂ ਵੀ ਕੁੜੀ ਦੇ ਨਾਲ ਹੀ ਆਏ ਲੱਗ ਰਹੇ ਸਨ। ਕੁੜੀ ਦੀਆਂ ਅੱਖਾਂ ਤਾੜੇ ਲੱਗੀਆਂ ਹੋਈਆਂ ਸਨ ਤੇ ਵਾਲ ਕਾਫ਼ੀ ਉੱਘੜ-ਦੁੱਘੜ, ਖਿੱਲਰੇ ਹੋਏ ਸਨ। ਇਹ ਜੱਥਾ ਕੁੜੀ ਨੂੰ ਕਿਸੇ ਪਿਛਲੇ ਟੇਸ਼ਨ ਤੋਂ ਲਿਆ ਰਿਹਾ ਸੀ। ਪਤਾ ਲੱਗਾ, ਇਹ ਲੋਕ ਅੰਮ੍ਰਿਤਸਰ ਤਕ ਸਾਡੇ ਨਾਲ ਹੀ ਜਾਣਗੇ। ਉਹ ਕੁੜੀ ਨੂੰ ਪਾਗਲਖ਼ਾਨੇ ਵਿਚ ਭਰਤੀ ਕਰਾਉਣ ਲਿਜਾ ਰਹੇ ਸਨ। ਕੁੜੀ ਮੂੰਹੋਂ ਕੁੱਝ ਨਹੀਂ ਸੀ ਬੋਲ ਰਹੀ। ਰਾਹ ਵਿਚ ਜੋ ਕੁੱਝ ਉਸ ਦੇ ਮੂੰਹ ਵਿਚ ਪਾਉਂਦੇ ਰਹੇ, ਉਹ ਚੁੱਪ ਕਰ ਕੇ ਲੰਘਾਉਂਦੀ ਰਹੀ। ਸਿਵਾਏ ਅੱਖਾਂ ਦੀ ਅਸਾਧਾਰਨਤਾ ਦੇ ਜਾਂ ਅਣਵਾਹੇ ਵਾਲਾਂ ਦੇ, ਕੁੜੀ ਵਿਚ ਨਾ ਕੋਈ ਪਾਗਲ ਹੋਣ ਦਾ ਚਿੰਨ੍ਹ ਦਿੱਸਿਆ ਤੇ ਨਾ ਉਸ ਵੱਲੋਂ ਕੋਈ ਹਰਕਤ ਹੀ ਅਜਿਹੀ ਹੋਈ, ਜਿਸ ਤੋਂ ਉਸ ਦੇ ਪਾਗਲ ਹੋਣ ਦੀ ਤਸਦੀਕ ਹੋ ਸਕਦੀ, ਪਰ ਉਸ ਦੀਆਂ ਮੁਸ਼ਕਾਂ ਸਾਡੇ ਗੱਡੀ ਤੋਂ ਉਤਰਨ

ਤਕ ਕੱਸੀਆਂ ਹੀ ਰਹੀਆਂ। ਚਮੜੀ ਉਸ ਕੁੜੀ ਦੀ ਸਿਲਕ ਵਰਗੀ ਤੇ ਰੰਗ ਬਹੁਤ ਹੀ ਦਿਲਕਸ਼ ਸੀ। ਪੜ੍ਹੀ-ਲਿਖੀ ਲੱਗਦੀ ਸੀ ਤੇ ਅਮੀਰਜ਼ਾਦੀ ਵੀ, ਪਰ ਜਿਹੜੇ ਚਾਰ ਚੋਬਰ ਇਸ ਨੂੰ ਅੰਮ੍ਰਿਤਸਰ ਲਿਜਾ ਰਹੇ ਸਨ, ਉਹ ਭਾੜੇ ਦੇ ਲੱਗਦੇ ਸਨ।

ਸਫ਼ਰ ਲੰਮਾ ਸੀ। ਆਮੋ-ਸਾਹਮਣੇ ਬੈਠੇ ਸਾਂ, ਬੋਲ ਤਾਂ ਸਾਂਝੇ ਹੋਣੇ ਹੀ ਸਨ। ਅੰਮ੍ਰਿਤਸਰ ਪਹੁੰਚਣ ਤਕ ਗੱਲ ਇਹ ਉੱਘੜੀ ਕਿ ਕੁੜੀ ਹਰਿਆਣੇ ਦੇ ਇਕ ਬੜੇ ਵੱਡੇ ਹਿੰਦੂ ਜ਼ਿਮੀਂਦਾਰ ਘਰਾਣੇ ਦੀ ਧੀ ਸੀ। ਦਿੱਲੀ ਦੇ ਇਕ ਵੱਡੇ ਕਾਲਜ ਵਿਚ ਪੜ੍ਹਨੇ ਪਾਈ ਹੋਈ ਸੀ। ਓਥੇ ਇਸ ਦਾ ਕਿਸੇ ਮੁਸਲਮਾਨ ਮੁੰਡੇ ਨਾਲ ਪਿਆਰ ਹੋ ਗਿਆ। ਅੱਗ ਲੱਗੀ ਸੀ, ਧੂਆਂ ਤਾਂ ਨਿਕਲਣਾ ਹੀ ਸੀ। ਖ਼ਬਰ ਮਾਪਿਆਂ ਤਕ ਜਾ ਪਹੁੰਚੀ। ਉਹ ਇਸ ਨੂੰ ਦਿੱਲੀਓਂ ਲੈ ਆਏ। ਬਹੁਤ ਕੁੱਟਿਆ-ਮਾਰਿਆ ਪਰ ਕੁੜੀ ਨੇ ਆਪਣੇ ਪ੍ਰੇਮੀ ਦਾ ਲੜ ਛੱਡ ਦੇਣ ਦੀ ਹਾਮੀ ਨਾ ਹੀ ਭਰੀ। ਗੁਸੈਲ ਪਿਉ ਨੇ ਟੈਲੀਫ਼ੋਨਾਂ ਉੱਤੇ ਗੱਲ ਕਰ ਕੇ ਚੰਗੀ-ਭਲੀ ਨੂੰ ਪਾਗਲਖ਼ਾਨੇ ਦਾਖ਼ਲ ਕਰਵਾਉਣ ਦਾ ਜੁਗਾੜ ਬਣਾ ਲਿਆ। ਘਰ ਦਾ ਕੋਈ ਜੀ ਨਾਲ ਨਹੀਂ ਸੀ ਆਇਆ। ਚਾਰੇ ਚੋਬਰ ਠੀਕ ਹੀ ਭਾੜੇ ਦੇ ਸਨ। ਮੈਨੂੰ ਕੁੜੀ ਉੱਤੇ ਤਰਸ ਆਉਂਦਾ ਰਿਹਾ ਤੇ ਜਿੰਨੀ ਦੇਰ ਅਸੀਂ ਅੰਬਰਸਰ ਪਹੁੰਚ ਨਹੀਂ ਸਾਂ ਗਏ, ਮੇਰੀਆਂ ਹਮਦਰਦ ਅੱਖਾਂ, ਮੁੜ ਘਿੜ ਕੇ ਉਸ ਅਭਾਗੀ ਪ੍ਰੇਮਣ ਉੱਤੇ ਜਾ ਟਿਕਦੀਆਂ ਰਹੀਆਂ। ਮੈਨੂੰ ਓਦੋਂ ਅਜੇ ਹਿੰਦੂ-ਮੁਸਲਿਮ ਪਾੜੇ ਦੀ ਸ਼ਿੱਦਤ ਦੀ ਪੂਰੀ ਥਾਹ ਨਹੀਂ ਸੀ। ਮੈਨੂੰ ਤਾਂ ਇਹੀ ਖ਼ਿਆਲ ਆਈ ਜਾ ਰਿਹਾ ਸੀ ਕਿ ਜੇ ਇਸ ਜੁਆਨ ਸੁੰਦਰ ਕੁੜੀ ਨੂੰ ਆਪਣੀ ਮਰਜ਼ੀ ਦੇ ਮੁੰਡੇ ਨਾਲ ਜੀਵਨ ਬਿਤਾਉਣ ਦੀ ਆਗਿਆ ਦੇ ਦਿੱਤੀ ਜਾਏ ਤਾਂ ਹਿੰਦੂ ਧਰਮ ਦਾ ਕਿਹੜਾ ਕਿਲਾ ਢਹਿ-ਢੇਰੀ ਹੋ ਜਾਏਗਾ ? ਚੰਗੀ-ਭਲੀ, ਹਰ ਤਰ੍ਹਾਂ ਦੀ ਮਮਤਾ ਦੇ ਨਾੜੂ ਤੋਂ ਟੁੱਟੀ ਹੋਈ ਕੁੜੀ ਨੂੰ, ਪਾਗਲਾਂ ਵਿਚ ਰਹਿਣਾ ਪਿਆ ਤਾਂ ਵਿਚਾਰੀ ਪਾਗਲ ਹੀ ਹੋ ਜਾਏਗੀ। ਇਸ ਤਰ੍ਹਾਂ ਦਾ ਖ਼ਤਰਨਾਕ ਬਦਲਾ ਲੈ ਕੇ ਮਾਪਿਆਂ ਨੂੰ ਕੀ ਲੱਭੇਗਾ ?

ਅਖ਼ੀਰ ਅਸੀਂ ਅੰਮ੍ਰਿਤਸਰ ਜਾ ਪਹੁੰਚੇ। ਜਿਹੜਾ ਸਿਪਾਹੀ ਮੈਨੂੰ ਆਪਣੇ ਨਾਲ ਲਿਆਇਆ ਸੀ, ਉਹ ਮੇਰਾ ਚੰਗਾ ਖ਼ਿਆਲ ਰੱਖ ਰਿਹਾ ਸੀ। ਟੇਸ਼ਨ ਤੋਂ ਬਾਹਰ ਨਿਕਲ ਕੇ ਉਸ ਨੇ ਮੇਰੇ ਪਾਸੋਂ ਪੁੱਛਿਆ, "ਪੁੱਤਰ ਜੀ! ਦੱਸੋ ਟਾਂਗਾ ਲਈਏ ਕਿ ਤੁਰ ਕੇ ਚਲੇ ਚੱਲੀਏ ? ਆਪਾਂ ਪਹਿਲਾਂ ਸਰਾਂ ਵਿਚ ਪਹੁੰਚ ਕੇ ਇਕ ਕਮਰਾ ਮੱਲ ਲਈਏ, ਫੇਰ ਨਹਾ-ਧੋ ਕੇ ਦਰਬਾਰ ਸਾਹਿਬ ਦੇ ਦਰਸ਼ਨ ਕਰਾਂਗੇ। ਏਨੇ ਨੂੰ ਲੰਗਰ ਦਾ ਸਮਾਂ ਹੋ ਜਾਊ।"

ਪੈਦਲ ਚੱਲਣ ਵਿਚ ਮੈਨੂੰ ਕੀ ਇਤਰਾਜ਼ ਹੋ ਸਕਦਾ ਸੀ ? ਰੋਜ਼ ਜੇਲ੍ਹ ਤੋਂ ਸਕੂਲ ਪੈਦਲ ਜਾਣ ਤੇ ਆਉਣ ਨੇ ਪੈਦਲ ਤੁਰਨ ਦੀ ਆਦਤ ਪਾਈ ਹੋਈ ਸੀ। ਹਾਲ ਬਜ਼ਾਰ ਦੇ ਵਿਚ ਦੀ ਅਸੀਂ ਸਰਾਂ ਵੱਲ ਪੈਦਲ ਹੋ ਲਏ। ਟੇਸ਼ਨ ਤੋਂ ਗੁਰੂ ਰਾਮਦਾਸ ਸਰਾਂ ਤਕ ਪੈਦਲ ਜਾਂਦਿਆਂ ਮੈਂ ਮਮੂਲੀ ਜਿਹਾ ਥੱਕ ਤਾਂ ਗਿਆ ਪਰ ਨਾਲ ਦੇ ਭਾਈ ਨੂੰ ਦੱਸਿਆ ਕੁੱਝ ਨਾ। ਮਿੱਥੇ ਪ੍ਰੋਗ੍ਰਾਮ ਅਨੁਸਾਰ, ਉਸ ਨੇ ਕਮਰੇ ਦੀ ਕੁੰਜੀ ਆਪਣੇ ਹੱਥ ਵਿਚ ਕੀਤੀ, ਦਰਬਾਰ ਸਾਹਿਬ ਵੱਲ ਮੂੰਹ ਕਰ ਕੇ ਬੜੇ ਅਦਬ ਤੇ ਪ੍ਰੇਮ ਨਾਲ ਦੂਰੋਂ ਮੱਥਾ ਟੇਕਿਆ ਤੇ ਮੇਰੇ ਪਾਸੋਂ ਵੀ ਟਿਕਵਾਇਆ। ਫੇਰ ਮੈਨੂੰ ਆਪਣੇ ਕੱਪੜਿਆਂ ਦੇ ਕੋਲ ਪਹਿਰੇ ਉੱਤੇ ਬਿਠਾ ਕੇ ਆਪ ਦੁੱਖ-ਭੰਜਨੀ ਬੇਰੀ ਦੀਆਂ ਪੌੜੀਆਂ ਵਿਚ ਬੈਠ ਕੇ ਕਾਫ਼ੀ ਦੇਰ ਇਸ਼ਨਾਨ ਤੇ ਪਾਠ ਕਰਦਾ ਰਿਹਾ। ਆਪਣੇ ਇਸ਼ਨਾਨ ਦੇ ਪਿੱਛੋਂ, ਉਸ ਨੇ ਮੇਰਾ ਹੱਥ ਫੜ ਕੇ ਤੇ ਮੈਨੂੰ ਹੱਲਾਸ਼ੇਰੀ ਦੇ ਦੇ ਕੇ ਇਸ਼ਨਾਨ ਕਰਨ ਲਈ ਪ੍ਰੇਰ ਲਿਆ।



ਇਸ਼ਨਾਨ ਉਪਰੰਤ ਅਸੀਂ ਪਰਿਕਰਮਾ ਕਰਦੇ ਓਥੇ ਪਹੁੰਚੇ ਜਿੱਥੋਂ ਪਰਸ਼ਾਦ

ਖ਼ਰੀਦੀਦਾ ਸੀ। ਮੈਨੂੰ ਉਸ ਨੇ ਇਕਲਵਾਂਢੇ ਜਿਹੇ ਬਿਠਾ ਦਿੱਤਾ ਤੇ ਆਪ ਕੜਾਹ ਪਰਸ਼ਾਦ ਵਾਲੇ ਕਿਊ ਵਿਚ ਜਾ ਖੜਾ ਹੋਇਆ। ਉਸ ਦੇ ਕੁੜਤੇ ਦੀ ਛਾਤੀ ਉੱਤੇ ਜੇਬ ਨਹੀਂ ਸੀ ਲੱਗੀ ਹੋਈ। ਕੁੜਤੇ ਦੀ ਸੱਜੀ ਵੱਖੀ ਵੱਲ ਲਟਕਵਾਂ ਬੋਝਾ ਸੀ, ਜਿਸ ਵਿਚ ਉਸ ਨੇ ਆਪਣੇ ਤੇ ਮੇਰੇ ਸਾਰੇ ਪੈਸੇ ਤੇ ਹੋਰ ਨਿਕ-ਸੁਕ ਪਾਇਆ ਹੋਇਆ ਸੀ। ਉਸ ਨੇ ਪੈਸੇ ਕੱਢ ਕੇ ਦੋ ਥਾਂ ਪਰਸ਼ਾਦ ਪਵਾਇਆ—ਇਕ ਆਪਣੇ ਵੱਲੋਂ ਚਾੜ੍ਹਨ ਲਈ ਤੇ ਦੂਜਾ ਬੇਬੇ ਜੀ ਦੇ ਕਹੇ ਅਨੁਸਾਰ, ਮੇਰੇ ਵੱਲੋਂ। ਮੇਰੇ ਪਰਸ਼ਾਦ ਵਾਲਾ ਡੂਨਾ ਉਸ ਨੇ ਮੈਨੂੰ ਫੜਾ ਦਿੱਤਾ। ਅਸੀਂ ਆਪੋ-ਆਪਣੇ ਡੂਨੇ ਫੜੀ ਡਿਉਢੀ ਦੀ ਦਲ੍ਹੀਜ ਉੱਤੇ ਮੱਥੇ ਟੇਕ ਕੇ, ਹਰਿਮੰਦਰ ਤਕ ਪਹੁੰਚਣ ਤੋਂ ਪਹਿਲਾਂ, ਆਲੇ-ਦੁਆਲੇ ਦੀ ਛਬੀ ਦਾ ਆਨੰਦ ਮਾਣਦੇ ਤੇ ਸਰੋਵਰ ਵਿਚ, ਪਰਸ਼ਾਦ ਮਿਲਣ ਦੀ ਝਾਕ ਵਿਚ ਉੱਪਰ ਤਕ ਆਉਂਦੀਆਂ ਵੱਡੀਆਂ ਵੱਡੀਆਂ ਮੱਛੀਆਂ ਦਾ ਨਜ਼ਾਰਾ ਵੇਖਦੇ, ਹਰਿਮੰਦਰ ਸਾਹਿਬ ਦੀ ਦਲ੍ਹੀਜ ਉੱਤੇ ਜਾ ਮੱਥਾ ਟੇਕਿਆ। ਭੀੜ ਤਾਂ ਸਾਰੇ ਰਾਹ ਵਿਚ ਵੀ ਸੀ ਪਰ ਹਰਿਮੰਦਰ ਸਾਹਿਬ ਦੇ ਅੰਦਰਵਾਰ ਤਾਂ ਤਿਲ ਧਰਨ ਦੀ ਥਾਂ ਵੀ ਨਹੀਂ ਸੀ। ਅਸੀਂ ਆਪੋ-ਆਪਣਾ ਡੂਨਾ ਸਾਂਭਦੇ, ਮੱਥਾ ਟੇਕਣ ਲਈ, ਮਸਾਂ ਇਕ ਕਦਮ ਅੱਗੇ ਵਧੇ ਹੋਵਾਂਗੇ ਕਿ ਸਿਪਾਹੀ ਨੇ ਮੈਨੂੰ ਭੀੜ ਵਿੱਚੋਂ ਖਿੱਚ ਕੇ ਇਕ ਪਾਸੇ ਕਰ ਲਿਆ ਤੇ ਮੇਰੇ ਕੰਨ ਵਿਚ ਕਿਹਾ,

"ਮੱਥਾ ਟੇਕਣ ਲਈ ਪੈਸੇ ਕੱਢਣੇ ਤਾਂ ਮੈਂ ਭੁੱਲ ਹੀ ਗਿਆ ਸਾਂ।"

ਓਥੇ ਖੜੇ ਨੇ ਆਪਣਾ ਡੂਨਾ ਮੈਨੂੰ ਫੜਾ ਕੇ ਆਪ ਬੋਝੇ ਵਿਚ ਹੱਥ ਮਾਰਿਆ ਤਾਂ ਹੱਥ ਆਰ-ਪਾਰ ਚਲਾ ਗਿਆ। ਬੋਝਾ ਗ਼ਾਇਬ ਸੀ। ਬੇਲਿਹਾਜ਼ ਪਰ ਹੁਨਰਮੰਦ ਉਂਗਲਾਂ ਨੇ ਪੂਰੇ ਦਾ ਪੂਰਾ ਬੋਝਾ ਹੀ ਕੱਟ ਲਿਆ ਸੀ। ਉਸ ਵਿਚਾਰੇ ਦੇ ਤਾਂ ਹੋਸ਼ ਉੱਡ ਗਏ। ਘਰੋਂ ਲੈ ਕੇ ਏਥੋਂ ਤਕ ਬੋਝੇ ਉੱਤੇ ਕਿਸੇ ਦੀ ਬੁਰੀ ਨਜ਼ਰ ਨਹੀਂ ਸੀ ਪਈ ਪਰ ਇਸ ਸ਼ਰਧਾਵਾਨ ਸਿੱਖ ਦੀ ਸ਼ਰਧਾ ਦੇ ਪਾਤਰ, 'ਹਰੀ ਦੇ ਮੰਦਰ' ਵਿਚ ਦਾਖ਼ਲ ਹੋਣ ਦੀ ਦੇਰ ਸੀ ਕਿ ਉਸ ਨੂੰ ਉਸ ਦੀ ਸਾਰੀ ਪੂੰਜੀ ਤੋਂ ਵਿਰਵਾ ਕਰ ਦਿੱਤਾ ਗਿਆ ਸੀ। ਉਸ ਨੂੰ ਕਾਅਬੇ ਵਿਚ ਵਾਪਰੇ ਇਸ ਕੁਫ਼ਰ ਨੇ, ਕੁੱਝ ਚਿਰ ਲਈ, ਉਸ ਦਾ ਕਾਅਬਾ ਭੁਲਾ ਦਿੱਤਾ। ਓਥੇ, ਹਰਿਮੰਦਰ ਦੇ ਅੰਦਰ ਖੜੋਤਿਆਂ, ਉਸ ਨੇ ਮੈਨੂੰ ਆਪਣਾ ਸੱਖਣਾ ਹੱਥ ਬੋਝੇ ਵਿੱਚੋਂ ਨਿਕਲਦਾ ਵਿਖਾਇਆ। ਮੈਨੂੰ ਓਥੇ ਹੀ ਖੜਾ ਛੱਡ ਕੇ, ਉਸ ਨੇ ਆਪ ਹਰ ਯਾਤਰੀ ਨੂੰ ਸ਼ੱਕੀ ਨਜ਼ਰਾਂ ਨਾਲ ਤਾੜਦਿਆਂ, ਅੰਦਰ ਦੀ ਇਕ ਪਰਿਕਰਮਾ ਪੂਰੀ ਕੀਤੀ ਤੇ ਇਕ ਦੋ ਗੇੜੇ ਬਾਹਰ ਦੀ ਪਰਿਕਰਮਾ ਦੇ ਵੀ ਲਾਏ, ਪਰ ਜਿਨ੍ਹਾਂ ਨੇ ਆਪਣੀ ਰੋਟੀ ਜੇਬਾਂ-ਕਤਰਨ ਦੇ ਪੇਸ਼ੇ ਤੋਂ ਕਮਾਉਣੀ ਹੁੰਦੀ ਹੈ, ਉਨ੍ਹਾਂ ਦੀ ਹੱਥ ਦੀ ਸਫ਼ਾਈ, ਵਿਗੋਚੇ ਕਰਕੇ ਸ਼ੱਕੀ ਬਣੀਆਂ ਨਿਗਾਹਾਂ ਤੋਂ ਕਿਤੇ ਵਧੇਰੇ ਚੁਸਤ ਹੁੰਦੀ ਹੈ। ਉਸ ਨੇ ਬਾਹਰ, ਹੱਥ ਵਿਚ ਨੇਜ਼ਾ ਫੜ ਕੇ ਖੜੋਤੇ ਸੇਵਾਦਾਰ ਨੂੰ ਆਪਣਾ ਕਤਰਿਆ ਬੋਝਾ ਵਿਖਾਇਆ, ਪਰ ਉਸ ਨੇ ਸਿਪਾਹੀ ਦੀ ਫ਼ਰਿਆਦ ਵੱਲ ਹਮਦਰਦੀ ਵਾਲਾ ਕੋਈ ਖ਼ਾਸ ਧਿਆਨ ਨਾ ਦਿੱਤਾ। ਉਸ ਵਿਚਾਰੇ ਕੋਲ ਰੋਜ਼ ਦੇ ਇਹੋ ਜਿਹੇ ਮਾਇਆ ਦੇ ਭਾਰ ਤੋਂ ਮੁਕਤ ਹੋਏ ਖ਼ਬਰੇ ਕਿੰਨੇ ਹਰਾਸੇ ਹੋਏ ਲੋਕ ਆਪਣਾ ਦੁਖੜਾ ਸੁਣਾਉਣ ਲਈ ਪਹੁੰਚਦੇ ਹੋਣਗੇ ? ਉਹ ਸਭ ਨੂੰ 'ਮਨੇਜਰ ਸਾਹਿਬ' ਦੀ ਦੱਸ ਪਾਈ ਜਾਂਦਾ। ਡਿਉਢੀ ਤਕ ਕਈਆਂ ਨਾਲ ਸਿਰ-ਖਪਾਈ ਕਰ ਕੇ ਉਹ ਵਿਚਾਰਾ ਫੇਰ ਮੱਥਾ ਟੇਕ ਕੇ ਅੰਦਰ ਮੇਰੇ ਪਾਸ ਆ ਗਿਆ। ਉਹ, ਬਿਨਾਂ ਕੋਈ ਨਕਦੀ ਮੱਥਾ ਟੇਕੇ, ਪਰਸ਼ਾਦ ਦੇ ਕੇ ਅਤੇ ਲੈ ਕੇ, ਮੈਨੂੰ ਪਰਿਕਰਮਾ ਕਰਾ ਕੇ, ਪੁੱਛਦਾ-ਪੁਛਾਉਂਦਾ ਮਨੇਜਰ ਸਾਹਿਬ ਪਾਸ ਪਹੁੰਚਿਆ। ਮਨੇਜਰ ਸਾਹਿਬ ਪਾਸ ਇਸ ਤਰ੍ਹਾਂ ਦੀਆਂ ਰਪੋਟਾਂ ਨਿੱਤ ਕਈ ਆਉਂਦੀਆਂ

ਹੋਣਗੀਆਂ। ਉਨ੍ਹਾਂ ਨੇ ਆਪਣੀ ਵਸਤ ਨੂੰ ਹੋਸ਼ਿਆਰੀ ਨਾਲ ਸਾਂਭਣ ਦਾ ਸਬਕ ਦੇ ਕੇ, ਹੋਰ ਕਿਸੇ ਤਰ੍ਹਾਂ ਦੀ ਸਹਾਇਤਾ ਤੋਂ ਆਪਣੀ ਅਸਮਰੱਥਾ ਪ੍ਰਗਟ ਕੀਤੀ।

ਹੁਣ ਕੀ ਬਣੇਗਾ ? ਕਿੱਥੇ ਜਾਵਾਂਗੇ ? ਸਰਾਂ ਦੇ ਕਮਰੇ ਦੀ ਚਾਬੀ ਵੀ ਓਸੇ ਬੋਝੇ ਵਿਚ ਸੀ। ਇਕ ਦੋ ਮਿਲਣ ਵਾਲਿਆਂ ਦੇ ਪਤੇ ਵੀ ਸਨ, ਪਰ ਲਿਜਾਣ ਵਾਲਾ ਤਾਂ ਸਾਡਾ ਸਾਰਾ ਲੌਕਰ ਹੀ ਲੈ ਗਿਆ ਸੀ। ਮੈਂ ਕੀ ਸੁਝਾਉਣ ਜੋਗਾ ਸਾਂ ? ਲਾਚਾਰ ਅੱਖਾਂ ਨਾਲ ਉਹ ਹੇਠਾਂ ਮੇਰੇ ਵੱਲ ਵੇਖਦਾ ਤੇ ਉਹੋ ਜਿਹੀਆਂ ਹੀ ਲਾਚਾਰ ਅੱਖਾਂ ਨਾਲ ਮੈਂ ਉਤਾਂਹ ਉਸ ਵੱਲ ਵੇਖਦਾ। ਓਸ ਦਿਨ ਅਸੀਂ ਸਰਾਂ ਦੇ ਕੋਠੇ ਉੱਤੇ ਸੁੱਤੇ। ਸਵੇਰੇ ਨਹਾ ਕੇ, ਉਹੀ ਕੱਪੜੇ ਫੇਰ ਪਾਏ ਤੇ ਜਾ ਫੇਰ ਦੁਆਲੇ ਹੋਏ ਮਨੇਜਰ ਸਾਹਿਬ ਦੇ :

"ਮਨੇਜਰ ਸਾਹਿਬ, ਆਖ਼ਰ ਕੁੱਝ ਤਾਂ ਦੱਸੋ, ਅਸੀਂ ਕੀ ਕਰੀਏ ? ਮੈਂ ਸਰਕਾਰੀ ਨੌਕਰੀ ਉੱਤੇ ਪਹੁੰਚਣੈ, ਇਹ ਨਿਆਣਾ ਮੇਰੇ ਨਾਲ ਐ, ਏਡੀ ਦੂਰੋਂ ਅਸੀਂ ਸ਼ਰਧਾ ਨਾਲ ਆਏ ਹਾਂ। ਸਾਨੂੰ ਕੀ ਪਤਾ ਏਥੇ ਹਰਿਮੰਦਰ ਦੇ ਅੰਦਰ ਜੇਬ-ਕੁਤਰੇ ਵੀ ਹੁੰਦੇ ਨੇ ? ਤੁਸੀਂ ਸਾਰੇ ਪ੍ਰਬੰਧ ਦੇ ਜ਼ਿੰਮੇਵਾਰ ਹੋ। ਜੇ ਨੇੜੇ ਹੋਵੇ ਤਾਂ ਬੰਦਾ ਤੁਰ ਕੇ ਚਲਾ ਜਾਏ, ਪਰ ਹੁਣ ਅਸੀਂ ਕਿਹੜੇ ਖੂਹ ਵਿਚ ਛਾਲ ਮਾਰੀਏ ?"

ਏਸ ਸੁਰ ਵਿਚ ਸਿਪਾਹੀ ਨੇ ਮਨੇਜਰ ਸਾਹਿਬ ਦੇ ਸਾਹਮਣੇ ਆਪਣਾ ਰੋਣਾ ਰੋਇਆ। ਲੱਗਦਾ ਸੀ, ਉਸ ਦਿਨ ਮਨੇਜਰ ਸਾਹਿਬ ਜ਼ਰੂਰ ਕਿਸੇ ਭਲੇ ਲੋਕ ਦੇ ਮੱਥੇ ਲੱਗ ਕੇ ਆਏ ਹੋਣਗੇ। ਬੜੇ ਅਰਾਮ ਨਾਲ ਸਾਡੀ ਮਜਬੂਰੀ ਬਾਰੇ ਸੋਚਣ ਲੱਗ ਪਏ। ਅਖ਼ੀਰ ਫ਼ਰਮਾਇਆ,

"ਬਜ਼ਾਰ ਮਾਈ ਸੇਵਾਂ ਨੇੜੇ ਈ ਐ। ਤੁਸੀਂ ਓਥੇ ਘੜੀਆਂ ਵਾਲੇ ਸ. ਅਮਰੀਕ ਸਿੰਘ ਦੀ ਦੁਕਾਨ ਉੱਤੇ ਜਾਇਓ, ਉਹ ਤੁਹਾਨੂੰ ਟਿਕਟਾਂ ਲੈ ਦੇਣਗੇ।"

ਸਾਡੇ ਸਾਹ ਵਿਚ ਸਾਹ ਆਏ। ਅਸੀਂ ਲੰਗਰ ਵਿੱਚੋਂ ਬਿਹੇ ਪਰਸ਼ਾਦੇ (ਜਿਨ੍ਹਾਂ ਨੂੰ ਲਾਂਗਰੀ 'ਮਿੱਠੇ ਪਰਸ਼ਾਦੇ' ਦੱਸਦੇ ਸਨ) ਛਕ ਕੇ, ਪੁੱਛਦੇ-ਪੁਛਾਉਂਦੇ, ਸ. ਅਮਰੀਕ ਸਿੰਘ ਦੀ ਦੁਕਾਨ ਉੱਤੇ ਜਾ ਪਹੁੰਚੇ। ਆਪਣੀ ਵਿਥਿਆ, ਪਤਾ ਨਹੀਂ ਕਿੰਨਵੀਂ ਵਾਰੀ, ਓਥੇ ਵੀ ਦੁਹਰਾਈ। ਉਨ੍ਹਾਂ ਨੂੰ ਇਹ ਵੀ ਦੱਸਿਆ ਕਿ ਉਨ੍ਹਾਂ ਦਾ ਪਤਾ ਮਨੇਜਰ ਸਾਹਿਬ ਨੇ ਦਿੱਤਾ ਸੀ।

ਅਮਰੀਕ ਸਿੰਘ ਹੁਰਾਂ ਕਾਫ਼ੀ ਸਾਰੇ ਸਵਾਲ ਕਰ ਕਰ ਕੇ ਆਪਣੀ ਤਸੱਲੀ ਕਰ ਲਈ ਕਿ ਅਸੀਂ ਉਚੱਕੇ ਨਹੀਂ ਤੇ ਸੱਚ-ਮੁੱਚ ਜੇਬ-ਕੁਤਰਿਆਂ ਦਾ ਸ਼ਿਕਾਰ ਬਣੇ ਹਾਂ।

ਸਾਨੂੰ ਦਿੱਸ ਪਿਆ ਕਿ ਉਨ੍ਹਾਂ ਦੇ ਮਨ ਵਿਚ ਮਿਹਰ ਦਾ ਵਾਸ ਹੋ ਗਿਆ ਹੈ। ਉਨ੍ਹਾਂ ਨੇ ਹਮਦਰਦੀ ਜਤਾਈ, ਹਰਿਮੰਦਰ ਵਰਗੇ ਪਵਿੱਤਰ ਅਸਥਾਨ ਵਿਚ ਇਸ ਤਰ੍ਹਾਂ ਦੇ ਕੁਕਰਮ ਕਰਨ ਵਾਲੇ ਬੇਮੁਖਾਂ ਨੂੰ ਲਾਅਨਤਾਂ ਪਾਈਆਂ ਤੇ ਸਾਨੂੰ ਸਲਾਹ ਦਿੱਤੀ,

"ਤੁਸੀਂ ਮੇਰੇ ਪਾਸੋਂ ਇਕ ਰੁਪਈਆ ਲੈ ਜਾਓ। ਅੱਵਲ ਤਾਂ ਸਰਾਂ ਵਾਲਿਆਂ ਕੋਲ ਦੂਜੀ ਚਾਬੀ ਹੁੰਦੀ ਏ, ਉਹ ਤੁਹਾਡਾ ਸਾਮਾਨ ਅੰਦਰੋਂ ਕੱਢ ਦੇਣਗੇ ਪਰ ਜੇ ਗਵਾਚੀ ਚਾਬੀ ਦੇ ਪੈਸੇ ਮੰਗਣ ਤਾਂ ਇਹ ਇਕ ਰੁਪਈਆ ਉਨ੍ਹਾਂ ਦੀ ਤਲੀ 'ਤੇ ਧਰ ਦੇਣਾ, ਪਰ ਸਰਾਂ ਵਿਚ ਜਾਣ ਤੋਂ ਪਹਿਲਾਂ ਤੁਸੀਂ ਜਾਇਓ ਲੰਗਰ ਵਿਚ। ਆਪ ਰੱਜ ਕੇ ਪਰਸ਼ਾਦਾ ਛਕ ਲਿਓ ਤੇ ਰਾਹ ਵਾਸਤੇ ਪੰਜ ਸੱਤ ਰੋਟੀਆਂ ਉਨ੍ਹਾਂ ਪਾਸੋਂ ਲੈ ਲਿਓ। ਸਫ਼ਰ ਲੰਮਾ ਹੈ ਤੇ ਪੈਸਾ ਕੋਲ ਹੋਣਾ ਨਹੀਂ, ਏਸ ਲਈ ਢਿੱਡ ਨੂੰ ਝੁਲਕਾ ਦੇਣ ਜੋਗੇ ਤਾਂ ਹੋ ਜਾਓਗੇ। ਬੱਚਾ ਤੁਹਾਡੇ ਨਾਲ ਏ, ਏਸ ਦਾ ਵੀ ਖ਼ਿਆਲ ਰੱਖਣਾ ਪੈਣੈ। ਤੁਸੀਂ ਹੋ ਆਓ। ਓਨੀ ਦੇਰ ਇਹ ਬੱਚਾ ਮੇਰੇ ਪਾਸ ਬੈਠੈ।"

ਸਿਪਾਹੀ ਇਕ ਰੁਪਈਆ ਲੈ ਕੇ ਚਲਾ ਗਿਆ ਤੇ ਮੈਨੂੰ ਸ. ਅਮਰੀਕ ਸਿੰਘ

ਦੁਕਾਨ ਦੇ ਅੰਦਰ ਪਈ ਇਕ ਕੁਰਸੀ ਉੱਤੇ ਬੈਠਣ ਲਈ ਕਹਿ ਕੇ ਮੇਰੇ ਲਈ ਕਚੌਰੀਆਂ ਦੀ ਇਕ ਪਲੇਟ ਦਾ ਆਰਡਰ ਕਰ ਦਿੱਤਾ।

ਕਚੌਰੀਆਂ ਖਾਂਦਿਆਂ ਮੈਂ ਜ਼ਰੂਰ ਸੋਚਦਾ ਰਿਹਾ ਹੋਵਾਂਗਾ ਕਿ ਦਰਬਾਰ ਸਾਹਿਬ ਵਰਗੀ ਪਵਿੱਤਰ ਥਾਂ ਨੂੰ ਜੇਬ-ਕੁਤਰਿਆਂ ਤੋਂ ਪਾਕ-ਸਾਫ਼ ਕਿਉਂ ਨਹੀਂ ਕੀਤਾ ਜਾਂਦਾ ? ਕਮਾਲ ਦੀ ਗੱਲ ਹੈ ਕਿ ਜੇ ਇਕ ਪਾਸੇ ਚੋਰ ਹੈਨ ਤਾਂ ਦੂਜੇ ਪਾਸੇ ਅਮਰੀਕ ਸਿੰਘ ਵਰਗੇ ਪਰਉਪਕਾਰੀ ਸਾਧ ਵੀ ਹੈਨ ! ਇਹ ਕੈਸੀ ਲੀਲ੍ਹਾ ਹੈ ? ਮੈਂ ਦੁਕਾਨ ਦੇ ਅੰਦਰੋਂ ਲਗਾਤਾਰ ਸਰਦਾਰ ਅਮਰੀਕ ਸਿੰਘ ਦੇ ਹੁਲੀਏ ਨੂੰ ਚਿਤਾਰਦਾ ਤੇ ਨਮਸਕਾਰਦਾ ਰਿਹਾ। ਮੈਨੂੰ ਉਹ ਬੰਦਾ ਦੇਵਤਾ ਲੱਗਦਾ ਰਿਹਾ ਹੋਵੇਗਾ। ਇਹ ਵੀ ਜ਼ਰੂਰ ਸੋਚਿਆ ਹੋਏਗਾ ਕਿ ਜੇ ਇਹ ਭਲਾ ਲੋਕ ਸਾਡੀ ਬਾਂਹ ਨਾ ਫੜਦਾ ਤਾਂ ਅਸੀਂ ਰੁਹਤਕ ਕਿਵੇਂ ਪਹੁੰਚਦੇ ? ਮੈਨੂੰ ਇਹ ਦੱਸਣ ਵਿਚ ਸੰਗ ਨਹੀਂ ਕਿ ਮੈਨੂੰ ਕਚੌਰੀਆਂ ਬਹੁਤ ਸੁਆਦ ਲੱਗੀਆਂ, ਬਲਕਿ ਮੇਰੇ ਮਨ ਵਿਚ ਅੰਬਰਸਰ ਦਾ ਕਚੌਰੀ ਨਾਲ ਅਟੁੱਟ ਰਿਸ਼ਤਾ ਜੁੜ ਗਿਆ।

ਕੋਈ ਗਾਹਕ ਆਉਂਦਾ ਤਾਂ ਅਮਰੀਕ ਸਿੰਘ ਹੁਰੀ ਉਸ ਨੂੰ ਭੁਗਤਾਉਣ ਵੱਲ ਲੱਗ ਜਾਂਦੇ, ਪਰ ਜਿਉਂ ਹੀ ਵਿਹਲ ਹੁੰਦੀ, ਉਹ ਮੇਰੇ ਨਾਲ ਵਾਰਤਾਲਾਪ ਸ਼ੁਰੂ ਕਰ ਲੈਂਦੇ। ਏਸ ਪਰਉਪਕਾਰੀ ਸਿੱਖ ਨੇ ਦਰਬਾਰ ਸਾਹਿਬ ਦੇ ਜੇਬ-ਕੁਤਰਿਆਂ ਦੇ ਸ਼ਿਕਾਰ ਬਣੇ ਮਜਬੂਰ ਬੰਦਿਆਂ ਦੀ ਸਹਾਇਤਾ ਲਈ, ਇਕ ਸਭਾ ਬਣਾਈ ਹੋਈ ਸੀ। ਅਸਲ ਵਿਚ, ਸਭਾ ਦਾ ਤਾਂ ਐਵੇਂ ਨਾਂ ਹੀ ਸੀ, ਉਹ ਆਪ ਹੀ ਸੀ ਪੂਰੀ ਦੀ ਪੂਰੀ ਸਭਾ। ਮੇਰਾ ਯਕੀਨ ਹੈ ਕਿ ਉਹ ਪਰਉਪਕਾਰੀ ਮਨੁੱਖ ਜਿਹੜੀ ਮਾਇਕ ਮਦਦ ਕਰਦਾ ਸੀ, ਆਪਣੇ ਪੱਲਿਓਂ ਹੀ ਕਰਦਾ ਸੀ। ਧੰਨ ਸੀ ਉਸ ਦੀ ਕਮਾਈ !

ਇਸ ਗੁਰੂ ਦੇ ਪਿਆਰੇ ਨੇ ਸਾਨੂੰ ਅੰਮ੍ਰਿਤਸਰ ਤੋਂ ਰੁਹਤਕ ਦੀਆਂ ਦੋ ਟਿਕਟਾਂ ਘੰਟਾ ਘਰ ਦੇ ਟਿਕਟ ਘਰ ਤੋਂ ਲੈ ਦਿੱਤੀਆਂ ਤੇ ਦੋ ਰੁਪੈ ਨਕਦ ਵੀ ਸਿਪਾਹੀ ਦੇ ਹੱਥ ਫੜਾਏ, ਰਾਹ ਦੇ ਖ਼ਰਚ ਵਾਸਤੇ।

ਫ਼ਾਰਸੀ ਦੀ ਕਹਾਵਤ ਹੈ :

ਚੂ ਕੁਫ਼ ਅਜ਼ ਕਾਅਬਾ ਬਰ ਖ਼ੇਜ਼ਦ, ਕੁਜਾ ਮਾਨਦ ਮੁਸਲਮਾਨੀ ?

ਅਰਥਾਤ, ਜੇ ਇਸਲਾਮ ਦੇ ਸਭ ਤੋਂ ਪਵਿੱਤਰ ਧਰਮ-ਅਸਥਾਨ, 'ਕਾਅਬੇ' ਵਿੱਚੋਂ ਹੀ ਕੁਫ਼ਰ ਉੱਠ ਖੜਾ ਹੋਵੇ ਤਾਂ ਵਿਚਾਰਾ 'ਇਸਲਾਮ' ਕਿੱਥੇ ਸਿਰ ਲੁਕਾਵੇਗਾ ?

ਅੱਗੇ ਸਿੱਖੀ ਦੇ ਕੇਂਦਰਾਂ ਵਿਚ ਜੇਬ-ਕੁਤਰੇ ਥੋੜੇ ਸਨ ਕਿ ਬਹੁਤੇ, ਰੱਬ ਜਾਣੇ, ਪਰ ਹੁਣ ਕੇਂਦਰੀ ਧਰਮ-ਅਸਥਾਨਾਂ ਦੇ ਮਹਾ ਸਿਆਸੀ ਪ੍ਰਬੰਧਕਾਂ ਤੋਂ ਡਰ ਕੇ ਸਿਰ ਲੁਕਾਉਣ ਲਈ ਥਾਂ ਲੱਭਦੀ ਫਿਰਦੀ 'ਸਿੱਖੀ' ਨੂੰ ਠਾਹਰ ਦੇਣ ਵਾਲਾ ਕੋਈ ਅਮਰੀਕ ਸਿੰਘ ਵਰਗਾ ਪਰਉਪਕਾਰੀ ਲੱਭ ਵੀ ਸਕੇਗਾ ਕਿ ਨਹੀਂ ?

ਜਦੋਂ ਮੇਰਾ ਵਿਆਹ ਹੋਇਆ, ਓਦੋਂ ਅਜੇ ਸਰਦਾਰ ਅਮਰੀਕ ਸਿੰਘ, ਆਪਣੀ ਘੜੀਆਂ ਦੀ ਦੁਕਾਨ ਸਮੇਤ, ਕਾਇਮ ਸੀ। ਵਿਆਹ ਤੋਂ ਪਹਿਲਾਂ, ਬੇਬੇ ਜੀ ਤੇ ਮੈਂ, ਨਰਿੰਦਰ ਨੂੰ ਨਾਲ ਲੈ ਕੇ, ਉਸ ਲਈ ਘੜੀ ਲੈਣ ਨਿਕਲੇ ਤਾਂ ਮੈਂ ਉਨ੍ਹਾਂ ਨੂੰ ਏਸੇ ਦੁਕਾਨ ਉੱਤੇ ਲਿਆਇਆ ਸਾਂ ਤੇ ਏਥੋਂ ਹੀ ਅਸੀਂ ਘੜੀ ਖ਼ਰੀਦੀ ਸੀ। ਓਦੋਂ ਮੈਂ ਸਰਦਾਰ ਅਮਰੀਕ ਸਿੰਘ ਨੂੰ ਆਪਣੇ ਨਾਲ ਵਾਪਰੀ ਸਾਰੀ ਵਾਰਤਾ ਸੁਣਾਈ ਤਾਂ ਉਹ ਮੁਸਕਰਾ ਕੇ ਬੋਲੇ,

"ਸਰਦਾਰ ਜੀ ! ਜੋ ਓਦੋਂ ਗੁਰੂ ਨੇ ਕਰਾਇਆ ਹੋਵੇਗਾ, ਮੇਰੇ ਪਾਸੋਂ ਹੋ ਗਿਆ ਹੋਵੇਗਾ, ਮੈਂ ਵਿਚਾਰਾ ਕੌਣ ਹੁੰਨਾਂ ਕਿਸੇ ਦਾ ਕੁੱਝ ਸਵਾਰਨ ਵਾਲਾ ?"

# ਕੁਆਰ ਮੰਡੀ

ਮੇਰੀਆਂ ਰੁਹਤਕ ਦੀਆਂ ਯਾਦਾਂ ਵਿਚ 'ਮੋਹਣੀ' ਦਾ ਪਾਤਰ ਕਿੱਲੇ ਵਾਂਗ ਠੁੱਕਿਆ ਪਿਆ ਹੈ। ਉਹ ਜੇਲ੍ਹ ਦੇ ਡਿਪਟੀ ਸਾਹਿਬ, ਲਾਲਾ ਪਿੰਡੀ ਦਾਸ ਜੀ ਦੀ ਘਰ ਵਾਲੀ, 'ਬੀਬੀ ਜੀ' ਦਾ ਭਰਾ ਸੀ ਤੇ, ਭੈਣ ਵਾਂਗ ਹੀ, ਮਧਰਾ ਸੀ ਪਰ ਇਸ ਦੇ ਉਲਟ, ਮੋਹਣੀ ਦੇ ਸਾਰੇ ਢਾਂਚੇ ਕੀ ਕੋਈ ਹੱਡੀ, ਕੱਜਣੇ ਮਾਸ ਦੀ ਘਾਟ ਦੀ ਸ਼ਿਕਾਇਤ ਨਹੀਂ ਸੀ ਕਰ ਸਕਦੀ। ਉਂਜ ਤਾਂ ਉਸ ਦੀ ਖੁਸਰਾ-ਤੋਰ ਹੀ ਉਸ ਨੂੰ ਸਾਰੀ ਜੇਲ੍ਹ ਦੇ ਅੰਦਰਲੇ ਤੇ ਬਾਹਰਲੇ ਬੰਦਿਆਂ ਤੋਂ ਨਿਖੇੜਨ ਲਈ ਕਾਫ਼ੀ ਸੀ, ਪਰ ਉਸ ਦੇ ਸੰਘ ਦੇ ਥੱਲੇ ਨੂੰ ਖੁਰਚ ਕੇ ਨਿਕਲਦੀ ਉਸ ਦੀ ਮੋਟੀ ਘਿਘਿਆਈ ਅਵਾਜ਼, ਉਸ ਨੂੰ ਹਰ ਪ੍ਰਾਣੀ ਤੋਂ ਵੱਖਰਿਆ ਦੇਂਦੀ ਸੀ। ਦਿਨ ਵੇਲੇ ਉਸ ਦਾ ਚਿਹਰਾ ਸਪਾਟ, ਨਿਰਭਾਵ, ਇੱਕੋ ਅਹਿੱਲ ਮੁਦਰਾ ਵਿਚ ਇਸਥਿਤ ਰਹਿੰਦਾ। ਸਿਆਲ ਵਿਚ ਉਹ ਆਪਣੀ ਭੈਣ ਦੀ ਕੋਠੀ ਦੇ ਵਿਹੜੇ ਵਿਚ ਪਈ ਕਿਸੇ ਮੰਜੀ ਉੱਤੇ ਨਿਢਾਲ ਪਿਆ ਰਹਿੰਦਾ ਤੇ ਹੁਨਾਲ ਵਿਚ ਚਿਕਾਂ ਵਾਲੇ ਕਿਸੇ ਕਮਰੇ ਵਿਚ ਪਿਆ ਉਂਘਲਾਉਂਦਾ ਰਹਿੰਦਾ। ਪਰ ਏਸ ਜਿੱਲ੍ਹੀ ਜਿਹੀ ਲੋਥ ਵਿਚ ਜਾਨ ਪੈ ਜਾਂਦੀ ਹੁਨਾਲ ਵਿਚ, ਖਾਓ-ਪੀਓ ਤੋਂ ਪਿੱਛੋਂ, ਜਦੋਂ ਕੋਠੀ ਦੇ ਬਾਹਰ, ਖੁੱਲ੍ਹੇ ਲਾਂਘੇ ਵਿਚ ਡੱਠੀ ਉਸ ਦੀ ਅਲਾਣੀ ਮੰਜੀ ਦੁਆਲੇ, ਇਕ ਪਾਸੇ ਉਸ ਦੇ ਭਣੇਵਿਆਂ ਪ੍ਰੇਮ ਤੇ ਓਮੀ ਅਤੇ ਉਸ ਦੀ ਭਣੇਵੀਂ ਕ੍ਰਿਸ਼ਨਾ ਦੀਆਂ ਮੰਜੀਆਂ ਤੇ ਦੂਜੇ ਪਾਸੇ ਮੇਰੀ ਤੇ ਕੁਲਵੰਤ ਦੀ ਸਾਂਝੀ ਤੇ ਭੈਣ ਦਲੀਪ ਦੀ ਵੱਖਰੀ ਛੋਟੀ ਮੰਜੀ ਦਾ ਘੇਰਾ ਪੈ ਜਾਂਦਾ। ਬੱਚੇ, ਕੰਨ-ਰੂਪ ਹੋ ਕੇ, ਉਸ ਤੋਂ ਕਹਾਣੀਆਂ ਸੁਣਦੇ, ਜਿਨ੍ਹਾਂ ਦਾ ਅਖੁੱਟ ਭੰਡਾਰ ਸੀ, ਉਸ ਦੇ ਦਿਮਾਗ਼ ਵਿਚ ਲੱਗੇ ਕੰਪਿਊਟਰੀ ਚੇਤੇ ਵਿਚ। ਉਸ ਦੀਆਂ ਕਹਾਣੀਆਂ ਹੁੰਦੀਆਂ ਦੇਵੀ-ਦੇਵਤਿਆਂ ਦੀਆਂ; ਭੈਭੀਤ ਕਰਨ ਵਾਲੇ ਦਿਉਆਂ ਦੀਆਂ; ਜਿਨ੍ਹਾਂ ਨੇ ਪਰੀਆਂ ਡੱਕੀਆਂ ਹੁੰਦੀਆਂ ਸਨ ਤੇ ਜਿਨ੍ਹਾਂ ਨੂੰ ਆਪਣੀਆਂ ਜਾਨਾਂ ਗੰਭੀਰ ਖ਼ਤਰਿਆਂ ਵਿਚ ਪਾ ਕੇ ਅਜ਼ਾਦ ਕਰਾਉਂਦੇ ਸਨ ਨੌਜਵਾਨ ਸ਼ਹਿਜ਼ਾਦੇ; ਕਹਾਣੀਆਂ ਹੁੰਦੀਆਂ ਪੰਜ ਫੂਲਾਂ ਰਾਣੀਆਂ ਦੀਆਂ, ਰੂਪ-ਬਸੰਤ ਦੀਆਂ, ਪੂਰਨ ਭਗਤ ਦੀਆਂ ਤੇ ਰਸਾਲੂ ਦੀਆਂ; ਕਹਾਣੀਆਂ ਪੰਛੀਆਂ, ਜਨੌਰਾਂ, ਨਾਗਾਂ, ਨਦੀਆਂ-ਪਹਾੜਾਂ, ਬੂਟਿਆਂ-ਬਿਰਛਾਂ ਦੀਆਂ, ਤੀਰਾਂ-ਤਲਵਾਰਾਂ ਅਤੇ ਹਨੇਰੀਆਂ ਤੇ ਤੂਫ਼ਾਨਾਂ ਦੀਆਂ। ਉਸ ਦੇ ਕਥਾ-ਭੰਡਾਰ ਵਿਚ ਇਕ ਹੋਰ ਵੰਨਗੀ ਦੀਆਂ ਵੀ ਬੜੀਆਂ ਕਹਾਣੀਆਂ ਸਨ, ਜਿਨ੍ਹਾਂ ਵਿਚ ਫਸੇ ਹੋਏ ਮੁੱਖ-ਪਾਤਰ ਨੂੰ, ਆਪਣੀ ਰਿਹਾਈ ਲਈ ਕੁੱਝ ਅੜਾਉਣੀਆਂ ਹੱਲ ਕਰਨੀਆਂ ਪੈਂਦੀਆਂ ਸਨ ਜਾਂ ਛੰਦ-ਪੂਰਤੀ ਕਰਨੀ ਪੈਂਦੀ ਸੀ। ਬਾਰਾਂ ਮਹੀਨੇ ਤੀਹ ਦਿਨ, ਹਰ ਕਿਸੇ ਨਾਲ ਬੋਲ ਸਾਂਝੇ ਕਰਨ ਵੇਲੇ, ਉਸ ਦੇ ਸੰਘ ਵਿੱਚੋਂ ਉਹੀ ਘਿਘਿਆਈ ਅਵਾਜ਼ ਨਿਕਲਦੀ, ਜਿਸ ਵਿਚ ਉੱਕਾ ਕੋਈ ਉਤਾਰ-ਚੜ੍ਹਾ ਨਹੀਂ ਸੀ ਹੁੰਦਾ। ਨੌਂ ਦੇ ਨੌਂ ਰਸਾਂ ਦੇ ਉੱਤਰ ਵਿਚ ਉਸ ਦਾ ਘਿਘਿਆਉਣਾ ਬਿਲਕੁਲ ਇਕਸਾਰ ਰਹਿੰਦਾ

ਪਰ ਅਜੀਬ ਗੱਲ ਸੀ ਕਿ ਰਾਤ ਵੇਲੇ ਜਦੋਂ ਉਹ ਆਪਣੇ ਬਾਲ-ਸਰੋਤਿਆਂ ਨੂੰ ਕਹਾਣੀ ਸੁਣਾ ਰਿਹਾ ਹੁੰਦਾ ਤਾਂ ਉਸ ਦੀ ਅਵਾਜ਼ ਵਿਚ, ਚੱਲ ਰਹੇ ਪ੍ਰਸੰਗ ਅਨੁਸਾਰ, ਲਚਕ ਆ ਜਾਂਦੀ। ਸ਼ਹਿਜ਼ਾਦੇ ਨੂੰ ਸੰਘਣੇ ਨਿਰਜਨ ਜੰਗਲ ਵਿਚ ਸ਼ੇਰ ਦਾ ਸਾਹਮਣਾ ਕਰਨਾ ਪੈ ਜਾਂਦਾ ਤਾਂ ਆਪਣੀ ਗਿੱਚੀ ਉੱਚੀ ਕਰ ਕੇ ਢਿੱਡ ਭਾਰ ਲੇਟਿਆ ਹੋਇਆ ਮੋਹਣੀ, ਮੰਜੀ ਉੱਤੇ ਉੱਠ ਕੇ ਬਹਿ ਜਾਂਦਾ ਤੇ ਉਸ ਦੀ ਘਿਘਿਆਈ ਅਵਾਜ਼ ਉੱਚੀ ਧਾੜ ਬਣ ਕੇ ਉਸ ਦੇ ਮੂੰਹ ਵਿੱਚੋਂ ਨਿਕਲਦੀ, ਪਰ ਦੇਉ ਨੂੰ ਪਛਾੜ ਕੇ ਜਦੋਂ ਸ਼ਹਿਜ਼ਾਦਾ, ਸ਼ਹਿਜ਼ਾਦੀ ਦਾ ਨਾਂ ਲੈ ਕੇ ਉਸ ਨੂੰ ਬੁਲਾਉਂਦਾ, ਤਾਂ ਉਸ ਦੀ ਅਵਾਜ਼ ਇਕਦਮ ਪਿਘਲ ਕੇ ਕੋਮਲ ਹੋ ਜਾਂਦੀ। ਕਹਾਣੀ ਸੁਣਾਉਣ ਵਿਚ ਉਹ ਪੇਸ਼ਾਵਰ ਕਿੱਸਾਗੋਆਂ ਤੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ, ਬੱਸ ਫ਼ਰਕ ਏਨਾ ਹੀ ਸੀ ਕਿ ਕਿੱਸਾਗੋ ਛੰਦਬੱਧ ਤੇ ਛੰਦ-ਰਹਿਤ ਦੁਹਾਂ ਤਰ੍ਹਾਂ ਦੀ ਵਾਰਤਾ ਨਾਲ ਪਿੜ ਨੂੰ ਕੀਲੀ ਰੱਖਦਾ ਸੀ ਪਰ ਮੋਹਣੀ ਛੰਦ ਦੀ ਮਦਦ ਲਏ ਬਿਨਾਂ ਹੀ ਆਪਣੀ ਵਾਰਤਾ ਨੂੰ ਏਨਾ ਜਾਨਦਾਰ ਬਣਾ ਦੇਂਦਾ ਕਿ ਸਾਡੇ ਵਿੱਚੋਂ ਕਿਸੇ ਦੀ ਮਜਾਲ ਨਹੀਂ ਸੀ ਹੁੰਦੀ ਕਿ ਅੱਖ ਵੀ ਝਪਕ ਜਾਏ। ਕਹਾਣੀ-ਸਮਾਗਮ ਨੂੰ ਅਸੀਂ ਸਾਰਾ ਸਾਰਾ ਦਿਨ ਬੜੇ ਚਾਅ ਨਾਲ ਉਡੀਕਦੇ ਤੇ ਜਿਉਂ ਹੀ ਮੋਹਣੀ ਰੋਟੀ-ਪਾਣੀ ਤੋਂ ਵਿਹਲਾ ਹੋ ਕੇ ਆਪਣੀ ਮੰਜੀ ਚੁੱਕੀ ਬਾਹਰ ਨਿਕਲਦਾ, ਅਸੀਂ ਉਸ ਦਾ ਦੂਰੋਂ ਹੀ 'ਕਹਾਣੀ, ਕਹਾਣੀ' ਕਹਿ ਕੇ ਸੁਆਗਤ ਕਰਨਾ ਸ਼ੁਰੂ ਕਰ ਦੇਂਦੇ। ਕਿੰਨੀ ਪਿਆਰੀ ਲੱਗਿਆ ਕਰਦੀ ਸੀ, ਏਸ ਵਿਹਲੜ ਮਲੰਗ ਦੀ ਸੰਗਤ! ਮੈਂ ਕਈ ਵਾਰੀ ਸੋਚਦਾ ਹਾਂ ਕਿ ਮੇਰੇ ਅੰਦਰ ਕਥਾ-ਵਾਰਤਾ ਜਾਂ ਕਲਪਨਾ ਦੇ ਜੇ ਕੋਈ ਅੰਸ਼ ਮੌਜੂਦ ਹਨ ਤਾਂ ਬਿਲਾ-ਸ਼ੱਕ ਉਨ੍ਹਾਂ ਦਾ ਬਹੁਤ ਸਾਰਾ ਭਾਗ ਮੋਹਣੀ ਦੀ ਦੇਣ ਹੋਵੇਗਾ। ਇਸੇ ਤਰ੍ਹਾਂ, ਉਸ ਦੀਆਂ ਜਿਨ੍ਹਾਂ ਕਹਾਣੀਆਂ ਵਿਚ ਨਾਇਕ ਨੂੰ ਅੜਾਉਣੀਆਂ ਹੱਲ ਕਰਨੀਆਂ ਪੈਂਦੀਆਂ ਸਨ, ਉਹ ਬੁੱਧੀ ਨੂੰ ਕੁੱਝ ਨਾ ਕੁੱਝ ਤਿਖੇਰਾ ਕਰਨ ਵਿਚ ਜ਼ਰੂਰ ਸਹਾਈ ਹੋਈਆਂ ਹੋਣਗੀਆਂ। ਕੁੱਝ ਵੀ ਹੋਵੇ, ਸਾਡੇ ਛਿਆਂ ਲਈ ਉਹ ਬੜਾ ਪਿਆਰਾ ਜੀਉੜਾ ਸੀ। ਬਾਊ ਪਿੰਡੀ ਦਾਸ ਤੇ ਤਿੰਨੇ ਬੱਚੇ ਉਸ ਨੂੰ 'ਮਾਮਾ ਮੋਹਨ' ਬੁਲਾਉਂਦੇ ਸਨ ਪਰ ਸਾਡੇ ਤਿੰਨਾਂ ਲਈ ਉਹ 'ਮੋਹਣੀ' ਹੁੰਦਾ ਸੀ।

ਛਿਆਂ ਵਿੱਚੋਂ ਮੈਂ ਸਭ ਤੋਂ ਵੱਡਾ ਸਾਂ। ਸ਼ਾਇਦ ਸੱਤਵੀਂ ਵਿਚ ਪੜ੍ਹਦਾ ਸਾਂ। ਇਕ ਦਿਨ ਮੈਨੂੰ ਬੀਜੀ ਨੇ ਰੋਟੀ ਖਵਾਉਂਦਿਆਂ ਖ਼ਬਰ ਸੁਣਾਈ ਕਿ ਮੋਹਣੀ ਦੇ ਵਿਆਹ ਦੀ ਗੱਲ ਚੱਲ ਰਹੀ ਹੈ ਤੇ ਸ਼ੈਤ ਤੈਨੂੰ ਵੀ ਉਸ ਦੇ ਨਾਲ ਦਿੱਲੀ ਜਾਣਾ ਪਵੇ।

"ਜੰਞ ਦਿੱਲੀ ਜਾਏਗੀ"? ਮੈਂ ਪੁੱਛਿਆ।

"ਕਾਕਾ, ਜੰਞ ਨੇ ਨਹੀਂ ਜਾਣਾ, ਮੋਹਣੀ ਕੱਲਾ ਜਾਏਗਾ ਜਾਂ ਸ਼ੈਤ ਤੈਨੂੰ ਉਸ ਦੇ ਨਾਲ ਜਾਣਾ ਪਵੇ।" ਬੀਜੀ ਨੇ ਦੱਸਿਆ।

ਮੈਂ ਹੈਰਾਨ ਸਾਂ ਕਿ ਇਹ ਕਿਸ ਤਰ੍ਹਾਂ ਦਾ ਵਿਆਹ ਹੋਵੇਗਾ, ਜਿਸ ਵਿਚ ਇਕ ਅੱਲੜ੍ਹ ਮੁੰਡਾ ਪੂਰੀ ਜੰਞ ਦੀ ਥਾਂ ਧੇਤਿਆਂ ਦੇ ਬੂਹੇ ਉੱਤੇ ਜਾ ਢੁੱਕੇਗਾ!

"ਬੇਟਾ", ਬੀਜੀ ਮੇਰੀ ਹੈਰਾਨੀ ਤਾੜ ਕੇ ਬੋਲੇ, "ਪਹਿਲਾਂ ਤਾਂ ਕੁੜੀ ਪਸੰਦ ਕਰਨ ਦੀ ਗੱਲ ਐ। ਜੇ ਪਸੰਦ ਆ ਗਈ ਤਾਂ ਲੈ ਆਇਓ, ਨਹੀਂ ਤਾਂ ਮੁੜ ਆਇਓ।"

ਜਦੋਂ ਫੇਰ ਵੀ ਮੈਨੂੰ ਸਾਰੀ ਗੱਲ ਦੀ ਸਮਝ ਨਾ ਪਈ ਤਾਂ ਬੀਜੀ ਨੇ ਘੁੰਡੀ ਖੋਲ੍ਹੀ, "ਕਾਕਾ ਜੀ! ਇਕ ਯਤੀਮਖ਼ਾਨੇ ਵਿੱਚੋਂ ਚਿੱਠੀ ਆਈ ਐ। ਜੇ ਮੋਹਣੀ ਨੂੰ ਕੁੜੀ ਚੰਗੀ ਲੱਗੀ ਤਾਂ ਤੁਹਾਡੇ ਨਾਲ ਈ ਤੋਰ ਦੇਣਗੇ। ਜੇ ਪਸੰਦ ਨਾ ਆਈ ਤਾਂ 'ਹੱਥ ਪੁਰਾਣੇ ਖੌਸੜੇ,

ਬਸੰਤੇ ਹੁਰੀ ਆਏ', ਚੁੱਪ ਕਰ ਕੇ ਵਾਪਸ ਆ ਜਾਇਓ। ਅਜੇ ਤਾਂ ਪੱਕਾ ਨਹੀਂ ਪਰ ਮੈਨੂੰ ਲੱਗਦੈ, ਤੈਨੂੰ ਮੋਹਣੀ ਦੇ ਨਾਲ ਜਾਣਾ ਈ ਪੈਣੈ।"

ਮੈਂ ਇਕ ਗੱਲੋਂ ਤਾਂ ਖ਼ੁਸ਼ ਸਾਂ ਕਿ ਦਿੱਲੀ ਵੇਖਣ ਦਾ ਮੌਕਾ ਬਣ ਰਿਹਾ ਸੀ, ਪਰ ਨਾਲ ਹੀ ਫ਼ਿਕਰ ਜਿਹਾ ਵੀ ਲੱਗ ਗਿਆ ਕਿ ਜਿਨ੍ਹਾਂ ਭਾਣੇ ਮੈਂ ਆਪਣੇ ਨਾਲੋਂ ਦੂਣੀ ਤੋਂ ਵੀ ਵੱਧ ਉਮਰ ਦੇ ਬੰਦੇ ਦੀ ਜੀਵਨ-ਸਾਥਣ ਚੁਣਨ ਦੀ ਯੋਗਤਾ ਤੇ ਸਿਆਣਪ ਦਾ ਪੁੰਜ ਬਣਿਆ ਹੋਇਆ ਸਾਂ, ਕੀ ਸੱਚੀ-ਮੁੱਚੀ ਮੈਂ ਉਨ੍ਹਾਂ ਦੇ ਇਤਬਾਰ ਉੱਤੇ ਪੂਰਾ ਉਤਰ ਸਕਾਂਗਾ ? ਮੇਰੀ ਅਜੇ ਮੁੱਛ ਨਹੀਂ ਸੀ ਫੁੱਟੀ ਤੇ ਮੈਂ ਰੋਜ਼ ਰਾਤੀਂ, ਮੋਹਣੀ ਦੀ ਕਹਾਣੀ ਸੁਣਨ ਵੇਲੇ ਆਪਣੇ ਆਪ ਨੂੰ ਹੋਰ ਨਿਆਣਿਆਂ ਵਰਗਾ ਨਿਆਣਾ ਹੀ ਸਮਝਿਆ ਕਰਦਾ ਸਾਂ, ਰਾਤੋ-ਰਾਤ ਨਿਆਣੇ ਤੋਂ ਸਿਆਣਾ ਹੋ ਜਾਣ ਵਾਲੇ ਕਾਇਆ-ਕਲਪ ਦੀ ਪ੍ਰਕਿਰਿਆ ਮੈਂ ਆਪਣੇ ਆਪ ਉੱਪਰ ਵਾਪਰਦੀ ਮਹਿਸੂਸ ਕੀਤੀ। ਬਾਊ ਜੀ ਨੂੰ ਜੇਲ੍ਹ ਦੀਆਂ ਜ਼ਿੰਮੇਵਾਰੀਆਂ ਤੋਂ ਵਿਹਲ ਨਹੀਂ ਸੀ, ਬੀਬੀ ਜੀ ਇਕੱਲੇ ਕਦੀ ਵੀ ਘਰ ਤੋਂ ਬਾਹਰ ਨਹੀਂ ਸਨ ਨਿਕਲੇ, ਸੋ ਉਨ੍ਹਾਂ ਦੇ ਮੋਹਣੀ ਨਾਲ ਜਾਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਮੇਰੇ ਬੀਜੀ ਨੂੰ ਭੇਜਿਆ ਜਾ ਸਕਦਾ ਸੀ, ਪਰ ਪਿੱਛੋਂ ਸਾਡੀ ਤਿੰਨਾਂ ਬੱਚਿਆਂ ਦੀ ਜ਼ਿੰਮੇਵਾਰੀ ਓਟਣ ਲਈ ਕੋਈ ਤਿਆਰ ਨਹੀਂ ਸੀ। ਸੋ ਉਨ੍ਹਾਂ ਦੇ ਨਾਂ ਉੱਤੇ ਵੀ ਲੀਕ ਫਿਰ ਗਈ। ਜੇਲ੍ਹ ਦੇ ਹੋਰ ਕਿਸੇ ਮੁਲਾਜ਼ਮ ਤਕ ਬਾਊ ਜੀ ਜਾਂ ਬੀਬੀ ਜੀ, ਧੂੰ ਵੀ ਨਹੀਂ ਸਨ ਕੱਢਣਾ ਚਾਹੁੰਦੇ। ਉਨ੍ਹਾਂ ਨੂੰ ਡਰ ਸੀ ਕਿ ਵਾਰਡਰ ਗੱਲਾਂ-ਬਣਾਉਣਗੇ ਕਿ ਜੇਲ੍ਹ ਦੇ ਏਡੇ ਵੱਡੇ ਅਫ਼ਸਰ ਦਾ ਸਾਲਾ ਯਤੀਮਖ਼ਾਨੇ ਦੀ ਕੁੜੀ ਵਿਹਾਜਣ ਚੱਲਿਐ। ਸੋ ਲੈ-ਦੇ ਕੇ ਗੁਣਾ ਮੇਰੇ ਉੱਤੇ ਹੀ ਪਿਆ। ਮੈਨੂੰ ਕੁੱਝ ਹਿਦਾਇਤਾਂ ਦੇ ਕੇ ਮੋਹਣੀ ਦਾ ਖ਼ਿਆਲ ਰੱਖਣ ਤੇ ਉਸ ਲਈ ਚੰਗੀ ਕੁੜੀ ਦੀ ਚੋਣ ਕਰਨ ਲਈ ਗੱਡੀ ਉੱਤੇ ਬਿਠਾ ਦਿੱਤਾ ਗਿਆ। ਰਾਹ ਵਿਚ ਅਸੀਂ ਆਪਣੀ ਮੁਹਿੰਮ ਬਾਰੇ ਕਿਸੇ ਨਾਲ ਗੱਲ ਨਹੀਂ ਸੀ ਕਰਨੀ। ਕੁੜੀ ਦਾ ਮੁੱਲ ਪੰਜ ਸੌ ਰੁਪੈ ਸੀ ਤੇ ਇਹ ਰਕਮ ਮੋਹਣੀ ਦੀ ਬੁਨੈਨ ਦੀ ਜੇਬ ਵਿੱਚ ਸਾਂਭ ਕੇ ਉਸ ਦਾ ਮੂੰਹ ਸੀ ਦਿੱਤਾ ਗਿਆ ਸੀ। ਅਣਕਿਆਸੇ ਖ਼ਰਚਿਆਂ ਲਈ ਵੀਹ ਰੁਪਏ ਦੇ ਨੋਟ ਮੇਰੀ ਬੁਨੈਨ ਦੀ ਜੇਬ ਵਿਚ ਖੁੱਲ੍ਹੇ ਰੱਖ ਦਿੱਤੇ ਗਏ ਸਨ। ਯਤੀਮਖ਼ਾਨੇ ਨਾਲ ਲਿਖਾ-ਪੜ੍ਹੀ ਦੀ ਸਾਰੀ ਫ਼ਾਈਲ ਮੈਨੂੰ ਸੌਂਪੀ ਗਈ ਸੀ ਕਿਉਂਕਿ ਮੋਹਣੀ ਤਾਂ 'ਇੱਲ ਦਾ ਨਾਂ ਕੋਕੋ' ਵੀ ਨਹੀਂ ਸੀ ਜਾਣਦਾ।

ਦਿੱਲੀ ਪਹੁੰਚ ਕੇ ਅਸੀਂ ਟਾਂਗਾ ਨਹੀਂ ਸੀ ਲੈਣਾ ਕਿਉਂਕਿ ਫ਼ਤਿਹਪੁਰੀ, ਜਿੱਥੇ ਅਸੀਂ ਪਹੁੰਚਣਾ ਸੀ, ਟੇਸ਼ਨ ਦੇ ਨੇੜੇ ਹੀ ਸੀ। ਅਸੀਂ ਗੱਡੀ ਤੋਂ ਉਤਰ ਕੇ ਪਲੇਟਫ਼ਾਰਮ ਤੋਂ ਬਾਹਰ ਨਿਕਲੇ, ਸਾਮਾਨ ਕੋਈ ਹੈ ਨਹੀਂ ਸੀ। ਭੀੜ ਦਾ ਤਾਂ ਕੋਈ ਅੰਤ ਨਹੀਂ ਸੀ। ਪੁੱਛਦੇ-ਪੁਛਾਉਂਦੇ ਫ਼ਤਿਹਪੁਰੀ ਦੇ ਗਲਿਆਰੇ ਵਿਚ ਜਾ ਵੜੇ। ਪਤੇ ਵਾਲੀ ਚਿੱਠੀ ਮੇਰੇ ਹੱਥ ਵਿਚ ਫੜੀ ਹੋਈ ਸੀ। ਯਤੀਮਖ਼ਾਨੇ ਬਾਰੇ ਕਿਸੇ ਨੂੰ ਕੁੱਝ ਪਤਾ ਨਹੀਂ ਸੀ। ਏਨਾ ਪਤਾ ਸੀ ਕਿ ਅਸੀਂ ਦੂਜੀ ਮੰਜ਼ਿਲ ਉੱਤੇ ਪਹੁੰਚਣਾ ਹੈ। ਅਖ਼ੀਰ ਘੰਟੇ ਕਿ ਡ਼ਬਰੇ ਦੋ ਘੰਟਿਆਂ ਦੀ ਭੁਕਾਈ ਪਿੱਛੋਂ ਅਸੀਂ ਟਿਕਾਣੇ ਉੱਤੇ ਅੱਪੜ ਹੀ ਗਏ। ਫ਼ਤਿਹਪੁਰੀ ਦੇ ਇਲਾਕੇ ਵਿਚ ਸੱਜੇ-ਖੱਬੇ ਕਈ-ਮੰਜ਼ਿਲੀ ਇਮਾਰਤਾਂ ਸਨ। ਦੁਕਾਨਾਂ ਦੇ ਜੰਗਲ ਵਿੱਚੋਂ ਕਿਤੋਂ ਤੰਗ ਹਨੇਰੀਆਂ ਪੌੜੀਆਂ ਉੱਪਰ ਨੂੰ ਚੜ੍ਹਦੀਆਂ ਸਨ। ਬਾਹਰ ਯਤੀਮਖ਼ਾਨੇ ਦਾ ਕੋਈ ਫੱਟਾ ਨਹੀਂ ਸੀ ਲੱਗਾ ਹੋਇਆ। ਏਸ ਪਾਸਿਓਂ ਉੱਪਰਲੀਆਂ ਮੰਜ਼ਿਲਾਂ ਦੇ ਫੱਟੇ ਪੜ੍ਹਦਿਆਂ, ਮੈਂ ਕਈ ਵਾਰੀ ਲੰਘਿਆ ਸਾਂ, ਪਰ ਮੈਨੂੰ ਯਤੀਮਖ਼ਾਨੇ ਦਾ ਫੱਟਾ ਕਿਤੇ ਨਹੀਂ ਸੀ ਦਿੱਸਿਆ। ਸਾਂਝੀਆਂ ਪੌੜੀਆਂ ਨਿਖਸਮੀਆਂ ਪਈਆਂ ਸਨ। ਚੜ੍ਹਨ-ਉਤਰਨ ਵਾਲਾ ਆਪਣੀ ਜ਼ਿੰਮੇਵਾਰੀ ਉੱਤੇ

ਆਪਣੇ ਅੰਦਰ ਦੇ ਚਾਨਣ ਦੀ ਅਗਵਾਈ ਵਿਚ ਹੀ ਚੜ੍ਹ-ਉਤਰ ਸਕਦਾ ਸੀ। ਅਣਛੇੜਿਆ ਕਬਾੜ ਪਿਆ ਪਿਆ ਜੰਮ ਕੇ ਪੌੜੀਆਂ ਦਾ ਉੱਚਾ-ਨੀਵਾਂ ਹਿੱਸਾ ਬਣ ਚੁੱਕਾ ਸੀ ਤੇ ਹਰ ਪੌੜੀ ਉੱਤੇ 'ਜ਼ਰਾ ਬਚ ਕੇ, ਜ਼ਰਾ ਬਚ ਕੇ, ਮੇਰੀ ਜਾਨ!' ਪੁਕਾਰਦਾ ਲੱਗਦਾ ਸੀ। ਦੂਜੀ ਮੰਜ਼ਿਲ ਦੇ ਬੰਦ ਬੂਹੇ ਦੇ ਬਾਹਰ ਇਕ ਚੁੰਨ੍ਹੀ ਜਿਹੀ ਫੱਟੀ ਯਤੀਮਖ਼ਾਨੇ ਦੀ ਭਾਲ ਦੀ ਸਫਲ ਸਮਾਪਤੀ ਦੀ ਖ਼ੁਸ਼ਖ਼ਬਰੀ ਦਾ ਏਲਾਨ ਕਰਦੀ ਜਾਪਦੀ ਸੀ। ਮਾਹੌਲ ਤਾਂ ਸਾਰਾ ਭਾਵੇਂ ਮੁਰਦਖ਼ਾਨੇ ਵਾਲਾ ਸੀ, ਪਰ ਅਸੀਂ ਏਥੇ ਮੋਹਣੀ ਦੇ ਅਨੰਦ-ਕਾਰਜ ਦੇ ਚਿਰੀਂ-ਹੰਢਾਏ ਸੁਫ਼ਨੇ ਵਿਚ ਅਸਲੀਅਤ ਦੀਆਂ ਤੂਤਣੀਆਂ ਵੱਜਦੀਆਂ ਸੁਣਨ ਆਏ ਸਾਂ, ਹਨੇਰੇ ਤੇ ਕਬਾੜ ਦਾ ਸਰਵੇਖਣ ਕਰਨ ਨਹੀਂ। ਗੱਡੀ ਤੋਂ ਉਤਰ ਕੇ ਏਥੇ ਪਹੁੰਚਣ ਤਕ ਮੈਂ ਤੇ ਮੋਹਣੀ ਨੇ ਇਕ ਬੋਲ ਵੀ ਸਾਂਝਾ ਨਹੀਂ ਸੀ ਕੀਤਾ। ਮੈਂ ਡਰਦਿਆਂ ਡਰਦਿਆਂ, ਹੌਲੀ ਹੌਲੀ, ਦਰਵਾਜ਼ਾ ਠਕੋਰਿਆ। ਲੱਗਦਾ ਸੀ, ਅੰਦਰ ਵਾਲੇ ਸਾਡੀ ਉਡੀਕ ਕਰ ਰਹੇ ਸਨ ਕਿਉਂਕਿ ਕੁੰਡਾ ਖੁੱਲ੍ਹਣ ਵਿਚ ਕੋਈ ਦੇਰ ਨਹੀਂ ਸੀ ਲੱਗੀ। ਇਕ ਮੈਲੇ ਕੱਪੜਿਆਂ ਵਾਲੇ ਦਉਸ਼ ਜਿਹੇ ਮੁੱਛਲ ਬੰਦੇ ਨੇ ਦਰਵਾਜ਼ਾ ਖੋਲ੍ਹਿਆ ਤਾਂ ਅੰਦਰੋਂ ਤਮਾਕੂ ਤੇ ਡੱਕੀ ਹੋਈ ਹਵਾ ਦੀ ਬੁੱਸੀ ਦੁਰਗੰਧ ਨੇ ਸਾਡੇ ਉੱਤੇ ਹੱਲਾ ਬੋਲ ਦਿੱਤਾ। ਪੌੜੀਆਂ ਦੇ ਮੁਕਾਬਲੇ ਵਿਚ ਅੰਦਰ ਦਾ ਹਨੇਰਾ, ਫ਼ਤਿਹਪੁਰੀ ਵੱਲ ਖੁੱਲ੍ਹਦੀਆਂ ਮੈਲੀਆਂ ਬੰਦ ਖਿੜਕੀਆਂ ਦੇ ਚਾਨਣ-ਰੋਕੂ ਜਤਨ ਦੇ ਬਾਵਜੂਦ, ਚਾਨਣ ਤੋਂ ਵਾਂਝਾ ਨਾ ਲੱਗਿਆ। ਬਿਨਾਂ ਕੁੱਝ ਬੋਲੇ ਸਾਨੂੰ ਅੰਦਰ ਲੰਘਾ ਕੇ, ਮੁੱਛਲ ਪਹਿਲਵਾਨ ਨੇ, ਦਰਵਾਜ਼ਾ ਢੋ ਕੇ, ਅੰਦਰੋਂ ਚਿਟਕਣੀ ਅੜਾ ਦਿੱਤੀ। ਅੰਦਰ, ਕਮਰੇ ਦੇ ਵਿਚਕਾਰ, ਮੈਲੇ ਵੱਟਦਾਰ ਕੱਪੜੇ ਨਾਲ ਕੱਜਿਆ ਇਕ ਮੇਜ਼ ਪਿਆ ਸੀ, ਜਿਸ ਦੇ ਦੁਆਲੇ ਚਾਰ ਲੱਕੜ ਦੀਆਂ ਸੀਟਾਂ ਵਾਲੀਆਂ ਕੁਰਸੀਆਂ ਡੱਠੀਆਂ ਹੋਈਆਂ ਸਨ। ਮੁੱਛਲ ਨੇ, ਬਿਨਾਂ ਬੋਲਿਆਂ, ਕੁਰਸੀਆਂ ਵੱਲ ਇਸ਼ਾਰਾ ਕਰ ਕੇ ਸਾਨੂੰ ਬੈਠਣ ਦੀ ਦਾਅਵਤ ਦਿੱਤੀ ਤੇ ਆਪ ਇਕ ਲਟਕ ਰਹੇ ਪਰਦੇ ਦੇ ਪਿੱਛੇ ਲੋਪ ਹੋ ਗਿਆ। ਮੈਨੂੰ ਚਾਨਣ ਦੀ ਘਾਟ ਵਾਲੇ ਕੁਚੀਲ ਤੇ ਚਾਰੇ ਪਾਸਿਓਂ ਬੰਦ ਕਮਰੇ ਤੇ ਇਸ ਰਹੱਸਮਈ ਮੁਸ਼ਟੰਡੇ ਦੀ ਗੁੰਗੀ ਚਾਲ-ਢਾਲ ਤੋਂ ਡਰ ਲੱਗਣ ਲੱਗ ਪਿਆ। ਜੇ ਪੈਸੇ ਖੋਹ ਕੇ ਤੇ ਸਾਨੂੰ ਮਾਰ ਕੇ ਕਿਤੇ ਸੁੱਟ ਦੇਣ ਤਾਂ ਸਾਡੇ ਘਰ ਦਿਆਂ ਨੂੰ ਕਿਵੇਂ ਪਤਾ ਲੱਗੇਗਾ ਕਿ ਸਾਡੇ ਨਾਲ ਕੀ ਬੀਤ ਚੁੱਕੀ ਹੈ? ਏਨੇ ਨੂੰ ਮੁੱਛਲ ਇਕ ਲੰਮੀ ਨੜੀ ਵਾਲਾ ਹੁੱਕਾ ਚੁੱਕ ਲਿਆਇਆ, ਜਿਹੜਾ ਉਸ ਨੇ ਇਕ ਕੁਰਸੀ ਦੇ ਕੋਲ ਰੱਖ ਦਿੱਤਾ ਤੇ ਫੇਰ ਬਿਨਾਂ ਕੁੱਝ ਉਭਾਸਰੇ, ਪਰਦੇ ਦੇ ਪਿੱਛੇ ਗ਼ਾਇਬ ਹੋ ਗਿਆ। ਕਮਾਲ ਦਾ ਯਤੀਮਖ਼ਾਨਾ ਸੀ ਕਿ ਅਸੀਂ ਜਦੋਂ ਦੇ ਆਏ ਸਾਂ, ਕਿਸੇ ਪਾਸਿਓਂ ਕੋਈ ਬਿੜਕ ਨਹੀਂ ਸੀ ਸੁਣੀ। ਸਿਵਿਆਂ ਵਾਲੀ ਚੁੱਪ। ਨਿਰੋਲ ਸੁਨੱਤਾ। ਮੇਰਾ ਅੰਦਰ ਕੰਬਣ ਵਾਲਾ ਸੀ ਕਿ ਮੁੱਛਲ ਫੇਰ ਆ ਵੜਿਆ। ਉਸ ਦੇ ਹੱਥ ਵਿਚ ਇਕ ਪਾਣੀ ਦਾ ਗਿਲਾਸ ਸੀ, ਜਿਹੜਾ ਉਸ ਨੇ ਹੁੱਕੇ ਵਾਲੀ ਕੁਰਸੀ ਦੇ ਸਾਹਮਣੇ ਮੇਜ਼ ਉਤੇ ਲਿਆ ਰੱਖਿਆ। ਉਹ ਫੇਰ ਪਰਦੇ ਦੇ ਪਿੱਛੇ ਚਲਾ ਗਿਆ। ਮੇਰਾ ਬਾਲ-ਮਨ ਕਹਿ ਰਿਹਾ ਸੀ ਕਿ ਅਸੀਂ ਪੈਂਡਾ ਕੱਛਦੇ ਵਾਂਢਿਓਂ ਆਏ ਹਾਂ, ਸਾਨੂੰ ਰੋਟੀ ਨਹੀਂ ਸੀ ਪੁੱਛਣੀ ਤਾਂ ਪਾਣੀ ਤਾਂ ਪੁੱਛ ਲੈਂਦੇ। ਏਨੇ ਨੂੰ, ਸਾਡੀ ਪਿੱਠ ਵਾਲੇ ਪਾਸਿਓਂ, ਪਰਦੇ ਦੇ ਪਿੱਛੋਂ, ਇਕ ਕਾਲੇ ਰੰਗ, ਚਤਰ ਅੱਖਾਂ ਅਤੇ ਪਾਨ ਤੇ ਤਮਾਕੂ ਦੇ ਬਰਬਾਦ ਕੀਤੇ ਦੰਦਾਂ ਵਾਲਾ ਬੰਦਾ ਆ ਕੇ ਕੁਰਸੀ ਉੱਤੇ ਡਟ ਗਿਆ। ਉਸ ਨੇ ਇਕ ਚਾਦਰ ਦੀ ਬੁੱਕਲ ਮਾਰੀ ਹੋਈ ਸੀ। ਆਉਂਦੇ ਸਾਰ ਪਹਿਲਾਂ ਉਸ ਨੇ ਪਾਣੀ ਦੇ ਗਿਲਾਸ ਵਿੱਚੋਂ ਦੋ ਘੁੱਟ ਭਰੇ, ਫੇਰ ਹੁੱਕੇ ਦੇ ਦੋ ਕੁ ਕਸ਼ ਲਾ ਕੇ ਹਿੰਦੀ ਵਿਚ ਬੋਲਿਆ, "ਪੂਰੇ ਪੈਸੇ ਲਾਏ ਹੈਂ?

ਮੋਹਣੀ ਨੇ ਸਿਰ ਵੀ ਹਿਲਾਇਆ ਤੇ ਆਪਣੀ ਖ਼ਾਸ ਅਵਾਜ਼ ਵਿਚ ਕਹਿ ਵੀ ਦਿੱਤਾ, "ਜੀ, ਲਿਆਏ ਹਾਂ" ਪਰ ਨਾਲ ਹੀ ਪੁੱਛ ਲਿਆ, "ਯਤੀਮਖ਼ਾਨਾ ਕਿੱਥੇ ਹੈ ?" ਮੋਹਣੀ ਨੂੰ ਹਿੰਦੀ ਬੋਲਣੀ ਨਹੀਂ ਸੀ ਆਉਂਦੀ।

ਚਤਰ ਅੱਖਾਂ ਵਾਲਾ ਭਾਈ ਬੋਲਿਆ,

'ਯਿਹੀ ਤੋ ਹੈ, ਯਤੀਮਖ਼ਾਨਾ। ਅਭੀ ਆਪ ਕੋ ਯਤੀਮ ਲੜਕੀਆਂ ਦਿਖਾਤੇ ਹੈਂ। ਇਨ ਕੇ ਕੱਪੜੇ-ਲੱਤੇ ਕਾ, ਰੋਟੀ-ਪਾਨੀ ਕਾ, ਮਕਾਨ ਕੇ ਕਿਰਾਏ, ਆਦਿ ਕਾ ਸਭ ਖਰਚਾ ਹਮੇਂ ਕਰਨਾ ਪੜਤਾ ਹੈ। ਹਮ ਇਨ ਯਤੀਮ ਲੜਕੀਓਂ ਕਾ ਤੋ ਕੋਈ ਪੈਸਾ ਨਹੀਂ ਲੇਤੇ, ਪਰੰਤੂ ਯਤੀਮਖ਼ਾਨੇ ਕੋ ਚਲਤਾ ਰੱਖਨੇ ਕੇ ਲੀਏ, ਥੋੜੇ ਸੇ ਦਾਮ, ਦਾਨ ਕੇ ਖਾਤੇ ਮੇਂ ਲੇਤੇ ਹੈਂ। ਤੁਮ ਦੇਖੋਗੇ ਯਿਹ ਸਭ ਲੜਕੀਆਂ ਕੰਵਾਰੀ ਹੈਂ, ਜੋਬਨ ਕੇ ਕਿਨਾਰੇ ਪਰ ਪਹੁੰਚੀ ਹੂਈ ਹੈਂ ਔਰ ਸੁੰਦਰ ਹੈਂ। ਘਰ ਕਾ ਸਾਰਾ ਕਾਮ ਚਲਾ ਸਕਤੀ ਹੈਂ। ਜਿਤਨੀ ਰਕਮ ਆਪ ਯਤੀਮਖ਼ਾਨੇ ਕੋ ਦੇਂਗੇ, ਉਤਨੀ ਮੇਂ ਤੋਂ ਰਈਸਜਾਦੇ ਇਨ ਕੰਵਾਰੀਓਂ ਕੇ ਸਾਥ ਏਕ ਰਾਤ ਕਾਟਨੇ ਕੇ ਲੀਏ ਦੇਨੇ ਕੋ ਤੱਯਾਰ ਹੈਂ, ਪਰੰਤੂ ਹਮ ਧਾਰਮਿਕ ਲੋਗ ਹੈਂ, ਐਸਾ ਕਾਮ ਸੋਚ ਭੀ ਨਹੀਂ ਸਕਤੇ। ਆਪ ਜੈਸੇ ਭਦ੍ਰ ਪੁਰਸ਼ੋਂ ਕੀ ਕ੍ਰਿਪਾ ਸੇ ਐਸੀ ਯਤੀਮ ਬੱਚੀਓਂ ਕੀ ਅੱਛੀ ਦਿਨ-ਕਟੀ ਹੋ ਜਾਤੀ ਹੈ। ਅੱਛਾ, ਆਪ ਕੋ ਅਪਨੇ ਇਸ ਬੇਟੇ ਕੇ ਲੀਏ ਲੜਕੀ ਚਾਹੀਏ ਨਾ ?"

ਉਸ ਨੇ ਮੇਰੇ ਵੱਲ ਉਂਗਲ ਕਰ ਕੇ ਮੋਹਣੀ ਨੂੰ ਪੁੱਛਿਆ ਤੇ ਨਾਲ ਹੀ ਬੋਲਿਆ, "ਬਹੁਤ ਯੋਗ ਵਰ ਹੈ, ਹਮਾਰੀ ਲੜਕੀਆਂ ਭੀ ਐਸੀ ਹੀ ਸੁੰਦਰ ਹੈਂ।"

ਮੋਹਣੀ ਨੇ ਆਪਣੀ ਵਿਸ਼ੇਸ਼ ਅਵਾਜ਼ ਵਿਚ ਉਸ ਭਾਈ ਨੂੰ ਦੱਸਿਆ ਕਿ ਮੈਂ ਇਸ ਲਈ ਨਹੀਂ, ਆਪਣੇ ਲਈ ਲੜਕੀ ਦੀ ਭਾਲ ਵਿਚ ਹਾਂ। ਬੁੱਕਲ ਵਾਲੇ ਭਾਈ ਨੇ ਝੱਟ ਆਪਣਾ ਪੈਂਤੜਾ ਬਦਲਦਿਆਂ ਕਿਹਾ,

"ਆਪ ਕੇ ਲੀਏ ਤੋ ਬਲਕਿ ਔਰ ਭੀ ਅੱਛਾ ਮਾਲ ਹੈ। ਲਾਖੋਂ ਮੇਂ ਕਿਸੀ ਏਕ ਬੜੀ ਉਮਰ ਵਾਲੇ ਕੋ ਐਸੀ ਛੋਟੀ ਉਮਰ ਵਾਲੀ ਬਾਲਿਕਾਓਂ ਕਾ ਸੰਗ ਮਿਲਤਾ ਹੈ। ਹਮਾਰਾ ਮਾਲ ਤੋ ਤੁਮ ਕੋ ਸ਼ਰਤੀਆ ਨਈ ਜਵਾਨੀ ਲਾ ਦੇਗਾ। ਜਰਾ ਸੋਚੋ, ਜੋ ਬਾਲਿਕਾ ਤੁਮ੍ਹੇਂ ਹਮ ਦੇਂਗੇ, ਅਗਰ ਇਸ ਕੇ ਮਾਂ-ਬਾਪ ਜਿੰਦਾ ਹੋਤੇ ਤੋ ਕਿਆ ਤੁਮ੍ਹਾਰੇ ਸਾਥ ਬਿਆਹ ਦੇਤੇ ? ਕਿਆ ਕਹਿਤੇ ਹੋ ? ਹਮ ਇਨ ਕੋ ਘਰ ਕੇ ਕਾਮ-ਕਾਜ ਕੇ ਇਲਾਵਾ ਯਿਹ ਸ਼ਿਕਸ਼ਾ ਭੀ ਦੇਤੇ ਹੈਂ ਕਿ ਅਪਨੇ ਪਤੀ ਕੋ ਕਿਸ ਤਰਹ ਖ਼ੁਸ਼ ਕਰਨਾ ਹੈ ਔਰ ਅਗਰ ਬੜੀ ਉਮਰ ਕਾ ਹੈ ਤੋ ਉਸ ਕੋ ਕਿਸ ਤਰਹ ਜਵਾਨ ਬਨਾਨਾ ਹੈ। ਅਜੀ ਸਾਹਿਬ ! ਹਮਾਰਾ ਯਤੀਮਖ਼ਾਨਾ ਹਿੰਦੁਸਤਾਨ ਮੇਂ ਸਭ ਸੇ ਪੁਰਾਨਾ ਔਰ ਮਾਨਾ ਹੂਆ ਹੈ। ਜੋ ਬਾਲਿਕਾ ਤੁਮ ਹਮਾਰੇ ਯਤੀਮਖ਼ਾਨੇ ਸੇ ਲੇ ਕੇ ਜਾਓਗੇ, ਵੁਹ ਤੁਮ੍ਹੇਂ ਜਵਾਨ ਬਨਾਏਗੀ ਔਰ ਸਾਥ ਹੀ ਸਾਥ ਦਿਨੋਂ ਮੇਂ ਕਿਆ, ਘੰਟੋਂ ਮੇਂ ਖ਼ੁਦ ਭੀ ਜਵਾਨ ਹੋਤੀ ਜਾਏਗੀ...।"

ਕੁੱਝ ਏਸ ਤਰ੍ਹਾਂ ਦੀ ਸੁਰ ਵਿਚ ਓਸ ਬੁੱਕਲ ਵਾਲੇ ਭਾਈ ਨੇ ਮੋਹਣੀ ਨੂੰ ਰੀਝਾਉਣ ਦੀ ਖ਼ਾਤਰ ਲੰਮਾ-ਚੌੜਾ ਭਾਸ਼ਣ ਦਿੱਤਾ। ਉਹ ਮੋਹਣੀ ਦੀ ਲੋੜ ਮਿੱਥ ਕੇ ਉਸ ਨੂੰ ਪੱਠੇ ਪਾ ਰਿਹਾ ਸੀ। ਕਦੀ ਉਸ ਦੀ ਕਾਮ-ਵਾਸਨਾ ਦੀ ਪੂਰਤੀ ਵਾਲੀ ਕੁੰਡੀ ਸੁੱਟਦਾ, ਕਦੀ ਆਪਣੀ ਹੱਟੀ ਦੇ ਇਤਬਾਰੀ ਹੋਣ ਦੀ ਸੁਰ ਛੇੜਦਾ ਤੇ ਕਦੀ ਕੁੜੀਆਂ ਦੀ ਯਤਾਮਤ ਦਾ ਜ਼ਿਕਰ ਕਰ ਕੇ ਤਰਸ ਦੀ ਭਾਵਨਾ ਜਗਾਉਂਦਾ ਅਤੇ ਕਦੀ ਉਮਰ ਭਰ ਲਈ ਸੁਹਾਵਣੇ ਸਾਥ ਦਾ ਲਾਲਚ ਪੇਸ਼ ਕਰਦਾ। ਸ਼ੁਰੂ ਵਿਚ ਮੈਨੂੰ ਉਸ ਦੀ ਸ਼ਕਲ-ਸੂਰਤ ਜਾਂ ਬੋਲੀ ਤੋਂ

ਇਕਦਮ ਇਹ ਤਾਂ ਪਤਾ ਨਾ ਲੱਗ ਸਕਿਆ ਕਿ ਉਹ ਹਿੰਦੂ ਸੀ ਜਾਂ ਮੁਸਲਮਾਨ ਪਰ ਜਦੋਂ ਉਸ ਦੀ ਧੌਣ ਉੱਤੇ ਲਟਕਦੀ ਗੰਢ ਵਾਲੀ ਬੋਦੀ ਦਿੱਸੀ ਤਾਂ ਆਪੇ ਨਿਰਣਾ ਹੋ ਗਿਆ। ਹਾਂ, ਇਹ ਤਾਂ ਪਤਾ ਲੱਗ ਹੀ ਰਿਹਾ ਸੀ ਕਿ ਉਹ ਆਪਣੇ ਮਾਲ ਦਾ ਬੜਾ ਚਤਰ ਵਿਕਰੇਤਾ ਹੈ। ਬਾਵਜੂਦ ਉਸ ਦੀ ਬੋਲ-ਕੁਸ਼ਲਤਾ ਦੇ, ਮੇਰੇ ਉੱਤੇ, ਉਸ ਦੇ ਭਾਸ਼ਣ ਨੇ ਸਗੋਂ ਗਿਲਾਨੀ ਦਾ ਪ੍ਰਭਾਵ ਛੱਡਿਆ। ਪੌੜੀਆਂ ਚੜ੍ਹਦਿਆਂ ਜਿੱਥੇ ਪੌੜੀਆਂ ਦੀ ਦੁਰਦਸ਼ਾ ਨੇ ਨਫ਼ਰਤ ਤੇ ਭੈ ਦੇ ਭਾਵ ਉਪਜਾਏ ਸਨ, ਓਥੇ ਇਕ ਖ਼ਿਆਲ ਇਹ ਵੀ ਮਨ ਵਿੱਚੋਂ ਲੰਘਿਆ ਸੀ ਕਿ ਧੰਨ ਹਨ ਏਸ ਪਰਉਪਕਾਰੀ ਯਤੀਮਖ਼ਾਨੇ ਵਾਲੇ ਜੋ ਇਹੋ ਜਿਹੇ ਅਣਸੁਖਾਵੇਂ ਹਾਲਾਤ ਵਿਚ ਵੀ ਪੁੰਨ ਦਾ ਕੰਮ ਕਰੀ ਜਾ ਰਹੇ ਹਨ, ਪਰ ਏਸ ਭਾਸ਼ਣ ਨੇ ਕੁੱਝ ਇਸ ਤਰ੍ਹਾਂ ਦੇ ਫੁਰਨੇ ਨੂੰ ਜਨਮ ਦੇ ਦਿੱਤਾ ਕਿ ਇਹ ਯਤੀਮਖ਼ਾਨੇ ਦਾ ਫੱਟਾ ਲਾ ਕੇ ਕੁੜੀਆਂ ਵੇਚਣ ਦਾ ਧੰਦਾ ਕਰਨ ਵਾਲਾ ਟੋਲਾ ਹੈ। ਮੇਰੇ ਮਨ ਵਿਚ ਇਹ ਸੋਚ-ਲੜੀ ਬਣ ਹੀ ਰਹੀ ਸੀ ਕਿ ਉਸ ਨੇ ਅਵਾਜ਼ ਦਿੱਤੀ, "ਏਕ ਦਾਨਾ ਲੇ ਆਓ।" 'ਦਾਣੇ' ਦੇ ਆਉਣ ਤੋਂ ਪਹਿਲਾਂ ਉਸ ਨੇ ਸਾਨੂੰ ਆਪਣੀਆਂ ਕੁਰਸੀਆਂ ਦੇ ਮੂੰਹ ਪਰਦੇ ਵੱਲ ਕਰਨ ਦੀ ਹਿਦਾਇਤ ਕੀਤੀ। ਅਸੀਂ ਉਸ ਦੇ ਆਖੇ ਲੱਗ ਕੇ ਆਪਣੀਆਂ ਕੁਰਸੀਆਂ ਪਰਦੇ ਵੱਲ ਘੁਮਾ ਲਈਆਂ। ਕੁੱਝ ਪਲਾਂ ਦੇ ਬਾਅਦ ਇਕ ਲੜਕੀ ਨੇ ਪਰਦੇ ਦੇ ਪਿੱਛੋਂ ਆ ਕੇ ਸਾਰਿਆਂ ਵੱਲ ਹੱਥ ਜੋੜ ਕੇ ਮੱਥਾ ਨਿਵਾਇਆ ਤੇ ਨੀਵੀਂ ਪਾ ਕੇ ਖੜੀ ਹੋ ਗਈ। ਮਸਾਂ ਅੱਠ ਕੁ ਸਾਲ ਦੀ ਕੁੜੀ ਲੱਗਦੀ ਸੀ। ਰੰਗ ਲੁੱਕ ਵਰਗਾ; ਵਿਚਕਾਰੋਂ ਬੈਠਾ ਹੋਇਆ ਨੱਕ, ਜਿਵੇਂ ਕਿਸੇ ਵੇਲੇ ਹੱਡੀ ਟੁੱਟ ਕੇ ਰਾਜ਼ੀ ਹੋਈ ਹੋਵੇ। ਉਸ ਨੂੰ ਰਜ਼ਾਈਆਂ ਵਾਲੀ ਫੁੱਲਦਾਰ ਲਾਲ ਸੂਹੀ ਛੀਟ ਦਾ ਨਵਾਂ ਸੂਟ ਪਵਾਇਆ ਹੋਇਆ ਸੀ, ਜੋ ਉਸ ਨੂੰ ਖੁੱਲ੍ਹਾ ਲੱਗ ਰਿਹਾ ਸੀ। ਨੜੀ ਵਾਲੇ ਨੇ ਅੱਖਾਂ ਦੇ ਇਸ਼ਾਰੇ ਨਾਲ ਸਾਡੀ ਸਲਾਹ ਪੁੱਛੀ। ਮੈਨੂੰ ਤਾਂ ਸਾਹਮਣੇ ਖੜੀ ਕੁੜੀ ਦੀ ਉਮਰ ਵਿਆਹ ਜੋਗੀ ਬਿਲਕੁਲ ਨਾ ਲੱਗੀ। ਇਸ ਦੀ ਤਾਂ ਗੁੱਡੀਆਂ-ਪਟੋਲੇ ਖੇਡਣ ਵਾਲੀ ਉਮਰ ਸੀ। ਮੋਹਣੀ ਨੇ ਵੀ ਇਨਕਾਰ ਕਰ ਦਿੱਤਾ। ਕੁੜੀ ਨੂੰ ਵਾਪਸ ਤੋਰ ਦਿੱਤਾ ਗਿਆ।

ਜਿੰਨੀ ਦੇਰ ਅਗਲੇ 'ਦਾਣੇ' ਨੂੰ ਪੇਸ਼ ਕਰਨ ਵਿਚ ਲੱਗੀ, ਓਨੀ ਦੇਰ ਨੜੀ ਵਾਲੇ ਦਾ ਮੂੰਹ ਚੱਲਦਾ ਹੀ ਰਿਹਾ:

"ਹੈਰਾਨ ਹੋਤੇ ਜਾਏਂ। ਲਖਪਤੀ ਘਰਾਨੋਂ ਕੇ ਬੱਚੇ ਹੈਂ ਯੇਹ। ਰਿਸ਼ਤੇਦਾਰੋਂ ਕੇ ਸਤਾਏ ਬੇਚਾਰੇ ਹਮਾਰੇ ਯਹਾਂ ਨਾ ਪਹੁੰਚਤੇ ਤੋਂ ਭੂਕ ਸੇ ਮਰ ਜਾਤੇਂ।"

"ਦੂਸਰਾ ਦਾਨਾ ਭੇਜੋ।"

ਦੂਜੀ ਕੁੜੀ ਨੇ ਵੀ, ਜਿਵੇਂ ਉਸ ਨੂੰ ਸਿਖਾਇਆ ਹੋਇਆ ਸੀ, ਹੱਥ ਜੋੜ ਕੇ ਮੱਥਾ ਟੇਕਿਆ ਤੇ ਨੀਵੀਂ ਪਾ ਕੇ ਖੜੀ ਹੋ ਗਈ, ਉਮਰ ਪਹਿਲੀ ਕੁੜੀ ਜਿੰਨੀ, ਰੰਗ ਵੀ ਬਿਲਕੁਲ ਓਸੇ ਵਰਗਾ, ਸੂਟ ਇਸ 'ਦਾਣੇ' ਦਾ ਵੀ ਵੱਡੇ-ਵੱਡੇ ਫੁੱਲਾਂ ਵਾਲੀ ਛੀਟ ਦਾ। ਉਸ ਦਾ ਉੱਪਰਲਾ ਬੁੱਲ੍ਹ ਕੱਟਿਆ ਹੋਇਆ ਸੀ, ਜਿਸ ਕਰ ਕੇ ਬੰਦ ਮੂੰਹ ਵਿੱਚੋਂ ਵੀ ਉਸ ਦੇ ਇਕ ਦੋ ਦੰਦ ਦਿੱਸਦੇ ਸਨ। ਪਰਦੇ ਦੇ ਪਿੱਛੋਂ ਅੰਦਰ ਵੜਦੀ ਦੀ ਪਹਿਲੀ ਝਲਕ ਵਿਚ ਹੀ ਉਸ ਦਾ ਇਹ ਕਜ ਸਾਨੂੰ ਦਿੱਸ ਪਿਆ ਸੀ। ਸ਼ਹਿਜ਼ਾਦੀਆਂ ਦੀਆਂ ਕਹਾਣੀਆਂ ਸੁਣਾਉਣ ਵਾਲੇ ਮੋਹਣੀ ਨੇ ਇਸ 'ਦਾਣੇ' ਨੂੰ ਕਿਵੇਂ ਪਰਵਾਨ ਕਰਨਾ ਸੀ ? ਇਹ ਕੁੜੀ ਵੀ ਅੰਦਰ ਭੇਜ ਦਿੱਤੀ ਗਈ।

ਜਿਹੜੀ ਤੀਜੀ ਕੁੜੀ ਭੇਜੀ ਗਈ, ਬਾਣਾ ਤਾਂ ਉਸ ਦਾ ਵੀ ਛੀਟ ਦਾ ਹੀ ਸੀ ਪਰ ਰੰਗ ਕੁੜੀ ਦਾ ਅਸਲੋਂ ਪਿੱਲਾ ਸੀ। ਇਸ ਦੇ ਨੱਕ ਵਿਚ ਪਈ ਪਿਤਲ ਦੀ ਮੱਛੀ

ਉਸ ਦੇ ਬੁੱਲ੍ਹਾਂ ਉੱਤੇ ਲਟਕ ਰਹੀ ਸੀ। ਉਸ ਨੂੰ ਹੱਥ ਜੋੜ ਕੇ ਮੱਥਾ ਟੇਕਣਾ ਚੇਤੇ ਨਹੀਂ ਸੀ ਰਿਹਾ ਸੋ ਨੜੀ ਵਾਲੇ ਨੇ ਕੜਕ ਕੇ ਉਸ ਨੂੰ ਮੱਥਾ ਟੇਕਣ ਲਈ ਕਿਹਾ। ਉਹ ਘਬਰਾ ਗਈ ਤੇ ਹੱਥ ਲਮਕਾ ਕੇ ਨੀਵੀਂ ਪਾ ਕੇ ਖੜੀ ਹੋ ਗਈ। ਸਾਫ਼ ਪਿਆ ਦਿੱਸਦਾ ਸੀ ਕਿ ਇਸ 'ਦਾਣੇ' ਦਾ ਕੱਦ ਛੋਟਾ ਹੈ ਤੇ ਉਮਰ ਵੱਡੀ ਹੈ। ਉਸ ਦੇ ਮੱਥੇ ਉੱਤੇ, ਅੱਖਾਂ ਤੇ ਬੁੱਲ੍ਹਾਂ ਦੀਆਂ ਨੁੱਕਰਾਂ ਕੋਲ ਤੇ ਗਿੱਚੀ ਉੱਤੇ ਪਏ ਹੋਏ ਝੁਰੜੀਆਂ ਵਰਗੇ ਵੱਟ ਉਸ ਦੇ ਹੰਢਾਏ ਹੋਏ ਸਾਲਾਂ ਦੀ ਚੁਗਲੀ ਖਾ ਰਹੇ ਸਨ। ਇਹ 'ਦਾਣਾ' ਵੀ ਵਾਪਸ ਤੋਰ ਦਿੱਤਾ ਗਿਆ।

ਨੜੀ ਵਾਲਾ ਬੋਲਿਆ, "ਯਿਹ ਲੜਕੀ ਜੋ ਅਬ ਆਪ ਕੇ ਸਾਮਨੇ ਆ ਰਹੀ ਹੈ, ਮੁਸਲਮਾਨ ਮਾਂ-ਬਾਪ ਕੀ ਬੇਟੀ ਥੀ। ਹੈਦਰਾਬਾਦ ਕੇ ਸਾਹੀ ਖ਼ਾਨਦਾਨ ਸੇ ਹੈ। ਬੇਚਾਰੀ ਕੀ ਮਾਂ ਮਰ ਗਈ, ਬਾਪ ਕੋ ਸਰਾਬ ਕੀ ਬੋਤਲ ਨੇ ਬਰਬਾਦ ਕਰ ਦੀਆ। ਉਸ ਨੇ ਇਸ ਕੋ 500/- ਰੁਪੈ ਮੇਂ ਬੇਚ ਦੀਆ। ਹਮ ਨੇ ਇਸ ਕੇ ਇਤਨੇ ਪੈਸੇ ਕਿਉਂ ਦੀਏ ? ਇਸ ਲੀਏ ਕਿ ਹਮ ਨੇ ਸੋਚਾ, ਇਸ ਕੋ ਹਿੰਦੂ ਧਰਮ ਮੇਂ ਲੇ ਆਏਂਗੇ। ਅਬ ਇਸ ਨੇ ਗੰਗਾ ਜਲੀ ਪੀ ਰੱਖੀ ਹੈ ਔਰ ਅੱਛੀ ਤਰਹ 'ਰਾਮ-ਰਾਮ' ਕਰਤੀ ਹੈ।"

ਕੁੜੀ ਆਈ। ਉਸ ਨੇ ਬੜੇ ਅਦਬ ਨਾਲ ਫ਼ਰਸ਼ੀ ਸਲਾਮ ਕੀਤਾ ਤੇ ਸਿਰ ਨਿਵਾ ਕੇ ਖੜੀ ਹੋ ਗਈ। ਰੰਗ ਸਾਫ਼, ਵਾਲ ਵਾਹੇ ਹੋਏ, ਅੱਧ-ਵਿਚਕਾਰੋਂ ਚੀਰ ਕੱਢਿਆ ਹੋਇਆ। ਮੇਰੀ ਉਮਰ ਦੀ ਤੇ ਮੇਰੇ ਹੀ ਕੱਦ ਜਿੰਨੀ, ਸੁਬਕ ਸਰੀਰ, ਨੈਣ-ਨਕਸ਼ ਤਿੱਖੇ, ਚਿਹਰਾ ਉਦਾਸ। ਇਸ ਕੁੜੀ ਨੂੰ ਛੀਟ ਦਾ ਸੂਟ ਨਹੀਂ ਸੀ ਪਵਾਇਆ ਹੋਇਆ। ਹਰਿਆਲੀ ਦੀ ਭਾਹ ਮਾਰਦਾ ਖ਼ਾਕੀ ਜਿਹਾ ਸੂਟ ਸੀ, ਜੋ ਉਸ ਨੂੰ ਬਹੁਤ ਫਬ ਰਿਹਾ ਸੀ।

ਉਸ ਨੂੰ ਤੋਰ ਕੇ ਨੜੀ ਵਾਲੇ ਨੇ ਸਾਡੀ ਰਾਏ ਪੁੱਛੀ। ਮੈਂ ਉਸ ਦਾ ਜਵਾਬ ਦੇਣ ਦੀ ਥਾਂ ਮੋਹਣੀ ਵੱਲ ਮੂੰਹ ਕਰ ਕੇ ਆਪਣਾ ਮੂੰਹ ਉਸ ਦੇ ਕੰਨ ਕੋਲ ਲਿਜਾ ਕੇ ਹੌਲੀ ਜਿਹੀ ਕਿਹਾ,

"ਲੱਗਦੀ ਤਾਂ ਠੀਕ ਹੈ, ਪਰ ਕੀ ਉਮਰ ਛੋਟੀ ਨਹੀਂ ?"

ਉਮਰ ਵਾਲੀ ਗੱਲ ਨੜੀ ਵਾਲੇ ਨੇ ਸੁਣ ਲਈ ਹੋਵੇਗੀ। ਉਹ ਮੇਰੇ ਵੱਲ ਮੂੰਹ ਕਰ ਕੇ ਬੋਲਿਆ, "ਬੇਟਾ, ਆਪ ਅਭੀ ਬੱਚੇ ਹੋ, ਮੈਂ ਆਪ ਕੋ ਕਿਆ ਕਹੂੰ ?" ਫੇਰ ਮੋਹਣੀ ਵੱਲ ਉਂਗਲ ਕਰ ਕੇ ਕਿਹਾ, "ਹਮ ਸੇ ਪੂਛੀਏ, ਜੋ ਜੌਹਰੀ ਹੈਂ। ਬੜੀ ਉਮਰ ਵਾਲੇ ਕੋ ਐਸਾ ਮਾਲ ਤੋਂ ਸੁਪਨੇ ਮੇਂ ਭੀ ਨਹੀਂ ਮਿਲਤਾ। ਯਿਹ ਤੋ ਕਿਸੀ ਸਾਹੀ ਘਰਾਨੇ ਮੇਂ ਜਾਨੇ ਵਾਲਾ ਮਾਲ ਹੈ।"

ਇਹ ਬੰਦਾ ਜਦੋਂ ਸ਼ੱਸ਼ੇ ਨੂੰ ਸੱਸਾ ਬੋਲਦਾ, ਮੈਨੂੰ ਬੜਾ ਅਜੀਬ ਲੱਗਦਾ।

ਮੋਹਣੀ ਨੇ ਅੱਖਾਂ ਦੇ ਇਸ਼ਾਰੇ ਨਾਲ ਮੈਨੂੰ ਆਪਣੀ ਰਜ਼ਾਮੰਦੀ ਜ਼ਾਹਰ ਕੀਤੀ।

ਅਸੀਂ ਨੜੀ ਵਾਲੇ ਨੂੰ ਕਿਹਾ ਕਿ ਇਹ ਆਖ਼ਰੀ ਕੁੜੀ ਸਾਨੂੰ ਪਰਵਾਨ ਹੈ।

"ਪਰੰਤੂ ਯਿਹ ਮਾਲ ਆਪ ਕੋ 500/- ਰੁਪੈ ਮੇਂ ਨਹੀਂ ਮਿਲ ਸਕਤਾ। ਜਬ ਹਮ ਨੇ ਆਪ ਕੋ 500/- ਰੁਪਏ ਕੀ ਚਿੱਠੀ ਲਿਖੀ ਥੀ, ਉਸ ਵਕਤ ਯਿਹ ਮਾਲ ਹਮਾਰੇ ਪਾਸ ਨਹੀਂ ਪਹੁੰਚਾ ਥਾ।"

ਮੈਂ ਪੁੱਛਿਆ, "ਇਸ ਕੇ ਕਿਤਨੇ ਦਾਮ ਹੋਂਗੇ ?"

"ਸਿਰਫ਼ ਏਕ ਹਜ਼ਾਰ।"

"ਇਤਨੀ ਰਕਮ ਤੋ ਹਮਾਰੇ ਪਾਸ ਹੈ ਨਹੀਂ।"

"ਤੋ 500/- ਰੁਪੈ ਵਾਲੇ ਮਾਲ ਮੇਂ ਸੇ ਕੋਈ ਸਾ ਦਾਨਾ ਚੁਨ ਲੋ।"

ਮੋਹਣੀ ਖੁੱਲ੍ਹ ਕੇ ਬੋਲਿਆ, "ਲੈਣੀ ਤਾਂ ਇਹੋ ਕੁੜੀ ਹੈ। ਅਸੀਂ ਜਾ ਕੇ ਰਕਮ ਹੋਰ ਲੈ ਆਉਨੇ ਆਂ। ਰੁਹਤਕ ਕਿਹੜਾ ਦੂਰ ਐ ? ਅੱਜ ਤਾਂ ਨਹੀਂ, ਕੱਲ੍ਹ ਰਕਮ ਲੈ ਆਵਾਂਗੇ। ਤੁਸੀਂ ਪੱਕਾ ਸੌਦਾ ਕਰ ਲੌ।"

ਬਿਨਾਂ ਸਾਈ ਦੇ ਗੱਲ ਜਿੰਨੀ ਕੁ ਪੱਕੀ ਹੁੰਦੀ ਹੈ, ਕਰ ਕੇ ਅਸੀਂ ਮੁੜ ਆਏ। ਸਾਬਤ-ਸਬੂਤ ਮੋਹਣੀ ਤੇ ਬਚੀ ਹੋਈ ਰਕਮ ਉਸ ਦੇ ਵਾਰਸਾਂ ਦੇ ਹਵਾਲੇ ਕੀਤੀ। ਪਹਿਲਾਂ ਸਾਰੀ ਗੱਲ 'ਬੀਬੀ ਜੀ' ਨੂੰ ਸੁਣਾਈ। ਜਦੋਂ ਘਰ ਗਿਆ ਤਾਂ ਬੇਬੇ ਜੀ ਨੂੰ ਵੀ ਸੁਣਾਈ ਤਾਂ ਉਹ ਅੱਖਾਂ ਵਿਚ ਹੰਝੂ ਭਰ ਕੇ ਬੋਲੇ, "ਕਾਕਾ! ਸਾਰੇ ਆਦਮੀ ਮਾਵਾਂ ਤੋਂ ਜੰਮਦੇ ਨੇ, ਫੇਰ ਵੀ ਆਦਮੀਆਂ ਨੂੰ ਆਪਣੀਆਂ ਧੀਆਂ, ਭੈਣਾਂ ਤੇ ਮਾਵਾਂ ਡੰਗਰਾਂ ਦੀ ਤਰ੍ਹਾਂ ਵੇਚਦਿਆਂ ਸ਼ਰਮ, ਪਤਾ ਨਹੀਂ ਕਿਉਂ ਨਹੀਂ ਆਉਂਦੀ! ਜਿੱਥੇ ਤੂੰ ਹੋ ਕੇ ਆਇਐਂ, ਉਹ ਯਤੀਮਖ਼ਾਨਾ ਨਹੀਂ ਸੀ, ਕੁੜੀਆਂ ਦੀ ਮੰਡੀ ਸੀ। ਇਨ੍ਹਾਂ ਲੋਕਾਂ ਨੇ ਏਜੰਟ ਰੱਖੇ ਹੁੰਦੇ ਨੇ, ਉਹ ਜਾਂ ਤਾਂ ਪਿੰਡਾਂ ਵਿੱਚੋਂ ਜਾਂ ਮੇਲਿਆਂ ਵਿੱਚੋਂ ਗ਼ਰੀਬਾਂ ਦੀਆਂ ਕੁੜੀਆਂ ਚੁੱਕ ਲਿਔਂਦੇ ਨੇ ਤੇ ਜਾਂ ਫੇਰ ਜਿੱਥੇ ਕਾਲ ਪੈਂਦੈ ਜਾਂ ਅੱਤ ਦੀ ਗ਼ਰੀਬੀ ਵੇਖਦੇ ਨੇ, ਓਥੇ ਜਾ ਕੇ, ਦੋ ਚਾਰ ਰੁਪਈਏ ਦੇ ਕੇ, ਉਨ੍ਹਾਂ ਦੀਆਂ ਬਾਲੜੀਆਂ ਲਿਆ ਕੇ ਵੇਚਦੇ ਨੇ।"

ਜਦੋਂ ਬੇਬੇ ਜੀ ਨੇ ਔਰਤ ਜ਼ਾਤ ਨਾਲ ਹੁੰਦੇ ਅਨਿਆਂ ਉੱਤੇ ਹੰਝੂ ਵਗਾਏ ਸਨ, ਓਦੋਂ ਸਾਡਾ ਦੇਸ ਗ਼ੁਲਾਮ ਸੀ, ਹੁਣ ਮੁਲਕ ਨੂੰ ਅਜ਼ਾਦ ਹੋਇਆਂ ਅੱਧੀ ਸਦੀ ਤੋਂ ਵੱਧ ਦਾ ਸਮਾਂ ਬੀਤ ਚੁੱਕਾ ਹੈ, ਪਰ ਮੈਨੂੰ ਤਾਂ ਨਾਰੀ ਦੀ ਹਾਲਤ ਵਿਚ ਅੱਗੇ ਨਾਲੋਂ ਨਿਘਾਰ ਆਇਆ ਦਿੱਸਦਾ ਹੈ, ਸੁਧਾਰ ਨਹੀਂ।

ਮੋਹਣੀ ਆਪਣੀ ਪਸੰਦ ਦੀ ਕੁੜੀ ਲੈਣ ਅਗਲੇ ਦਿਨ ਦਿੱਲੀ ਨਾ ਜਾ ਸਕਿਆ। ਭੈਣ-ਭਣਵਈਆ 500/- ਰੁਪੈ ਤੋਂ ਵਧ ਖ਼ਰਚਣ ਨੂੰ ਤਿਆਰ ਨਹੀਂ ਸਨ।

ਵਿਚਾਰੇ ਮੋਹਣੀ ਨੂੰ ਭਲੇ ਦਿਨਾਂ ਦੀ ਆਸ ਵਿਚ, ਕਿੰਨਾ ਚਿਰ ਹੋਰ ਛੜਾ ਰਹਿ ਕੇ ਭੈਣ ਦੇ ਘਰ ਦੀਆਂ ਰੋਟੀਆਂ ਦਾ ਮੁਥਾਜ ਬਣਨਾ ਪਿਆ, ਮੈਨੂੰ ਪਤਾ ਨਹੀਂ, ਬਾਊ ਜੀ ਦੀ ਬਦਲੀ ਹੋ ਗਈ, ਸਾਡੀ ਵੀ ਬਦਲੀ ਹੋ ਗਈ ਪਰ ਢੇਰ ਸਮਾਂ ਬੀਤਣ ਪਿੱਛੋਂ ਇਕ ਉੱਡਦੀ ਚਿੜੀ ਖ਼ਬਰ ਲਿਆਈ ਕਿ ਕਿਸੇ ਮੁੱਲ ਦੀ ਕੁੜੀ ਨਾਲ ਮੋਹਣੀ ਦੇ ਲਾਵਾਂ-ਫੇਰੇ ਹੋਏ ਸਨ; ਕੁੜੀ ਉਸ ਨੂੰ ਯਾਤਰਾ ਲਈ ਹਰਿਦੁਆਰ ਲੈ ਗਈ, ਜਿੱਥੇ ਆਪ ਤਾਂ ਭੀੜ ਵਿਚ ਜਾ ਰਲੀ ਪਰ ਵਿਚਾਰੇ ਮੋਹਣੀ ਨੂੰ ਗੰਗਾ ਮਈਆ ਦੀ ਕੁੱਖ ਵਿੱਚੋਂ ਸਦੀਵੀ ਸ਼ਾਂਤੀ ਲੱਭਣ ਲਈ ਛੱਡ ਗਈ।

# ਕਿੱਸਾ ਜੁਆਨ ਰਤੀ ਤੇ ਬਾਲ-ਮਦਨ ਦਾ

ਰੁਹਤਕ ਵਿਚ ਲਛਮਣ ਦਾਸ ਤੇ ਉਸ ਦੇ ਸਾਥੀਆਂ ਵਾਲੀ ਘਟਨਾ ਵਿਚ, ਮੈਂ ਉਨ੍ਹਾਂ ਦੀ ਬਦਨੀਅਤੀ ਦਾ ਸ਼ਿਕਾਰ ਬਣਨਾ ਸੀ ਪਰ, ਸ਼ੁਕਰ ਹੈ, ਬਣਦਾ ਬਣਦਾ ਬਚ ਗਿਆ। ਰੁਹਤਕ ਵਿਚ ਹੀ ਇਕ ਹੋਰ ਘਟਨਾ ਅਜਿਹੀ ਵੀ ਵਾਪਰੀ, ਜਿਸ ਵਿਚ ਮੈਂ ਸ਼ਿਕਾਰੀ ਬਣਨਾ ਸੀ ਪਰ, ਸ਼ੁਕਰ ਹੈ, ਬਣਦਾ ਬਣਦਾ ਬਚ ਗਿਆ।

ਇਹ ਘਟਨਾ ਇਉਂ ਘਟੀ ਸੀ :

ਜੇਲ੍ਹ ਵਿਚ ਜਿਹੜਾ ਕੁਆਟਰ ਸਾਨੂੰ ਮਿਲਿਆ ਹੋਇਆ ਸੀ ਉਸ ਵਿਚ ਇਕ ਕਮਰਾ ਤੇ ਇਕ ਬਰਾਂਡਾ ਸੀ ਜਿਸ ਦੇ ਅੱਗੇ ਦੋ ਕੁ ਮੰਜਿਆਂ ਦਾ ਵਿਹੜਾ ਸੀ। ਸਾਡੇ ਕੁਆਟਰਾਂ ਦੀ ਲੜੀ ਵਿਚ ਚਾਰ ਕੁਆਟਰ ਸਨ ਜਾਂ ਸ਼ਾਇਦ ਪੰਜ—ਪੂਰੀ ਤਰ੍ਹਾਂ ਚੇਤੇ ਨਹੀਂ, ਪਰ ਏਦੂੰ ਵੱਧ ਨਹੀਂ ਸਨ। ਕੁਆਟਰਾਂ ਵੱਲ ਮੂੰਹ ਕਰਕੇ ਉਨ੍ਹਾਂ ਦੇ ਸਾਹਮਣੇ ਖੜੇ ਹੋ ਜਾਂਦੇ ਤਾਂ ਸੱਜੇ ਹੱਥ, ਪੰਜਾਹ ਕੁ ਕਰਮਾਂ ਦੇ ਫ਼ਾਸਲੇ ਉੱਤੇ, ਤਿੰਨ-ਚਾਰ ਘਰ ਅਫ਼ਸਰਾਂ ਦੇ ਸਨ, ਜਿਨ੍ਹਾਂ ਵਿਚ ਬਾਊ ਪਿੰਡੀ ਦਾਸ ਦਾ ਘਰ ਵਿਚਕਾਰ ਜਿਹੇ ਪੈਂਦਾ ਸੀ। ਖੱਬੇ ਹੱਥ ਜੇਲ੍ਹ ਦੇ ਹਾਤੇ ਵਿਚ ਦਾਖ਼ਲ ਹੋਣ ਦਾ ਵੱਡਾ ਰਾਹ ਸੀ ਤੇ ਜ਼ਰਾ ਦੁਰਾਡੇ ਕਰ ਕੇ ਛੜੇ ਸਿਪਾਹੀਆਂ ਦੀ ਰਿਹਾਇਸ਼ੀ ਲਾਈਨ ਸੀ। ਅਫ਼ਸਰਾਂ ਦੀਆਂ ਰਿਹਾਇਸ਼ਾਂ ਵਾਲੇ ਪਾਸੇ ਵੱਲੋਂ ਪਹਿਲਾ ਕੁਆਟਰ ਛੱਡ ਕੇ ਦੂਜਾ ਕੁਆਟਰ ਸਾਡਾ ਸੀ। ਬਾਹਰੋਂ ਸਾਡੇ ਕੁਆਟਰ ਦੇ ਖੱਬੇ ਪਾਸੇ ਦੇ ਕੁਆਟਰ ਵਿਚ, ਆਸ਼ਿਕ ਹੁਸੈਨ ਨਾਂ ਦਾ ਸਿਪਾਹੀ, ਆਪਣੇ ਚਾਰ ਕੁ ਸਾਲ ਦੇ ਮੁੰਡੇ 'ਸ਼ੀਦੇ' ਤੇ ਘਰ ਵਾਲੀ ਦੇ ਨਾਲ ਰਹਿੰਦਾ ਸੀ। ਉਸ ਦੀ ਘਰ ਵਾਲੀ ਨੂੰ ਸਖ਼ਤ ਪਰਦੇ ਵਿਚ ਰਹਿਣਾ ਪੈਂਦਾ ਸੀ। ਮੈਂ ਉਸ ਨੂੰ ਕਿਸੇ ਫੇਰੀ ਵਾਲੇ ਕੋਲੋਂ ਕੋਈ ਚੀਜ਼ ਲੈਣ ਲਈ ਘਰੋਂ ਬਾਹਰ ਪੈਰ ਧਰਦਿਆਂ ਨਹੀਂ ਸੀ ਵੇਖਿਆ। ਸਿਆਲ ਵਿਚ ਅਸੀਂ ਘਰ ਦੇ ਚਾਰੇ ਜੀ ਕਮਰੇ ਦੇ ਅੰਦਰ ਸੌਂਦੇ ਤੇ ਹੁਨਾਲ ਵਿਚ ਬਰਾਂਡੇ ਤੇ ਵਿਹੜੇ ਵਿਚ। ਜਦੋਂ ਕਹਾਣੀਆਂ ਦਾ ਮੌਸਮ ਆਉਂਦਾ, ਬੇਬੇ ਨੂੰ ਛੱਡ ਕੇ, ਅਸੀਂ ਆਪਣੀਆਂ ਮੰਜੀਆਂ ਬਾਊ ਪਿੰਡੀ ਦਾਸ ਦੇ ਘਰ ਅੱਗੇ ਜਾ ਡਾਹੁੰਦੇ। ਦਿਨ ਵੇਲੇ, ਦੋ ਮੰਜੀਆਂ ਘਰ-ਅੰਦਰਲੀ ਸੱਜੀ ਕੰਧ ਨਾਲ ਤੇ ਇਕ ਖੱਬੀ ਕੰਧ ਨਾਲ ਖੜੀ ਕੀਤੀ ਹੁੰਦੀ। ਏਸ ਕੁਆਟਰ ਵਿਚ ਸਾਡੇ ਆਉਣ ਤੋਂ ਪਹਿਲਾਂ ਜੋ ਕੋਈ ਵੀ ਰਹਿੰਦਾ ਸੀ ਉਸ ਨੇ ਵਿਹੜੇ ਵਿਚ ਆਸ਼ਿਕ ਹੁਸੈਨ ਵਾਲੇ ਪਾਸੇ ਦੀ ਕੰਧ ਨਾਲ ਤੰਦੂਰ ਲਾਇਆ ਹੋਇਆ ਸੀ। ਬੇਬੇ ਜੀ ਨੂੰ ਮੌਜ ਬਣ ਗਈ ਸੀ ਕਿਉਂਕਿ ਉਨ੍ਹਾਂ ਨੂੰ ਵੀ ਤੰਦੂਰੀ ਰੋਟੀਆਂ ਸੁਆਦ ਲੱਗਦੀਆਂ ਸਨ ਤੇ ਸਾਨੂੰ ਵੀ। ਸੋ ਥੋੜਾ ਜਿਹਾ ਬਾਲਣ ਪਾ ਕੇ, ਜੋ ਉਹ ਬਾਹਰੋਂ ਜੇਲ੍ਹ ਦੇ ਫ਼ਾਰਮ ਵਿੱਚੋਂ ਚੁਗ ਲਿਆਉਂਦੇ ਸਨ, ਵਧੀਆ ਨਰਮ ਨਰਮ ਰੋਟੀਆਂ ਲਾਹ ਲੈਂਦੇ ਤੇ ਸਾਨੂੰ ਮੰਜੇ ਜਾਂ ਪੀੜ੍ਹੀਆਂ ਜਾਂ ਭੁੰਜੇ ਮੂੜ੍ਹਿਆਂ ਉੱਤੇ

ਬਹਾ ਕੇ, ਤਾਜ਼ੀਆਂ-ਤਾਜ਼ੀਆਂ ਰੋਟੀਆਂ ਖਵਾਉਂਦੇ। ਤੰਦੂਰ ਢੱਕਣ ਲਈ ਇਕ ਖ਼ਾਲੀ ਘੜਾ ਉਸ ਉੱਤੇ ਮੂਧਾ ਮਾਰ ਦੇਂਦੇ। ਕਮਰੇ ਦੇ ਅੰਦਰ ਆਸ਼ਿਕ ਹੁਸੈਨ ਹੁਰਾਂ ਵਾਲੇ ਪਾਸੇ ਦੀ ਕੰਧ ਵਿਚ ਪਹਿਲਾਂ ਦਾ ਹੀ ਦੋ ਕੁ ਇੱਟਾਂ ਕੱਢ ਕੇ ਇਕ ਮਘੋਰਾ ਬਣਾਇਆ ਹੋਇਆ ਸੀ। ਇਸ ਵਿੱਚੋਂ ਗਵਾਂਢਣਾਂ ਸਬਜ਼ੀ-ਦਾਲ ਦਾ ਵਟਾਂਦਰਾ ਕਰ ਲੈਂਦੀਆਂ ਹੋਣਗੀਆਂ ਜਾਂ ਚੁਗ਼ਲੀ-ਨਿੰਦਿਆ ਨਾਲ ਨੌਕਰੀਆਂ ਉੱਤੇ ਗਏ ਢੋਲ ਸਿਪਾਹੀਆਂ ਤੋਂ ਲੁੱਗੀਆਂ ਰਾਤਾਂ ਰੌਣਕੀਲੀਆਂ ਬਣਾਉਂਦੀਆਂ ਹੋਣਗੀਆਂ। ਸਾਨੂੰ ਤਿੰਨ-ਤਿੰਨ ਜਾਂ ਚਾਰ-ਚਾਰ ਇੱਟਾਂ ਦੀਆਂ ਚਾਰ ਥੜ੍ਹੀਆਂ ਬਣਾ ਕੇ ਵੱਡਾ ਸਰਕਾਰੀ ਮੰਜਾ ਮਘੋਰੇ ਵਾਲੀ ਕੰਧ ਦੇ ਨਾਲ ਟਿਕਿਆ-ਟਿਕਾਇਆ ਮਿਲਿਆ ਸੀ। ਇਸ ਦੇ ਥੱਲੇ ਛੋਟੀ ਮੰਜੀ ਵੀ ਡੱਠ ਜਾਂਦੀ ਸੀ ਤੇ ਸਾਮਾਨ ਵੀ ਸਮੇਟਿਆ ਜਾ ਸਕਦਾ ਸੀ। ਉੱਚੇ ਚੁੱਕੇ ਮੰਜੇ ਉੱਤੇ ਬੈਠਾ ਬੰਦਾ, ਬੜੇ ਅਰਾਮ ਨਾਲ, ਪਾਰਲੇ ਪਾਸੇ ਦੇ ਬੰਦੇ ਨਾਲ ਗੱਲ-ਬਾਤ ਕਰ ਸਕਦਾ ਸੀ। ਪਾਰਲਿਆਂ ਦਾ ਮੰਜਾ ਏਸੇ ਕੰਧ ਨਾਲ ਲੱਗਾ ਹੋਇਆ ਸੀ, ਪਰ ਸੀ ਕੁੱਝ ਨੀਵਾਂ, ਇਸ ਲਈ ਓਧਰਲਿਆਂ ਨੂੰ ਗੋਡਿਆਂ ਪਰਨੇ ਖੜੇ ਹੋ ਕੇ ਜਾਂ ਇਕ ਦੋ ਸਿਰਹਾਣੇ ਗੋਡਿਆਂ ਥੱਲੇ ਰੱਖ ਕੇ ਗੱਲ ਕਰਨੀ ਪੈਂਦੀ ਸੀ। ਸਾਡੇ ਘਰ ਵਿਚ ਕਿਸੇ ਬਾਲਗ਼ ਮਰਦ ਦੀ ਅਣਹੋਂਦ ਕਰਕੇ, ਆਸ਼ਿਕ ਹੁਸੈਨ ਦੀ ਘਰ ਵਾਲੀ ਨੂੰ ਸਾਡੇ ਪਾਸੋਂ ਪਰਦਾ ਨਾ ਕਰਨ ਦੀ ਖੁੱਲ੍ਹ ਮਿਲੀ ਹੋਈ ਸੀ। ਉਸ ਦਾ ਕੱਦ ਸਾਢੇ ਚਾਰ ਕੁ ਫ਼ੁਟ ਤੋਂ ਵੱਧ ਨਹੀਂ ਸੀ। ਰੰਗ ਉਸ ਦਾ ਫੱਟੀ ਉੱਤੇ ਮਲੀ ਪਿੱਲੀ ਜਿਹੀ ਗਾਚਨੀ ਵਰਗਾ, ਨੈਣ-ਨਕਸ਼ ਦੂਜੀ ਵਾਰ ਉਚੇਚੀ ਨਜ਼ਰ ਨਾ ਖਿੱਚਣ ਵਾਲੇ ਤੇ ਵਾਲ ਹਮੇਸ਼ਾ ਅਣਵਾਹੇ, ਅੜਕਾਂ ਵਾਲੇ ਹੁੰਦੇ। ਉਹ ਹਰ ਵੇਲੇ ਪਾਨ ਚੱਬਦੀ ਰਹਿੰਦੀ ਤੇ ਆਪਣੇ ਮੂੰਹ ਦੀਆਂ ਦੋਨਾਂ ਨੁੱਕਰਾਂ ਤੋਂ ਵਗਦੀ ਰਹਿਣ ਵਾਲੀ ਸੁਰਖ਼ੀ-ਮਾਇਲ ਰਾਲ ਆਪਣੀ ਪਰੋਲੇ ਵਰਗੀ ਅਣਧੋਤੀ ਚੁੰਨੀ ਨਾਲ ਪੂੰਝਦੀ ਰਹਿੰਦੀ।

ਸਿਆਲ ਦੀ ਇਕ ਰਾਤ ਬੇਬੇ ਜੀ ਦੀ ਡਿਊਟੀ ਜੇਲ੍ਹ ਦੇ ਅੰਦਰ ਦੀ ਸੀ। ਇਹੋ ਜਿਹੀ ਰਾਤ ਨੂੰ ਸਾਡੀ ਰਾਖੀ ਲਈ ਬੇਬੇ ਜੀ ਬਾਹਰਲੇ ਬੂਹੇ ਨੂੰ ਤਾਲਾ ਲਾ ਕੇ ਚਾਬੀ ਆਪਣੇ ਨਾਲ ਲੈ ਜਾਇਆ ਕਰਦੇ ਸਨ। ਕੁਲਵੰਤ ਤੇ ਦਲੀਪ ਛੇਤੀ ਸੌਂ ਜਾਂਦੇ, ਮੈਂ ਸੌਣ ਤੋਂ ਪਹਿਲਾਂ ਦੀਵੇ ਦੇ ਚਾਨਣ ਵਿਚ ਘੰਟਾ, ਅੱਧਾ ਘੰਟਾ ਪੜ੍ਹ-ਲਿਖ ਲੈਂਦਾ। ਉਸ ਰਾਤ ਵੀ ਮੈਂ ਸਿਖਰਲੇ ਮੰਜੇ ਉੱਤੇ ਰਜ਼ਾਈ ਵਿਚ ਲੇਟਿਆ-ਲੇਟਿਆ ਸਿਰਹਾਣੇ ਵੱਲ ਬਣੇ ਦਿਵਾਖੇ ਵਿਚ ਜਗ ਰਹੇ ਦੀਵੇ ਦੀ ਲੋ ਵਿਚ, ਸਕੂਲ ਦੀ ਕੋਈ ਕਿਤਾਬ ਪੜ੍ਹ ਰਿਹਾ ਸਾਂ ਕਿ ਗਵਾਂਢਣ ਨੇ ਮਘੋਰੇ ਵਿੱਚੋਂ ਬੜੀ ਕੋਮਲ ਸੁਰ ਵਿਚ ਮੇਰਾ ਨਾਂ ਲੈ ਕੇ ਅਵਾਜ਼ ਦਿੱਤੀ,

"ਵੇ ਪ੍ਰੀਤਮਾ! ਸੌਂ ਗਿਐਂ?"

ਮੈਂ ਉਸੇ ਤਰ੍ਹਾਂ ਲੇਟਿਆਂ ਲੇਟਿਆਂ ਕਿਹਾ, "ਨਹੀਂ, ਸੌਣ ਦੀ ਤਿਆਰੀ ਕਰ ਰਿਹਾਂ।"

"ਵੇ ਭੈੜਿਆ, ਇਕ ਦੋ ਰੋੜੀਆਂ ਗੁੜ ਦੀਆਂ ਤਾਂ ਫੜਾਈਂ, ਜੇ ਹੈਗੀਆਂ ਨੇ ਤਾਂ।"

ਮੈਂ ਉੱਠ ਕੇ ਗੁੜ ਵਾਲੀ ਪੀਪੀ ਵਿੱਚੋਂ ਦੋ ਰੋੜੀਆਂ ਕੱਢ ਕੇ ਉਸ ਦੀ ਮਘੋਰੇ ਵਿੱਚੋਂ ਟੱਡੀ ਤਲੀ ਉੱਤੇ ਟਿਕਾ ਦਿੱਤੀਆਂ ਤੇ ਆਪ ਮੁੜ ਕੇ ਰਜ਼ਾਈ ਵਿਚ ਲੇਟਣ ਹੀ ਲੱਗਾ ਸਾਂ ਕਿ ਉਹ ਫੇਰ ਬੋਲੀ,

"ਸਿੱਖ ਵੀ ਬਾਹਮਣ ਹੁੰਦੇ ਨੇ?"

ਮੈਂ ਕਿਹਾ, "ਕਿਉਂ?"

"ਮੈਂ ਵੇਖਿਐ, ਤੂੰ ਆਪਣੀ ਉਂਗਲ ਵੀ ਮੇਰੇ ਹੱਥ ਨਾਲ ਨਹੀਂ ਲੱਗਣ ਦਿੱਤੀ। ਮੁਸਲਮਾਨਾਂ ਨਾਲ ਭਿੱਟ ਕਰਦੇ ਓ ਨਾ।"

ਮੈਂ ਕਿਹਾ, "ਨਹੀਂ, ਅਸੀਂ ਬਿਲਕੁਲ ਭਿੱਟ ਨਹੀਂ ਕਰਦੇ। ਸਾਰਾ ਦਿਨ ਤਾਂ ਸ਼ੀਦਾ ਸਾਡੇ ਨਾਲ ਖੇਡਦੈ, ਫੇਰ ਭਿੱਟ ਕਿੱਥੋਂ ਆ ਵੜੀ ?"

"ਫੇਰ ਤਾਂ ਬਹੁਤ ਚੰਗੀ ਗੱਲ ਐ ਪਰ ਬੱਚਿਆਂ ਨਾਲ ਤਾਂ ਖੇਡ ਲੈਂਦੇ ਓ, ਵੱਡਿਆਂ ਨਾਲ ਕਿਉਂ ਨਹੀਂ ਖੇਡਦੇ ?"

ਮੈਨੂੰ ਉਸ ਦਾ ਇਹ ਸਵਾਲ ਉੱਤਰਜੋਗ ਨਾ ਲੱਗਾ, ਸੋ ਮੈਂ ਦੀਵਾ ਵੱਡਾ ਕੀਤਾ ਤੇ ਰਜ਼ਾਈ ਵਿਚ ਵੜ ਗਿਆ।

ਅਗਲੀ ਰਾਤ ਫੇਰ, ਬੇਬੇ ਜੀ ਦੀ ਰਾਤ ਦੀ ਡਿਊਟੀ ਸੀ ਤੇ ਆਸ਼ਿਕ ਹੁਸੈਨ ਦੀ ਵੀ। ਜੇ ਮੈਂ ਭੁੱਲਦਾ ਨਹੀਂ ਤਾਂ ਡਿਊਟੀ ਦਾ ਚੱਕਰ ਪੰਦਰਾਂ ਦਿਨ ਇਵੇਂ ਹੀ ਚੱਲਣਾ ਸੀ। ਕੁਲਵੰਤ ਤੇ ਦਲੀਪ ਘੂਕ ਸੁੱਤੇ ਹੋਏ ਸਨ। ਸ਼ੀਦੇ ਨੂੰ ਸੁੱਤੇ ਨੂੰ ਤਾਂ ਦੋ ਘੰਟੇ ਹੋ ਚੱਲੇ ਹੋਣਗੇ। ਮੈਂ ਸੌਣ ਦੀ ਤਿਆਰੀ ਵਿਚ ਸਾਂ ਕਿ ਗਵਾਂਢਣ ਨੇ ਆਪਣਾ ਮੂੰਹ ਮਘੋਰੇ ਵਿਚ ਰੱਖ ਕੇ ਬੜੀ ਕੂਲੀ ਜਿਹੀ ਅਵਾਜ਼ ਨਾਲ ਮੇਰਾ ਨਾਂ ਲਿਆ,

"ਵੇ ਅੜਿਆ ਪ੍ਰੀਤਮਾ, ਅੱਜ ਤਾਂ ਸਾਰਾ ਦਿਨ ਮੈਂ ਤੇਰੇ ਨਾਂ ਦਾ ਈ ਵਿਰਦ ਕਰਦੀ ਰਹੀ। ਤੜਕੇ ਲਈ ਦੋ ਗੰਢੇ ਚਾਹੀਦੇ ਸਨ, ਮੈਂ ਕਿਹਾ, ਸ਼ੀਦੇ ਦੇ ਪਿਉ ਕੋਲੋਂ ਮੰਗਵਾ ਲਵਾਂਗੀ, ਪਰ ਉਹ ਅੱਧੀ ਦਿਹਾੜੀ ਸੁੱਤਾ ਰਿਹਾ ਤੇ ਅੱਧੀ ਦਿਹਾੜੀ ਬਾਹਰ ਜਾ ਕੇ ਆਪਣੀ ਜੁੰਡਲੀ ਨਾਲ ਤਾਸ਼-ਤੁਸ਼ ਖੇਡਦਾ ਰਿਹਾ। ਤੜਕਾ ਨਾ ਲੱਗਾ ਹੋਵੇ ਤਾਂ ਸਾਲਣ ਖਾਣ ਨੂੰ ਆਉਂਦੈ। ਫੇਰ ਮੈਂ ਤੈਨੂੰ ਯਾਦ ਕੀਤਾ, ਬਈ ਦਿੱਸ ਪਵੇਂ ਤਾਂ ਮੈਂ ਪਾਈਆ ਕੁ ਗੰਢੇ ਈ ਮੰਗਵਾ ਲਵਾਂ, ਪਰ ਤੂੰ ਅੱਜ ਖ਼ਬਰੇ ਆਪਣੀ ਕੋਠੜੀ ਵਿਚ ਪੈਰ ਈ ਨਹੀਂ ਪਾਇਆ। ਹੁਣ ਸਵੇਰੇ ਆਉਂਦੇ ਸਾਰ ਮੈਨੂੰ ਟੰਗੇਗਾ ਸੂਲੀ ਤੇ। ਅੜਿਆ, ਦੋ ਗੰਢੇ ਤਾਂ ਫੜਾ ਦੇ, ਸਵੇਰੇ ਮੰਗਵਾਵਾਂਗੀ ਤਾਂ ਮੋੜ ਦਿਆਂਗੀ।"

ਮੈਂ ਉੱਠ ਕੇ ਦੋ ਗੰਢੇ ਲਿਆਂਦੇ ਤੇ ਉਸ ਨੂੰ ਫੜਾਉਣ ਲਈ ਆਪਣੀ ਗੰਢਿਆਂ ਵਾਲੀ ਤਲੀ ਮਘੋਰੇ ਵਿੱਚੋਂ ਉਸ ਵੱਲ ਵਧਾਈ। ਉਸ ਨੇ ਖੱਬੇ ਹੱਥ ਨਾਲ ਮੇਰੀ ਵੀਣੀ ਫੜ ਲਈ ਤੇ ਸੱਜੇ ਨਾਲ ਗੰਢੇ ਫੜ ਲਏ। ਲੱਗਦਾ ਸੀ ਗੰਢੇ ਉਸ ਨੇ ਆਪਣੇ ਬਿਸਤਰੇ ਉੱਤੇ ਹੀ ਸੁੱਟ ਲਏ ਹੋਣਗੇ, ਪਰ ਮੇਰੇ ਹੱਥ ਦੇ ਪੁੱਠੇ ਪਾਸੇ ਨੂੰ ਚੁੰਮਦਿਆਂ ਬੋਲੀ, 'ਵੇ ਮੁੰਡਿਆ, ਤੇਰੇ ਹੱਥ ਕਿੰਨੇ ਸੁਹਣੇ ਤੇ ਨਿੱਘੇ ਨੇ ! ਯਾ ਖ਼ੁਦਾਇਆ ! ਕਿੰਨਾ ਗੋਰਾ ਤੇ ਸੁਹਣਾ ਹੋਵੇਗਾ ਤੇਰਾ ਨੰਗਾ ਪਿੰਡਾ। ਮੈਂ ਤਾਂ ਮਰ ਈ ਜਾਵਾਂ ਏਨਾ ਸੁਹਣਾ ਪਿੰਡਾ ਤੱਕ ਕੇ।"

ਮੈਂ, ਪਿਛਲੀ ਰਾਤ ਵਾਂਗ, ਸੁਣੀ-ਅਣਸੁਣੀ ਕਰ ਕੇ, ਅਪਾਣੀ ਬਾਂਹ ਖਿੱਚ ਲਈ, ਮੰਜੇ ਤੋਂ ਹੇਠਾਂ ਉਤਰ ਕੇ ਚੁੰਮੇ ਹੋਏ ਹੱਥ ਨੂੰ ਧੋਤਾ, ਦੀਵਾ ਬੁਝਾਇਆ ਤੇ ਲੇਟ ਗਿਆ।

ਅਗਲੀ ਰਾਤ ਫੇਰ ਓਹੀ ਸਮਾਂ ਤੇ ਓਹੀ ਕੂਲੀ ਅਵਾਜ਼। ਮੈਂ ਥੋੜ੍ਹਾ ਜਿਹਾ ਛਿੱਥਾ ਪੈ ਗਿਆ। ਏਸ ਨੇ ਚੰਗਾ ਵਿਹਾਰ ਫੜਿਐ, ਦਿਨੇ ਬੇਬੇ ਜੀ ਕੋਲੋਂ ਤਾਂ ਕੁੱਝ ਮੰਗਦੀ.ਨਹੀਂ ਤੇ ਏਸ ਵੇਲੇ ਇਹਨੂੰ ਮੰਗਣ ਦਾ ਝੱਲ ਕੁੱਦ ਪੈਂਦੈ। ਖ਼ਵਰੇ ਅੱਜ ਕੀ ਮੰਗੇਗੀ ਤੇ ਕੀ ਬਹਾਨਾ ਬਣਾਏਗੀ ? ਮੈਂ ਅੱਗੋਂ ਹੁੰਗਾਰਾ ਭਰਿਆ। ਬੋਲੀ, "ਵੇ ਪ੍ਰੀਤਮਾ ! ਸਾਹਮਣੇ ਤਾਂ ਹੋ, ਲੁੱਕਦਾ ਕਿੱਥੇ ਫਿਰਦੈਂ ?"

ਮੈਂ ਆਪਣਾ ਮੂੰਹ ਮਘੋਰੇ ਦੇ ਸਾਹਮਣੇ ਕਰ ਕੇ ਪੁੱਛਿਆ, "ਦੱਸੋ।"

ਬੋਲੀ, "ਓਏ ਯਰਕੀ ਕਿਉਂ ਜਾਨੈਂ ? ਕੁੱਝ ਨਹੀਂ ਮੰਗਦੀ ਤੈਥੋਂ, ਐਵੇਂ ਤੇਰਾ ਮੁਖੜਾ ਵੇਖਣ ਨੂੰ ਜੀ ਕਰ ਆਇਆ ਸੀ। ਸਾਰਾ ਦਿਨ ਤੇਰੇ ਦਰਸ ਨੂੰ ਈ ਤਰਸ ਜਾਨੀ ਆਂ। ਤੂੰ ਮਿਲਦਾ ਈ ਏਸੇ ਵੇਲੇ ਐਂ। ਵਿਖਾ ਖਾਂ ਜ਼ਰਾ ਆਪਣਾ ਹੱਥ।"

ਫੇਰ ਮੇਰਾ ਝਾਕਾ ਵੇਖ ਕੇ ਮਿਹਣਾ ਮਾਰਿਆ,

"ਓਏ ਹੱਥ ਵਿਚ ਕਿਹੜੇ ਪੌਂਡ ਫੜੇ ਹੋਏ ਨੀ, ਜਿਹੜੇ ਮੈਂ ਖੋਹ ਲੈਣੇ ਨੇ ? ਮੈਂ ਸ਼ੀਦੇ ਨੂੰ ਕਹਿੰਦੀ ਤਾਂ ਉਹ ਤੇਰੇ ਵਾਂਗ ਜੱਕੋ-ਤੱਕੋ ਕਰਦਾ ?"

ਸ਼ੀਦੇ ਦੇ ਨਾਂ ਉੱਤੇ ਮੈਂ ਆਪਣਾ ਹੱਥ ਮਘੋਰੇ ਵਿੱਚੋਂ ਉਸ ਵੱਲ ਵਧਾ ਦਿੱਤਾ। ਉਸ ਨੇ ਹੱਥ ਦਾ ਸਿੱਧ-ਪੁੱਠ ਕਈ ਵਾਰੀ ਚੁੰਮਿਆ, ਆਪਣੇ ਮੱਥੇ ਨਾਲ ਲਾਇਆ, ਅੱਖਾਂ ਨਾਲ ਲਾਇਆ, ਫੇਰ ਜ਼ਰਾ ਉੱਚੀ ਹੋਈ ਤੇ ਮੇਰਾ ਹੱਥ ਆਪਣੀ ਛਾਤੀ ਉੱਤੇ ਰੱਖ ਲਿਆ। ਮੇਰੇ ਹੱਥ ਨਾਲ ਖੇਡਦੀ, ਉਹ ਕੁੱਝ ਬੋਲਦੀ ਵੀ ਰਹੀ, ਪਰ ਮੈਨੂੰ ਉਸ ਦੀ ਮਿਣ-ਮਿਣ ਦਾ ਕੁੱਝ ਪਤਾ ਨਾ ਲੱਗਾ। ਜਦੋਂ ਮੇਰਾ ਹੱਥ ਛਾਤੀ ਉੱਤੇ ਟਿਕਾ ਲਿਆ ਤਾਂ ਬੋਲੀ,

"ਤੈਨੂੰ ਮੇਰੀ ਛਾਤੀ ਨਰਮ ਨਰਮ ਨਹੀਂ ਲੱਗਦੀ ?"

ਮੈਂ ਕੁੱਝ ਨਾ ਬੋਲਿਆ।

ਉਸ ਨੇ ਆਪਣੀ ਪੁੱਛ ਕੁੱਝ ਜ਼ੋਰ ਨਾਲ ਦੁਹਰਾਈ।

ਮੈਂ ਕਿਹਾ, "ਲੱਗਦੀ ਐ।"

"ਜ਼ਰਾ ਏਸ ਨੂੰ ਘੁੱਟੀਂ ਖ਼ਾਂ।"

ਮੈਂ ਉਸ ਦੀ ਛਾਤੀ ਉੱਤੇ ਟਿਕੇ ਆਪਣੇ ਹੱਥ ਦੀਆਂ ਉਂਗਲਾਂ ਚੌੜੀਆਂ ਕਰ ਕੇ ਹਥੇਲੀ ਨਾਲ ਉਸ ਦੀ ਛਾਤੀ ਨੂੰ ਪਿਛਾਂਹ ਧੱਕਿਆ ਤਾਂ ਸਿਰਹਾਣਿਆਂ ਉੱਤੇ ਜਾਂ ਗੋਡਿਆਂ ਭਾਰ ਬੈਠੀ ਆਪਣੇ ਬਿਸਤਰੇ ਉੱਤੇ ਡਿਗਦੀ-ਡਿਗਦੀ, ਮਸਾਂ ਬਚੀ ਤੇ ਬੋਲੀ,

"ਓਏ ਢੱਗਿਆ, ਇਉਂ ਨਹੀਂ, ਕੱਸ ਕੇ ਮੁੱਠ ਮੀਚ।"

ਇਸ ਵੇਲੇ ਤਕ ਮੇਰੇ ਬਾਲ-ਮਨ ਨੂੰ ਉਸ ਦੀ ਨੀਅਤ ਉੱਤੇ ਸ਼ੱਕ ਨਹੀਂ ਸੀ ਹੋਇਆ ਪਰ ਜਦੋਂ ਉਸ ਨੇ ਮੇਰੇ ਹੱਥ ਪਾਸੋਂ ਆਪਣੀ ਛਾਤੀ ਨੂੰ ਕੱਸ ਕੇ ਨਪੀੜਵਾਉਣ ਦੀ ਸੇਵਾ ਦੀ ਫ਼ਰਮਾਇਸ਼ ਕੀਤੀ ਤਾਂ ਉਸ ਵੇਲੇ ਮੈਨੂੰ ਆਪਣੇ ਦਿਮਾਗ਼ ਵੱਲੋਂ ਇਕ ਬੇਮਲੂਮ ਜਿਹੀ ਮਰਦਾਵੀਂ ਜਲੂਣ੍ਹ ਚੱਡਿਆਂ ਵੱਲ ਸਰਕਦੀ ਮਹਿਸੂਸ ਹੋਈ। ਮੈਂ ਬੋਲਿਆ ਭਾਵੇਂ ਕੁੱਝ ਨਾ ਪਰ ਆਪਣਾ ਹੱਥ ਖਿੱਚ ਲਿਆ ਤੇ ਮਘੋਰੇ ਦੇ ਸਾਹਮਣਿਓਂ ਹਟ ਕੇ ਦੀਵਾ ਬੁਝਾ, ਰਜ਼ਾਈ ਵਿਚ ਲੁਕ ਗਿਆ। ਲੇਟਿਆ ਲੇਟਿਆ ਮੈਂ ਖ਼ਬਰੇ ਕਿੰਨੀ ਦੇਰ ਆਪਣੇ ਤੋਂ ਵੱਡੀ ਉਮਰ ਦੀ, ਇਕ ਬੱਚੇ ਦੀ ਮਾਂ ਗਵਾਂਢਣ ਦੇ ਬੋਲਾਂ ਦੇ ਅੰਦਰਲੇ ਅਰਥਾਂ ਤਕ ਪਹੁੰਚਣ ਦਾ ਜਤਨ ਕਰਦਾ ਰਿਹਾ—ਇਸ ਦੇ ਬੋਲਾਂ ਵਿਚ ਕਾਮਵਾਸ਼ਨਾ ਸੀ ਕਿ ਮਮਤਾ ? ਅਖ਼ੀਰ ਇਹ ਫ਼ੈਸਲਾ ਕਰ ਕੇ ਕਿ ਮੇਰਾ ਮਨ ਮਲੀਨ ਹੈ, ਹੋਰ ਕੁੱਝ ਨਹੀਂ, ਮੈਂ ਆਪਣੇ ਆਪ ਨੂੰ ਲਾਅਨਤਾਂ ਪਾਉਂਦਾ ਨੀਂਦਰ ਦੀ ਝੋਲੀ ਵਿਚ ਜਾ ਪਿਆ।

ਅਗਲੇ ਦਿਨ ਬੇਬੇ ਰਾਤ ਦੀ ਡਿਊਟੀ ਉੱਤੇ ਜਾਣ ਲੱਗੀ ਤਾਂ ਮੈਨੂੰ ਇਕ ਅਣਪਛਾਤੇ ਜਿਹੇ, ਘੁਸਮੁਸੇ ਜਿਹੇ ਡਰ ਨੇ ਆ ਘੇਰਿਆ। ਅੱਜ ਦੀ ਰਾਤ ਬੇਬੇ ਨਾ ਈ ਜਾਏ ਤਾਂ ਚੰਗਾ ਹੋਵੇ ਪਰ ਇਹ ਕੀ ? ਇਕ ਬਹੁਤ ਮਹੀਨ, ਅਸਲੋਂ ਝੀਣੀ, ਬੇਮਲੂਮ ਤੇ ਮਰੀਅਲ ਜਿਹੀ ਨਾਬਰ ਸੁਰ ਕਿਤੋਂ ਪਤਾਲ ਵਿੱਚੋਂ ਨਿਕਲਦੀ ਸੁਣਾਈ ਦਿੱਤੀ, "ਬੇਬੇ ਨੂੰ ਚਲੇ ਜਾਣਾ ਚਾਹੀਦੈ।"

ਉਸ ਨੇ ਤਾਂ ਨੌਕਰੀ ਉੱਤੇ ਜਾਣਾ ਹੀ ਸੀ, ਉਹ ਚਲੀ ਗਈ। ਪਰ ਉਸ ਦੇ ਜਾਣ ਦੇ ਬਾਅਦ ਛੋਟੇ ਤਾਂ ਦੋਵੇਂ ਸੌਂ ਗਏ, ਮੈਨੂੰ ਕੋਠੜੀ ਅੰਦਰ ਜਾਂਦਿਆਂ ਡਰ ਲੱਗਣ ਲੱਗ ਪਿਆ। ਮੈਨੂੰ ਵੇਖੇਗੀ ਤਾਂ ਬੁਲਾਵੇਗੀ ਤੇ ਉਸ ਦੀਆਂ ਗੱਲਾਂ ਮੈਨੂੰ ਜਿਸ ਪਾਸੇ ਲਿਜਾਣਾ ਚਾਹੁੰਦੀਆਂ ਸਨ, ਮੈਨੂੰ ਉਸ ਪਾਸੇ ਜਾਣ ਤੋਂ ਡਰ ਲੱਗਦਾ ਸੀ, ਪਰ ਸਰਦੀਆਂ ਦੀ

ਮੈਂ ਕਿੰਨਾ ਕੁ ਚਿਰ ਵਿਹੜੇ ਦੇ ਚੱਕਰ ਕੱਟੀ ਜਾ ਸਕਦਾ ਸਾਂ ? ਅਖ਼ੀਰ ਮੈਂ ਅਮਾਨਤੀ ਜਿਹੇ ਭੀੜਿਆ ਹੋਇਆ ਦਰਵਾਜ਼ਾ ਖੋਲ੍ਹਿਆ ਤੇ ਝੱਟ ਬਿਨਾਂ ਕਿਸੇ ਖੜਾਕ ਦੇ, ਢੋ ਵੀ ਦਿੱਤਾ। ਆਪਣੇ ਵੱਲੋਂ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਕਿ ਉੱਪਰਲੇ ਵੱਡੇ ਮੰਜੇ ਉੱਤੇ ਚੜ੍ਹ ਕੇ ਲੇਟਣ ਤਕ ਮੈਂ ਉੱਕਾ ਕਿਸੇ ਤਰ੍ਹਾਂ ਦਾ ਖੜਾਕ ਨਾ ਕਰਾਂ ਤੇ ਮਘੋਰੇ ਦੇ ਸਾਹਮਣੇ ਵੀ ਨਾ ਹੋਵਾਂ, ਪਰ ਰੱਬ ਜਾਣੇ ਕੈਸੇ ਪਤਲੇ ਕੰਨ ਸਨ ਸ਼ੀਦੋ ਦੀ ਮਾਂ ਦੇ ਕਿ ਮੈਂ ਮੰਜੇ ਉੱਤੇ ਅਜੇ ਪੂਰੀ ਤਰ੍ਹਾਂ ਨਿੱਸਲ ਨਹੀਂ ਸਾਂ ਹੋਇਆ ਕਿ ਅਵਾਜ਼ ਪੈ ਗਈ,

"ਪ੍ਰੀਤ! ਵੇ ਪ੍ਰੀਤ! ਤੂੰ ਆ ਗਿਐਂ ਬਾਹਰੋਂ ?"

ਮੈਂ ਚੁੱਪ ਰਿਹਾ।

ਉਹ ਫੇਰ ਬੋਲੀ, "ਤੂੰ ਭੈੜਿਆ! ਏਨਾ ਚਿਰ ਠੰਢ ਵਿਚ ਬਾਹਰ ਕੀ ਕਰਦਾ ਰਿਹਾਂ ?"

ਮੈਂ ਕਿਹਾ, "ਮੈਨੂੰ ਨੀਂਦਰ ਆਈ ਐ।"

"ਵੇ ਏਹ ਵੇਲਾ ਤਾਂ ਜੁਆਨਾਂ ਦੇ ਜਾਗਣ ਦਾ ਹੁੰਦੈ ਤੇ ਤੂੰ ਜੁੱਲੀ ਵਿਚ ਵੜ ਬੈਠੈਂ ? ਵਾਹ ਬਈ ਵਾਹ! ਇਹ ਵੇਖੋ ਅੱਜ ਦੇ ਜੁਆਨ!"

ਮੈਨੂੰ ਸਮਝ ਨਾ ਆਵੇ, ਮੈਂ ਕੀ ਕਰਾਂ ? ਉਸ ਦੀਆਂ ਗੱਲਾਂ ਦਾ ਹੁੰਗਾਰਾ ਨਾ ਭਰਾਂ ਤਾਂ ਬੇਅਦਬੀ ਜਿਹੀ ਹੋਵੇਗੀ, ਪਰ ਏਸ ਦੀਆਂ ਗੱਲਾਂ 'ਖ਼ਰਾਬ' ਹੁੰਦੀਆਂ ਨੇ, ਉਨ੍ਹਾਂ ਦਾ ਕੀ ਇਲਾਜ ਕਰਾਂ ?

ਅਵਾਜ਼ ਫੇਰ ਆਈ, "ਵੇ ਪ੍ਰੀਤਮਾ! ਰੁੱਸ ਗਿਐਂ ? ਮੈਂ ਕਿਹੜਾ ਕੋਈ ਭੈੜਾ ਅੱਖਰ ਬੋਲ ਬੈਠੀ ਆਂ, ਤੈਨੂੰ ?"

ਮੈਂ ਕਿਹਾ, "ਕੋਈ ਭੈੜਾ ਅੱਖਰ ਨਹੀਂ ਬੋਲਿਆ।"

"ਫੇਰ ਹੁੰਗਾਰਾ ਕਿਉਂ ਨਹੀਂ ਭਰਦਾ ? ਮੈਂ ਸਦਕੇ ਜਾਵਾਂ ਵੇ ਮੈਂ ਵਾਰੀ ਜਾਵਾਂ ਤੇਰੇ ਸੁਹਣੇ ਮੁਖੜੇ ਤੋਂ, ਮੈਨੂੰ ਕਿੰਨੇ ਪਿਆਰੇ ਲੱਗਦੇ ਨੇ ਤੇਰੇ ਬੋਲ ਤੇ ਤੂੰ ਮੂੰਹ ਵਿਚ ਘੁੰਙਣੀਆਂ ਪਾ ਬੈਠੈਂ ? ਹੱਛਾ, ਨਹੀਂ ਬੋਲਣਾ ਤਾਂ ਨਾ ਬੋਲ, ਪਰ ਦੋ ਚਿਮਚੇ ਘਿਉ ਦੇ ਤਾਂ ਫੜਾ ਦੇ। ਤੂੰ ਵੀ ਕੀ ਕਹਿੰਦਾ ਹੋਵੇਂਗਾ, ਬਈ ਇਹ ਗਵਾਂਢਣ ਹਰ ਵੇਲੇ ਵਗਾਰ ਈ ਪਾਈ ਰੱਖਦੀ ਏ।"

ਮੈਂ ਉੱਠਿਆ ਤੇ ਪੌਣੀ ਕੁ ਕੜਛੀ ਘਿਉ ਦੀ ਮਘੋਰੇ ਵਿੱਚੋਂ ਉਸ ਵੱਲ ਵਧਾ ਦਿੱਤੀ। ਉਸ ਨੇ ਕੜਛੀ ਫੜ ਲਈ ਤੇ ਉਸ ਨੂੰ ਖ਼ਾਲੀ ਕਰਨ ਲਈ ਮੰਜੇ ਤੋਂ ਥੱਲੇ ਉਤਰ ਗਈ। ਫੇਰ ਮੰਜੇ ਉੱਤੇ ਚੜ੍ਹ ਕੇ ਤੇ ਗੋਡਿਆਂ ਥੱਲੇ ਆਪਣਾ ਆਸਣ ਠੀਕ ਕਰ ਕੇ ਕੜਛੀ ਫੜਾਉਣ ਤੋਂ ਪਹਿਲਾਂ ਬੋਲੀ,

"ਸਿੱਖ ਕਿੰਨੇ ਚੰਗੇ ਹੁੰਦੇ ਨੇ! ਸਾਡੇ ਪਿੰਡ ਇੱਕੋ ਸਿੱਖ ਸੀ, ਤਰਖਾਣਾ ਕੰਮ ਕਰਦਾ ਸੀ। ਪਿੰਡ ਦੇ ਸਾਰੇ ਜੀ ਉਹਨੂੰ 'ਨਿੰਜੋ', 'ਨਿੰਜੋ' ਬੁਲਾਉਂਦੇ ਸਨ। ਉਹ ਰਹਿਮੀ ਨੂੰ ਭਜਾ ਕੇ ਲੈ ਗਿਆ ਸੀ।"

ਮੈਂ ਪੁੱਛਿਆ, "ਰਹਿਮੀ ਕੌਣ ਸੀ ?"

ਬੋਲੀ, "ਰਹਿਮੀ ਪਿੰਡ ਦੀ ਸਭ ਤੋਂ ਸੁਹਣੀ ਕੁੜੀ ਸੀ; ਆਖ਼ਰਾਂ ਦੀ ਜੁਆਨ।"

ਮੈਂ ਆਪਣੀ ਸੁਰ ਕੁੱਝ ਉੱਚੀ ਕਰ ਕੇ ਕਿਹਾ, "ਇਹ ਤਾਂ ਸਿੱਖ ਮੁੰਡੇ ਨੇ ਬੜਾ ਮਾੜਾ ਕੰਮ ਕੀਤਾ। ਆਪਣੇ ਪਿੰਡ ਦੀ ਕਿਸੇ ਕੁੜੀ ਨੂੰ ਭਜਾ ਲਿਜਾਣਾ ਕਿਤੇ ਚੰਗਾ ਕੰਮ ਹੁੰਦੈ ?"

"ਨਹੀਂ ਪ੍ਰੀਤ, ਮਾੜਾ ਨਹੀਂ ਸੀ, ਇਹ ਤਾਂ ਬਹੁਤ ਨੇਕ ਕੰਮ ਸੀ, ਉਹਦਾ। ਪਿੰਡ ਦੀਆਂ ਸਾਰੀਆਂ ਜੁਆਨ ਕੁੜੀਆਂ ਉਸ ਉੱਤੇ ਜਾਨਾਂ ਛਿੜਕਦੀਆਂ ਸਨ। ਉਹਨੇ ਤਾਂ

ਸਗੋਂ ਰਹਿਮੋ ਨੂੰ ਬਚਾ ਲਿਆ। ਜੇ ਭਜਾ ਕੇ ਨਾ ਲਿਜਾਂਦਾ, ਰਹਿਮੋ ਨੇ ਤਾਂ ਖੂਹ ਵਿਚ ਛਾਲ ਮਾਰ ਕੇ ਮਰ ਜਾਣਾ ਸੀ। ਉਹ ਤਾਂ ਫ਼ਰਿਸ਼ਤਾ ਨਿਕਲਿਆ, ਫ਼ਰਿਸ਼ਤਾ। ਓਦੋਂ ਜੇ ਕਿਤੇ ਮੈਨੂੰ ਸੁਲਹ ਮਾਰ ਬਹਿੰਦਾ ਤਾਂ ਮੈਂ ਤਾਂ ਆਪ ਉਹਦੇ ਨਾਲ ਉੱਡਣ ਲਈ ਤਿਆਰ ਹੋ ਜਾਂਦੀ। ਉਹ ਬੜਾ ਨਿਡਰ ਸੀ, ਕਿਸੇ ਮਰਦ ਦਾ ਬੱਚਾ ਸੀ, ਮਰਦ ਦਾ।"

"ਉਹ ਤੁਹਾਨੂੰ ਬਹੁਤ ਚੰਗਾ ਲੱਗਦਾ ਸੀ?"

"ਓਏ ਢੇਕਿਆ 'ਤੁਹਾਨੂੰ' ਦਿਆ, 'ਤੂੰ' ਬੋਲ, 'ਤੂੰ'।"

ਮੈਨੂੰ 'ਤੂੰ' ਕਹਿੰਦਿਆਂ ਸੰਗ ਆਈ। ਮੈਂ ਚੁੱਪ ਹੀ ਰਿਹਾ। ਉਸ ਨੇ ਫੇਰ ਹੱਲਾ ਬੋਲਿਆ, "ਮੇਰੀ ਕਿਸਮਤ ਵਿਚ ਤਾਂ ਸਿੱਖ ਈ ਲਿਖੇ ਹੋਏ ਨੇ। ਪਿੰਡ 'ਚ ਨਿੰਜੋ ਉੱਤੇ ਡੁੱਲ੍ਹਦੀ ਸਾਂ, ਏਥੇ ਤੇਰੇ ਉੱਤੇ ਮਰਦੀ ਆਂ, ਪਰ ਅੱਗੇ ਸਿੱਖ ਹੁੰਦੇ ਸਨ ਮਰਦ। ਹੁਣ ਦੇ ਸਿੱਖ ਨੇ ਬਿਲਕੁਲ ਨਮਰਦ। ਤੂੰ ਆਪ ਈ ਵੇਖ ਲੈ। ਅਖਵਾਉਂਦਾ ਤਾਂ ਤੂੰ ਵੀ ਸਿੱਖ ਈ ਏਂ, ਪਰ ਜਾਨ ਚਿੜੀ ਜਿੰਨੀ ਵੀ ਨਹੀਂ! ਬਾਹਰੋਂ ਦੁਹਾਂ ਦਰਵਾਜ਼ਿਆਂ ਨੂੰ ਤਾਲੇ ਲੱਗੇ ਹੋਏ ਨੇ, ਨਾ ਮੇਰਾ ਮਰਦ ਏਸ ਵੇਲੇ ਆ ਸਕਦੈ, ਨਾ ਤੇਰੀ ਮਾਂ। ਏਧਰ ਸ਼ੀਦਾ ਘੂਕ ਸੁੱਤਾ ਪਿਐ, ਤੇਰੇ ਵੱਲ ਤੇਰੇ ਭੈਣ-ਭਰਾ ਘੂਕ ਸੁੱਤੇ ਪਏ ਨੇ, ਫੇਰ ਵੀ ਤੇਰਾ ਮੁੜ੍ਹਕਾ ਚੋਈ ਜਾਂਦੈ। ਓਏ, ਮਾੜਾ ਕੰਮ ਹੁੰਦਾ ਜੇ ਤੂੰ ਮੇਰੇ ਨਾਲ ਜ਼ਬਰਦਸਤੀ ਕਰਦਾ। ਹੁਣ ਮੈਂ ਹਾਕਾਂ ਪਈ ਮਾਰਦੀ ਆਂ, ਓਏ ਆ ਕੇ ਮੈਨੂੰ ਹੰਢਾ ਲੈ ਤੇ ਤੈਨੂੰ ਸਿਰ ਲੁਕਾਉਣ ਲਈ ਜ਼ਮੀਨ ਵਿਹਲ ਨਹੀਂ ਪਈ ਦੇਂਦੀ। ਮਰ ਜਾ ਕਾਇਰਾ! ਸਿੱਖ ਬਣਿਆ ਫਿਰਦੈਂ; ਥੂ, ਥੂ, ਥੂ।"

ਲੱਭਦਿਆਂ ਲੱਭਦਿਆਂ ਅਖ਼ੀਰ ਉਸ ਨੂੰ ਮੇਰੀ ਕਮਜ਼ੋਰੀ ਲੱਭ ਹੀ ਪਈ ਸੀ। ਇਹ ਮੁਸਲਮਾਨੀ ਮੇਰੀ ਸਿੱਖੀ ਨੂੰ ਮਿਹਣੇ ਮਾਰ ਰਹੀ ਸੀ, ਨਾਲੇ ਮੇਰੇ ਬਾਲ, ਕਿ ਖ਼ਬਰੇ ਕਿਸ਼ੋਰ ਚੱਡਿਆਂ ਵਿਚ ਮਰਦ ਬਣ ਰਹੀ ਕਣੀ ਨੂੰ ਵੀ!

ਉਮਡ ਕੇ ਆਉਂਦੀ ਕਾਮ ਦੀ ਕਾਂਗ, ਮੇਰੀ ਹੋਸ਼ ਨੂੰ ਤੇ ਮੇਰੇ ਸੰਕੋਚ ਨੂੰ ਇਕਦਮ ਰੋੜ੍ਹ ਕੇ ਲੈ ਗਈ। ਹੁਣ ਕੰਧ ਦੇ ਪਾਰ ਉਡੀਕ ਰਹੀ ਸੀ, ਜੁਆਨ 'ਰਤੀ', ਸੰਜੋਗ ਲਈ ਤਰਲੋ-ਮੱਛੀ ਹੁੰਦੀ ਤੇ ਕੰਧ ਦੇ ਉਰਾਰ ਖੜਾ ਸੀ ਪੂਰੇ ਜਲਾਲ ਵਿਚ ਬਾਲ—'ਮਦਨ'।

ਅਖ਼ੀਰ ਮੈਂ ਆਪਣੀ ਚੁੱਪ ਤੋੜੀ ਤੇ ਕਿਹਾ, "ਸ਼ੀਦੇ ਦੀ ਮਾਂ! ਤੈਨੂੰ ਬੜਾ ਭੁਲੇਖੈ, ਸਿੱਖ ਅੱਜ ਵੀ ਤੇਰੇ ਨਿੰਜੋ ਵਰਗੇ ਈ ਮਰਦ ਨੇ। ਤੈਨੂੰ ਹੁਣੇ ਪਤਾ ਲੱਗ ਜਾਊ।"

ਉਹ ਮੇਰੀ ਕੜਛੀ ਮੋੜਨੀ ਭੁੱਲ ਗਈ ਸੀ। ਮੈਂ ਵੀ ਕੜਛੀ ਨੂੰ ਕਿਤੇ ਬਹੁਤ ਪਿੱਛੇ ਛੱਡ ਚੁੱਕਾ ਸਾਂ। ਮਾਂਜੀ ਹੋਈ ਕੜਛੀ ਆਉਂਦੀ ਸਵੇਰ ਮੇਰੀ ਰਜ਼ਾਈ ਉੱਤੇ ਪਈ ਮਿਲੀ ਸੀ।

ਇਸ ਵੇਲੇ ਜੋ ਮੂੰਹ ਵਿਚ ਆਇਆ, ਕਾਮ ਨਾਲ ਅੰਨ੍ਹੇ ਹੋਏ ਨੇ, ਬਕ ਦਿੱਤਾ ਸੀ! ਨਾਲ ਹੀ ਮੈਂ ਦ੍ਰਿੜ੍ਹ ਫੁਰਤੀ ਨਾਲ ਤੰਦੂਰ ਉੱਤੇ ਪਏ ਘੜੇ ਉੱਤੇ ਚੜ੍ਹ ਕੇ ਇੱਕੋ ਹੰਭਲੇ ਨਾਲ ਕੰਧ ਉੱਪਰ ਜਾ ਚੜ੍ਹਿਆ ਤੇ ਓਥੋਂ ਲਮਕ ਕੇ ਪਹਿਲਾਂ ਪਰਲੇ ਪਾਸੇ ਕੰਧ ਨਾਲ ਖੜੀ ਮੰਜੀ ਦੇ ਸੇਰੂ ਦਾ ਸਹਾਰਾ ਲਿਆ ਤੇ ਅੱਗੋਂ ਉਸ ਦੇ ਵਾਣ ਨੂੰ ਪੌੜੀ ਦੇ ਡੰਡੇ ਬਣਾ ਕੇ ਥੱਲੇ ਜਾ ਪੈਰ ਟਿਕਾਏ। ਮੇਰੀ ਕਾਹਲ ਨੇ ਬਰਾਂਡੇ ਵੱਲ ਧਾ ਕੇ ਕੋਠੜੀ ਦਾ ਢੁੱਪਿਆ ਹੋਇਆ ਬੂਹਾ ਚੌੜ-ਚਪੱਟ ਖੋਲ੍ਹਿਆ ਤੇ ਨਾਲੋ-ਨਾਲ ਹੀ ਆਪਣੇ ਹੱਥ ਪਿੱਛੇ ਕਰ ਕੇ ਢੋ ਵੀ ਦਿੱਤਾ। ਖੁੱਲ੍ਹ-ਬੰਦ ਦੇ ਨਾ-ਮਾਤਰ ਵਕਫ਼ੇ ਵਿਚ ਕੋਠੜੀ ਦੇ ਅੰਦਰ ਡੱਕੀ ਹੋਈ ਹਵਾ ਵਿਚ ਜਿਹੜੀ ਤਰੰਗ ਪੈਦਾ ਹੋਈ, ਉਸ ਨੇ ਵਿਆਪਕ ਸਿੱਲ੍ਹੀ ਦੁਰਗੰਧ ਦਾ ਸਨੇਹਾ ਮੇਰੇ ਤਕ ਪਹੁੰਚਾਉਣ ਲਈ ਉੱਕਾ ਢਿੱਲ ਨਾ ਲਾਈ ਪਰ ਉਸ ਵੇਲੇ ਮੇਰਾ ਕਾਮ ਇਸ ਲਮਕੀ ਹੋਈ ਦੁਰਗੰਧ ਤੋਂ ਬਲੀ ਨਿਕਲਿਆ। ਕੋਠੜੀ ਵਿਚ ਬਲ ਰਿਹਾ ਦੀਵਾ, ਬੱਸ ਇਹੀ ਕੁੱਝ

ਦੱਸਣ ਜੋਗਾ ਸੀ ਕਿ ਏਥੇ ਘੁੱਪ ਹਨੇਰਾ ਹੈ। ਮੈਨੂੰ ਅੰਦਰ ਦੇ ਭੂਗੋਲ ਦਾ ਇਕਦਮ ਪੂਰਾ ਤਾਂ ਪਤਾ ਨਾ ਲੱਗਾ, ਪਰ ਮੈਂ ਤੱਕ ਨਾਲ ਹੀ, ਸ਼ੀਦੇ ਦੀ ਮਾਂ ਦੇ ਮੰਜੇ ਕੋਲ ਜਾ ਪਹੁੰਚਿਆ। ਤਰਿਹਾਈ 'ਰਤੀ' ਆਪਣੇ 'ਮਦਨ' ਨੂੰ ਮਿਲਣ ਲਈ ਮੇਰੇ ਨਾਲੋਂ ਉਤਾਵਲੀ ਲੱਗਦੀ ਸੀ। ਉਹ ਮੇਰੇ ਝੱਗੇ ਨੂੰ ਪੂਰੇ ਤਾਣ ਨਾਲ ਆਪਣੇ ਵੱਲ ਖਿੱਚਦਿਆਂ, ਕਸੀਸ ਵੱਟ ਕੇ ਬੋਲੀ,

"ਓਏ ਖੁਸਰਿਆ ! ਏਧਰ ਮਰ, ਓਥੇ ਖੜਾ ਕੀ ਕਰਦਾ-ਮਰਦਾ ਪਿਐਂ ?"

ਮੈਂ, ਲੰਮੇ ਦਾਅ, ਹੀਂ ਦੇ ਨਾਲ, ਉਸ ਦੀ ਰਜ਼ਾਈ ਉੱਤੇ ਡਿਗ ਪਿਆ। ਉਸ ਨੇ ਪੂਰੇ ਜ਼ੋਰ ਨਾਲ ਮੇਰੇ ਥੱਲੇ ਦੱਬੀ ਜਾ ਚੁੱਕੀ ਰਜ਼ਾਈ ਦਾ ਪਾਸਾ ਮੇਰੇ ਥੱਲਿਓਂ ਕੱਢਿਆ ਤੇ, ਇਕ ਬਲਵਾਨ ਹਿਲੋਰੇ ਨਾਲ, ਮੈਨੂੰ ਆਪਣੇ ਨੰਗੇ ਕਲਾਵੇ ਵਿਚ ਨਪੀੜਨ ਲਈ, ਮੇਰੇ ਉੱਤੇ ਲਿਆ ਸੁੱਟਿਆ। ਏਸ ਪੱਲੇ ਨੇ ਰਜ਼ਾਈ ਦੇ ਅੰਦਰੋਂ ਜਿਹੜੀ ਹਵਾੜ ਕੱਢੀ ਉਸ ਦੀ ਸੜਾਂਦ-ਮਾਰਦੀ ਅਸਹਿ ਤਰੱਕ ਨੇ ਮੇਰੀਆਂ ਨਾਸਾਂ ਤੋਂ ਦਿਮਾਗ਼ ਤਕ ਦੇ ਸਾਰੇ ਰਾਹ ਨੂੰ ਸਾੜ ਕੇ ਰੱਖ ਦਿੱਤਾ। ਖ਼ਬਰੇ ਕਿੰਨੀਆਂ ਸਦੀਆਂ ਦੇ ਮੂਤਰ ਤੇ ਮੁੜ੍ਹਕੇ ਦਾ ਭਰਿਆ ਹੋਇਆ ਕੁੰਭ ਸੀ ਜਿਸ ਦੇ ਉੱਤੋਂ ਰਜ਼ਾਈ ਦੇ ਪੱਲੇ ਨੇ ਅਚਾਨਕ ਢੱਕਣ ਲਾਹ ਦਿੱਤਾ ਸੀ ! ਦੁਰਗੰਧ ਤਾਂ ਮਾਮੂਲੀ ਜਿਹੀ ਵੀ ਮੇਰੇ ਲਈ ਸਹਾਰਨੀ ਔਖੀ ਹੁੰਦੀ ਸੀ, ਪਰ ਏਥੇ ਤਾਂ ਜਿਵੇਂ ਮੇਰੇ ਸੁੰਘਣੇ ਜੰਤਰ ਨੂੰ ਠੂਹੇਂ ਨੇ ਡੰਗ ਲਿਆ ਹੋਵੇ। ਮੇਰੀ ਸਾਰੀ ਦੀ ਸਾਰੀ 'ਮੈਂ' ਮੇਰੇ ਡੱਕੇ ਹੋਏ ਸਾਹ ਵਿਚ ਕੈਦ ਹੋ ਚੁੱਕੀ ਸੀ। ਓਸ ਪਲ ਨਾ ਮੇਰੇ ਅੰਦਰ ਵੰਗਾਰਦਾ ਸਿੱਖ ਰਹਿ ਗਿਆ, ਨਾ 'ਰਤੀ' ਨੂੰ ਹੰਢਾਉਣ ਲਈ ਕਾਮਾਤਰ 'ਮਦਨ'। ਸਰੀਰ ਦੀ ਬਸ ਇੱਕੋ ਬੇਹੱਦ ਤੀਬਰ ਤੇ ਤਰਲਾਉਂਦੀ ਮੰਗ ਰਹਿ ਗਈ ਕਿ ਏਸ ਨੱਕ-ਸਾੜਵੀਂ ਤੇਜ਼ਾਬੀ ਬਦਬੂ ਤੋਂ ਛੁਟਕਾਰਾ ਛੇਤੀ ਕਿਵੇਂ ਮਿਲੇ।

ਮੈਂ ਤੜਪ ਕੇ, ਸ਼ੀਦੇ ਦੀ ਮਾਂ ਤੇ ਉਸ ਦੀ ਰਜ਼ਾਈ ਦੀ ਪਕੜ ਤੋਂ ਬਾਹਰ ਨਿਕਲਣ ਦੀ ਕੋਸ਼ਿਸ਼ ਵਿਚ, ਮੰਜੇ ਦੇ ਥੱਲੇ ਜਾ ਪਿਆ ਪਰ ਆਪਣੇ ਆਪ ਨੂੰ ਛੇਤੀ ਸੰਭਾਲ ਕੇ ਭੀੜਿਆ ਦਰਵਾਜ਼ਾ ਖੋਲ੍ਹਿਆ ਤੇ ਬੰਦ ਕੀਤਾ ਸਾਹ ਬਾਹਰ ਵਿਹੜੇ ਦੀ ਹਵਾ ਵਿਚ ਜਾ ਲਿਆ। ਪਰ ਬਦਬੂ ਤਾਂ ਜਿਵੇਂ, ਤੰਦ ਮੈਲ ਦੀ ਤਰ੍ਹਾਂ, ਮੇਰੇ ਰੇਸ਼ੇ ਰੇਸ਼ੇ ਵਿਚ ਵੜ ਗਈ ਹੋਵੇ। ਇਸ ਤੋਂ ਬਚਣ ਲਈ ਜੋ ਕੁੱਝ ਹੋਇਆ ਮਿੰਟਾਂ ਦੀ ਥਾਂ ਸਕਿੰਟਾਂ ਵਿਚ ਹੋਇਆ। ਕੰਧ ਨਾਲ ਲੱਗੀ ਮੰਜੀ ਚੜ੍ਹੀ ਗਈ, ਕੰਧ ਦੇ ਪਿੱਛੋਂ ਪਰਲੇ ਪਾਸੇ ਲਮਕਿਆ ਗਿਆ, ਤੰਦੂਰ ਉੱਤੇ ਪਏ ਮੂਧੇ ਘੜੇ ਉੱਤੇ ਪੱਬ ਟਿਕਾਏ ਗਏ, ਆਪਣੀ ਕੋਠੜੀ ਦਾ ਦਰਵਾਜ਼ਾ ਖੋਲ੍ਹਿਆ ਗਿਆ ਤੇ ਮੂੰਹ ਸਿਰ ਵਲ੍ਹੇਟ ਕੇ ਲੇਟਿਆ ਵੀ ਗਿਆ। ਗਿਲਾਨੀ ਤੇ ਪਾਪ ਦੇ ਇਹਸਾਸ ਨੇ ਮੈਨੂੰ ਘੇਰ ਲਿਆ।

ਉਸ ਨਾਮੁਰਾਦ ਰਾਤ ਨੂੰ ਮੈਨੂੰ ਇਕ ਭਿਆਨਕ ਸੁਫ਼ਨਾ ਆਇਆ ਜਿਸ ਦੀ ਕੁੱਝ ਰੂਪ-ਰੇਖਾ ਅਜੇ ਵੀ ਚੇਤੇ ਹੈ। ਇਕ ਰੁੱਖ ਦਾ ਪਿੰਜਰ ਸੀ, ਬੜਾ ਵੱਡਾ ਜਿਸ ਦੀਆਂ ਟਾਹਣੀਆਂ ਉੱਤੇ ਟਾਂਵੇਂ ਟਾਂਵੇਂ ਪੱਤਰ ਲੱਗੇ ਹੋਏ ਸਨ। ਮੈਂ ਉਸ ਦੇ ਥੱਲੇ ਖੜਾ ਪਤੰਗ ਉਡਾ ਰਿਹਾ ਸਾਂ। ਡੋਰ ਦਾ ਪਿੰਨਾਂ ਮੇਰੇ ਪੈਰਾਂ ਕੋਲ ਪਿਆ ਭੁਆਟਣੀਆਂ ਖਾ ਰਿਹਾ ਸੀ.....

ਅੱਗੋਂ ਸੁਫ਼ਨੇ ਦੀ ਲੜੀ ਟੁੱਟ ਕੇ ਜਦੋਂ ਫੇਰ ਜੁੜਦੀ ਹੈ ਤਾਂ ਕੀ ਵੇਖਦਾ ਹਾਂ ਕਿ ਰੁੱਖ ਨੇ ਇਕ ਅਸਮਾਨ ਜਿੱਡੀ ਡਾਇਣ ਦਾ ਰੂਪ ਧਾਰ ਲਿਆ ਹੈ। ਜਿਸ ਦੇ ਹੱਥ ਵਿਚ ਇਕ ਵੱਡੀ ਸਾਰੀ ਬਲਦੀ ਮਸ਼ਾਲ ਹੈ। ਉਸ ਦੇ ਵਾਲ ਜਾਂਗਲੀ ਝਾੜੀਆਂ ਵਾਂਗ ਖਿੱਲਰੇ ਹੋਏ ਤੇ ਹਾਥੀ ਦਿਆਂ ਕੰਨਾਂ ਜਿੱਡੇ ਜਿੱਡੇ ਲਾਂਬੂ ਛੱਡ ਰਹੀਆਂ ਨੇ ਉਸ ਦੀਆਂ ਅੱਖਾਂ। ਮੈਂ ਅੱਗੇ ਅੱਗੇ, ਸ਼ੂਟ ਵੱਟੀ, ਦਬਾ-ਸੱਟ ਦੌੜ ਰਿਹਾ ਹਾਂ ਤੇ ਡਾਇਣ ਮੈਨੂੰ ਜੀਉਂਦਾ ਫੂਕ

ਸੁੱਟਣ ਲਈ ਮੇਰਾ ਪਿੱਛਾ ਕਰ ਰਹੀ ਹੈ, ਨਾਲੇ ਗੰਦ ਬਕੀ ਜਾ ਰਹੀ ਹੈ। ਜਦੋਂ ਉਸ ਦੀ ਮਸ਼ਾਲ ਮੈਨੂੰ ਲੂਹ ਸੁੱਟਣ ਲਈ ਮੇਰੇ ਉੱਤੇ ਆ ਕੇ ਡਿੱਗਦੀ ਹੈ ਤਾਂ ਉੱਭੜਵਾਹੇ ਮੇਰੀ ਅੱਖ ਖੁੱਲ੍ਹ ਜਾਂਦੀ ਹੈ। ਮੈਂ ਲੇਟਿਆ-ਲੇਟਿਆ ਥਰ ਥਰ ਕੰਬ ਰਿਹਾ ਸਾਂ ਤੇ ਮੇਰਾ ਸੰਘ ਸੁੱਕਿਆ ਹੋਇਆ ਸੀ।

ਅਗਲੇ ਦਿਨ ਹਰ ਕਿਸੇ ਲਈ ਮੈਂ, ਅੱਗੇ ਵਾਂਗ, ਦੁੱਧੀਂ ਨਹਾਤਾ, ਮਸੂਮ ਤੇ ਸ਼ਰਮਾਕਲ ਪ੍ਰੀਤਮ ਸਿੰਘ ਸਾਂ ਪਰ ਮੈਨੂੰ ਇਉਂ ਮਹਿਸੂਸ ਹੋ ਰਿਹਾ ਸੀ, ਜਿਵੇਂ ਮੈਂ ਕਿਸੇ ਗੰਦੇ ਨਾਲੇ ਦੀ ਗੰਦਗੀ ਨਾਲ ਲਿੱਬੜਿਆ ਹੋਇਆ, ਬਦਬੂ ਮਾਰਦਾ ਨਰਕੀ ਕੀੜਾ ਹੋਵਾਂ।

# ਫ਼ੀਰੋਜ਼ਪੁਰ

ਜਦੋਂ ਬੇਬੇ ਜੀ ਦੀ ਬਦਲੀ ਹੋ ਜਾਣ ਦੇ ਕਾਰਨ ਸਾਨੂੰ ਆਪਣਾ ਡੰਡਾ-ਡੇਰਾ ਰੁਹਤਕ ਤੋਂ ਚੁੱਕਣਾ ਪਿਆ ਤਾਂ ਸਾਡਾ ਅਗਲਾ ਪੜਾਅ ਬਣਿਆ, ਫ਼ੀਰੋਜ਼ਪੁਰ।

ਫ਼ੀਰੋਜ਼ਪੁਰ, ਜਲਾਲਾਬਾਦ ਦੇ ਨੇੜੇ ਸੀ, ਸੋ ਓਥੇ ਆਉਣ-ਜਾਣ ਦੀ ਸਹੂਲਤ ਹੋ ਗਈ। ਸ. ਸੰਪੂਰਨ ਸਿੰਘ ਤੇ ਗਿਆਨੀ ਪਰਤਾਪ ਸਿੰਘ ਹੁਰੀਂ ਵੀ ਉਨ੍ਹੀਂ ਦਿਨੀਂ ਫ਼ੀਰੋਜ਼ਪੁਰ ਵਿਚ ਹੀ ਸਨ, ਸੋ ਬਣਿਆ-ਬਣਾਇਆ ਸਾਥ ਮਿਲ ਗਿਆ। ਲਾਹੌਰ ਵਾਲੀ ਜੇਲ੍ਹ ਤਾਂ ਹੈ ਈ ਜ਼ਨਾਨੀਆਂ ਦੀ ਸੀ। ਮੁੱਠੀ ਭਰ ਮਰਦ ਸਿਪਾਹੀ ਸਨ। ਰਾਤ ਨੂੰ ਜੇਲ੍ਹ ਦੇ ਬਾਹਰ ਗਸ਼ਤ ਕਰਦੇ ਤੇ ਜਦੋਂ ਅੰਦਰ ਦੀ ਡਿਊਟੀ ਹੁੰਦੀ ਤਾਂ ਆਪਣੇ ਸਾਥੀ ਨੂੰ ਦੂਰੋਂ ਆਉਂਦਾ ਵੇਖ ਕੇ ਟਾਹਰਾਂ ਮਾਰਦੇ 'ਹੁਕਮ-ਸਦੀਅਰ' (Who comes there ?) ਤੇ ਅੱਗੋਂ ਆਉਣ ਵਾਲਾ ਉਸ ਰਾਤ ਦਾ ਮਿੱਥਿਆ ਹੋਇਆ ਗੁਪਤ ਸ਼ਬਦ ਗੱਜ ਕੇ ਉਚਾਰਦਾ। ਜੇਲ੍ਹ ਦੇ ਮੁਖ ਦੁਆਰ ਦੀ ਸਾਂਭ-ਸੰਭਾਲ ਵੀ ਮਰਦ ਸਿਪਾਹੀ ਕਰਦੇ ਸਨ, ਬਾਕੀ ਤਾਂ ਸਭ ਤ੍ਰਿਆ-ਰਾਜ ਹੀ ਤ੍ਰਿਆ-ਰਾਜ ਸੀ। ਰੁਹਤਕ ਵਾਲੀ ਡਿਸਟ੍ਰਿਕਟ ਜੇਲ੍ਹ ਸੀ, ਜਿਸ ਦੇ ਅੰਦਰ ਇਕ ਛੋਟਾ ਜਿਹਾ ਵੱਖਰਾ ਜ਼ਨਾਨਾ ਵਾਰਡ ਬਣਿਆ ਹੋਇਆ ਸੀ। ਫ਼ੀਰੋਜ਼ਪੁਰ, ਰੁਹਤਕ ਦੇ ਮੁਕਾਬਲੇ ਵਿਚ ਵੱਡੀ ਜੇਲ੍ਹ ਸੀ। ਇਸ ਨੂੰ ਸੈਂਟ੍ਰਲ ਜੇਲ੍ਹ ਦਾ ਦਰਜਾ ਮਿਲਿਆ ਹੋਇਆ ਸੀ। ਏਥੇ ਜੇਲ੍ਹ ਦੇ ਅੰਦਰ ਵੀ ਤੇ ਬਾਹਰ ਵੀ ਬੜੀ ਗਹਿਮਾ-ਗਹਿਮੀ ਰਹਿੰਦੀ ਸੀ ਪਰ ਸਾਰੀ ਜੇਲ੍ਹ ਵਿਚ ਮੇਟਣ ਇੱਕੋ ਸੀ, ਹਾਲਾਂਕਿ ਏਥੇ ਕੈਦਣਾਂ ਦੀ ਗਿਣਤੀ ਹਮੇਸ਼ਾ ਹੀ ਰੁਹਤਕ ਦੀ ਜੇਲ੍ਹ ਤੋਂ ਕਾਫ਼ੀ ਵੱਧ ਸੀ, ਸੋ ਬੇਬੇ ਜੀ ਨੂੰ ਵੇਲੇ-ਕੁਵੇਲੇ ਅਵਾਜ਼ ਪਈ ਈ ਰਹਿੰਦੀ। ਇਸ ਨਾਲ ਰੋਟੀ ਦਾ ਵੇਲਾ ਬੜੀ ਵਾਰੀ ਖੁੰਝਣ ਲੱਗ ਪਿਆ। ਬੇਬੇ ਨੂੰ ਹੋਰ ਸਭ ਕੁੱਝ ਮਨਜ਼ੂਰ ਸੀ ਪਰ ਸਾਡੀ ਤਕਲੀਫ਼ ਮਨਜ਼ੂਰ ਨਹੀਂ ਸੀ। ਉਹ ਇਸ ਸੰਕਟ ਦਾ ਹੱਲ ਲੱਭਣ ਲਈ ਚਿੰਤਿਤ ਰਹਿਣ ਲੱਗ ਪਈ। ਏਸ ਜੇਲ੍ਹ ਦਾ ਸੁਪਰਡੰਟ ਸ੍ਰੀ ਰਾਮ ਚੰਦ ਭਾਂਬਰੀ ਸੀ, ਜਿਸ ਦਾ ਇਕ ਲੜਕਾ ਬਾਅਦ ਵਿਚ ਪੰਜਾਬ ਸਰਕਾਰ ਦਾ ਚੀਫ਼ ਸਕੱਤਰ ਬਣਿਆ ਰਿਹਾ ਤੇ ਰੀਟਾਇਰ ਹੋਣ ਪਿੱਛੋਂ ਚੰਡੀਗੜ੍ਹ ਦੇ ਟ੍ਰਿਬਿਊਨ ਅਖ਼ਬਾਰਾਂ ਦੀ ਸੰਸਥਾ ਦਾ ਜਰਨਲ ਮਨੇਜਰ ਲੱਗਾ ਰਿਹਾ। ਇਕ ਦਿਨ ਬੇਬੇ ਜੀ ਦੀ ਨਿਗਾਹ ਸੁਪਰਡੰਟ ਸਾਹਿਬ ਦੇ ਘਰੋਂ ਹੰਦਾ ਲੈ ਕੇ ਨਿਕਲਦੀ ਅਲਪ-ਸਰੀਰੀ ਜਿਹੀ ਬਾਹਮਣੀ ਉੱਤੇ ਪੈ ਗਈ, ਜਿਸ ਦੇ ਸਿਰ ਉੱਤੇ ਉਗਰਾਹੇ ਹੋਏ ਹੰਦਿਆਂ ਦਾ ਛਾਬਾ ਟਿਕਿਆ ਹੋਇਆ ਸੀ। ਅਗਲੇ ਦਿਨ ਤੇ ਓਸ ਤੋਂ ਅਗਲੇ ਕਈ ਦਿਨ ਵੀ ਉਸ ਨੂੰ ਬਾਕਾਇਦਗੀ ਨਾਲ ਆਉਂਦੀ ਜਾਂਦੀ ਵੇਖਿਆ। ਬੇਬੇ ਨੂੰ ਕਮਾਲ ਦੀ ਸੁੱਝੀ। ਬਾਹਮਣੀ ਨੂੰ ਘਰ ਬੁਲਾ ਕੇ ਉਸ ਨਾਲ ਗੱਲ ਮੁਕਾ ਲਈ, ਤਿੰਨ ਰੁਪੈ ਮਹੀਨੇ ਉੱਤੇ। ਉਹ ਹਰ ਰੋਜ਼ ਦੁਪਹਿਰੇ, ਸਾਡੇ ਟੱਬਰ ਲਈ, ਰੋਟੀ-ਭਾਜੀ ਦਾ ਪ੍ਰਬੰਧ ਕਰ ਜਾਂਦੀ। ਜਿੰਨੀ ਦੇਰ ਅਸੀਂ ਫ਼ੀਰੋਜ਼ਪੁਰ ਜੇਲ੍ਹ ਵਿਚ ਰਹੇ, ਇਹ ਪ੍ਰਬੰਧ ਨਿਰੰਤਰ

ਚੱਲਦਾ ਰਿਹਾ। ਬਾਹਮਣੀ ਕਿਰਸੀ ਨਹੀਂ ਸੀ, ਉਹ ਦਿਲ ਖੋਲ੍ਹ ਕੇ ਸਾਡਾ ਸਰਪੋਸ਼ ਰੋਟੀਆਂ ਨਾਲ ਭਰ ਜਾਂਦੀ ਤੇ ਦਾਲ, ਜਿਸ ਦੇ ਵਿੱਚੇ, ਗਾਇਤੇ ਸਮੇਤ, ਭਾਂਤ ਭਾਂਤ ਦੀਆਂ ਮੌਸਮੀ ਸਬਜ਼ੀਆਂ-ਭਾਜੀਆਂ ਪਈਆਂ ਹੁੰਦੀਆਂ ਸਨ, ਇੱਕੋ ਪਤੀਲੇ ਵਿਚ ਪਾ ਕੇ ਕੱਜ ਜਾਂਦੀ। ਮਿੱਠਾ ਹੁੰਦਾ ਭਾਵੇਂ ਲੂਣਾ, ਪੁਲਾਉ ਵੀ ਦਾਲ-ਸਬਜ਼ੀ ਦੇ ਵਿਚ ਹੀ ਖਪਿਆ ਹੁੰਦਾ। ਜਦੋਂ ਅਸੀਂ ਸਕੂਲ ਗਏ ਹੁੰਦੇ ਤੇ ਬੇਬੇ ਡਿਊਟੀ ਉੱਤੇ ਗਈ ਹੁੰਦੀ, ਉਹ ਅਮਾਨਤੀ ਜਿਹੇ, ਲੁਕਾ ਕੇ ਰੱਖੀ ਚਾਬੀ ਨਾਲ ਤਾਲਾ ਖੋਲ੍ਹਦੀ ਤੇ ਸਾਡੇ ਲਈ ਦੁਪਹਿਰ ਦੇ ਖਾਣੇ ਦਾ ਤਸੱਲੀਬਖ਼ਸ਼ ਦਸਤਰਖ਼ਾਨ ਪਰੋਸ ਜਾਂਦੀ। ਅਸੀਂ ਤਿੰਨੇ ਭੈਣ-ਭਰਾ ਉਸ ਦੇ ਖਾਣੇ ਨੂੰ ਬੜੇ ਚਾ ਨਾਲ, ਪਚਾਕੇ ਮਾਰ-ਮਾਰ ਖਾਂਦੇ। ਕੋਈ ਇਕ ਪਾਸਿਓਂ ਚੋਪੜਿਆ ਫੁਲਕਾ, ਕੋਈ ਦੋ ਪਾਸਿਓਂ ਤੇ ਵਿਚ ਵਿਚ ਅਣਚੋਪੜਿਆ ਵੀ ਨਿਕਲ ਆਉਂਦਾ। ਕੋਈ ਪਰਾਉਂਠਾ ਹਲਕਾ ਜਿਹਾ ਤੇ ਕੋਈ ਭਾਰਾ, ਕੋਈ ਸੱਤ ਪੁੜਾਂ ਵਾਲਾ; ਕੋਈ ਬਿਲਕੁਲ ਚਿੱਟੀ ਗੋਰੀ ਕਣਕ ਦੀ ਰੋਟੀ ਤੇ ਕੋਈ ਮਿੱਸੀ, ਕਦੀ ਮੱਕੀ ਦੀਆਂ ਤੇ ਕਦੀ ਮਿੱਠੀਆਂ, ਕਿਸੇ ਉੱਤੇ ਅਚਾਰ ਹੋਣਾ, ਕਿਸੇ ਉੱਤੇ ਖੀਰ ਹੋਣੀ। ਜਿਸ ਦਿਨ ਬਾਜਰੇ ਦਾ ਢੋਡਾ ਆ ਜਾਣਾ, ਅਸੀਂ ਬੇਬੇ ਜੀ ਲਈ ਉਸ ਦੀ ਇਕ ਬੁਰਕੀ ਵੀ ਨਾ ਛੱਡਣੀ। ਸੰਗ੍ਰਾਂਦ, ਪੂਰਨਮਾਸ਼ੀ, ਮੱਸਿਆ, ਕਾਸਤੀ, ਪੰਚਮੀ ਤੇ ਅਸ਼ਟਮੀ ਵਰਗੇ ਦਿਹਾੜੇ ਸਾਡੇ ਦਸਤਰਖ਼ਾਨ ਨੂੰ ਬਾਦਸ਼ਾਹੀ ਜ਼ਿਆਫ਼ਤ ਵਿਚ ਬਦਲਣ ਲਈ ਆਉਂਦੇ ਤੇ ਗੁਰਪੁਰਬ, ਲੋਹੜੀ, ਵਿਸਾਖੀ, ਦੁਸਹਿਰਾ, ਦੀਵਾਲੀ, ਆਦਿ ਵਾਲੇ ਪਵਿੱਤਰ ਦਿਨ ਤਾਂ ਸਾਡਾ ਚੌਂਕਾ ਕਿਸੇ ਫ਼ਾਈਵ ਸਟਾਰ ਹੋਟਲ ਨੂੰ ਸਹਿਜੇ ਹੀ ਮਾਤ ਪਾਉਣ ਵਾਲਾ ਬਣ ਜਾਂਦਾ ਸੀ। ਖ਼ਰਬੂਜੇ, ਅੰਬ, ਅਮਰੂਦ, ਨਾਖਾਂ, ਲੂਚੇ, ਆੜੂ—ਮੌਸਮਾਂ ਦੇ ਹਿਸਾਬ ਨਾਲ ਫਲ ਵੀ ਇਨ੍ਹਾਂ ਤਿੰਨਾਂ ਰੁਪਈਆਂ ਦੇ ਵਿਚ ਹੀ ਸ਼ਾਮਿਲ ਸਨ। ਜੀਉਂਦੀ ਰਹੇ ਉਹ ਬਾਹਮਣੀ, ਜਿਸ ਦੀ ਕਿਰਪਾ ਨਾਲ ਮਲੰਗੀ ਲਾਣੇ ਨੂੰ ਘਰ ਬੈਠਿਆਂ ਰੰਗ-ਬਰੰਗਾ ਵਧੀਆ ਤਾਜ਼ਾ ਲੰਚ ਮਿਲਦਾ ਰਿਹਾ! ਹੁਣ ਜਿਉਂ-ਜਿਉਂ ਲੋਕ ਦਿਨ-ਦਿਹਾੜ ਦਾ ਵਿਚਾਰ ਤੇ ਸਤਕਾਰ ਛੱਡਦੇ ਜਾਂਦੇ ਹਨ ਤੇ ਬਾਹਮਣੀਆਂ ਨੂੰ ਹੰਦੇ ਦੇਣ ਦਾ ਰਿਵਾਜ ਖ਼ਤਮ ਹੁੰਦਾ ਦਿੱਸਦਾ ਹੈ, ਮੈਨੂੰ ਪੁਰਾਣੇ ਦਿਨ ਯਾਦ ਕਰ ਕੇ ਇਕ ਖੋਹ ਜਿਹੀ ਪੈਣ ਲੱਗ ਜਾਂਦੀ ਹੈ। ਅੱਜ ਵੀ ਬੇਬੇ ਵਰਗੀਆਂ ਕਿੰਨੀਆਂ ਹੀ ਸਵਾਣੀਆਂ ਹੋਣਗੀਆਂ, ਜਿਨ੍ਹਾਂ ਵਿਚਾਰੀਆਂ ਨੂੰ ਆਪਣੇ ਬੱਚਿਆਂ ਦੇ ਢਿੱਡ ਭਰਨ ਲਈ ਬਾਹਮਣੀ ਵਰਗੇ ਅਰਸ਼ੀ ਲਾਂਗਰੀਆਂ ਦੀ ਲੋੜ ਹੈ। ਹੁਣ, ਜਦੋਂ ਸਾਥਣ ਸਦਾ ਲਈ ਵਿੱਛੜ ਚੁੱਕੀ ਹੈ, ਜੇ ਕਿਤੇ ਉਹ ਬਾਹਮਣੀ ਟੱਕਰ ਜਾਏ ਤਾਂ ਮੈਂ ਉਸ ਨੂੰ ਮੂੰਹ-ਮੰਗੀ ਮੂੜੀ ਦੇ ਕੇ ਮੁੜ ਉਹੀ ਵਿਹਾਰ ਚਾਲੂ ਕਰਨ ਲਈ ਪ੍ਰੇਰ ਲਵਾਂਗਾ ਤਾਂ ਜੋ ਆਪ ਐਸ਼ ਕਰਾਂ ਤੇ ਪ੍ਰਾਹੁਣਿਆਂ ਨੂੰ ਕਰਾਵਾਂ, ਪਰ ਲੱਗਦਾ ਨਹੀਂ ਕਿਸਮਤ ਏਨਾ ਸਾਥ ਦੇਵੇ!

ਫ਼ੀਰੋਜ਼ਪੁਰ ਰਹਿੰਦਿਆਂ ਇਕ ਬੜੇ ਬਚਿੱਤਰ ਪਾਤਰ ਨਾਲ ਵਾਹ ਪਿਆ। ਇਹ ਫ਼ੌਜ ਤੋਂ ਰੀਟਾਇਰ ਹੋਇਆ ਛੜਾ-ਛੜਾਂਗ ਵਾਰਡਰ ਸੀ ਤੇ ਜੇਲ੍ਹ ਦੇ ਫ਼ਾਰਮ ਦਾ ਇਨਚਾਰਜ ਸੀ। ਫ਼ਾਰਮ ਦਾ ਸਾਰਾ ਵਾਹੀ-ਖੇਤੀ ਦਾ ਕੰਮ ਜੇਲ੍ਹ ਦੇ ਅੰਦਰੋਂ, ਵਾਰਡਰਾਂ ਦੀ ਨਿਗਰਾਨੀ ਵਿਚ ਲਿਆਂਦੇ ਕੈਦੀ ਕਰਦੇ ਸਨ। ਇਕ ਪੰਜੇ ਦਾ ਇਨਚਾਰਜ ਇਕ ਵਾਰਡਰ ਹੁੰਦਾ ਸੀ। ਕੈਦੀਆਂ ਦੀ ਟੋਲੀ ਵਿਚ ਪੰਜ ਹੋਣ, ਸੱਤ ਹੋਣ, ਭਾਵੇਂ ਦਸ, ਕਹਿੰਦੇ ਉਸ ਨੂੰ 'ਪੰਜਾ' ਹੀ ਸਨ। ਫ਼ੌਜੀ ਦਾ ਨਿਵਾਸ ਪੰਪ ਦੇ ਲਾਗੇ ਬਣੀ ਇਕ ਛੋਟੀ ਜਿਹੀ ਕੋਠੜੀ ਵਿਚ ਹੁੰਦਾ ਸੀ। ਇਸ ਦਾ ਮੈਨੂੰ ਬਾਅਦ ਵਿਚ ਪਤਾ ਲੱਗਾ, ਜਦੋਂ ਮੈਂ ਉਸ ਤੋਂ ਸਬਜ਼ੀ ਲੈਣ ਲਈ ਜਾਣਾ ਸ਼ੁਰੂ ਕਰ ਲਿਆ। ਇਸ ਤੋਂ ਪਹਿਲਾਂ ਮੈਨੂੰ ਫ਼ਾਰਮ ਵੱਲ ਜਾਣ ਤੋਂ ਬੜੀ ਸਖ਼ਤ

ਕਰਹਿਤ ਆਉਂਦੀ ਸੀ। ਇਸ ਦੀ ਵਜਹ ਇਹ ਸੀ ਕਿ ਇਕ ਦਿਨ ਮੈਂ ਤੇ ਕੁਲਵੰਤ ਸੈਰ ਕਰਨ ਲਈ ਫ਼ਾਰਮ ਵੱਲ ਨਿਕਲ ਪਏ। ਸਭ ਕੁੱਝ ਨਿੱਖਰਿਆ-ਨਿੱਖਰਿਆ, ਸੋਹਣਾ-ਸੋਹਣਾ ਲੱਗਾ ਪਰ ਜਦੋਂ ਅਖ਼ੀਰਲੇ ਖੇਤ ਦੇ ਨੇੜੇ ਪਹੁੰਚੇ ਤਾਂ ਬਦਬੂ ਨੇ ਅਧਮੋਏ ਕਰ ਦਿੱਤੇ ਤੇ ਅਸੀਂ ਭੱਜ ਕੇ ਵਾਪਸ ਪੰਪ ਵੱਲ ਆਏ, ਜਿੱਥੇ ਹਵਾ ਸਾਫ਼ ਸੀ। ਪਤਾ ਲੱਗਾ ਜੇਲ੍ਹ ਦੇ ਸਾਰੇ ਕੈਦੀਆਂ ਦਾ ਮਲ-ਮੂਤਰ ਵੱਡੇ ਵੱਡੇ ਗੋਲ ਡਰੰਮਾਂ ਵਿਚ ਪਾ ਕੇ ਫ਼ਾਰਮ ਵਿਚ ਲਿਆਇਆ ਜਾਂਦਾ ਹੈ। ਏਥੇ ਵਾਰੀ ਸਿਰ ਖੇਤਾਂ ਵਿਚ, ਬੰਕਰਾਂ ਵਾਂਗ, ਸਿੱਧੀਆਂ ਤੇ ਡੂੰਘੀਆਂ ਖਾਈਆਂ ਪੁੱਟੀਆਂ ਹੁੰਦੀਆਂ ਸਨ। ਜੇਲ੍ਹ ਦੇ ਅੰਦਰੋਂ ਖੁੱਲ੍ਹੇ ਮੂੰਹ ਵਾਲੇ ਡਰੱਮਾਂ ਨਾਲ ਲੱਗੇ ਵੱਡੇ ਵੱਡੇ ਕੁੰਡਿਆਂ ਵਿਚ ਵੰਝ ਪਾ ਕੇ ਦੋ ਕੈਦੀ ਅੱਗੇ ਤੇ ਦੋ ਪਿੱਛੇ ਲੱਗ ਕੇ ਮੋਢਿਆਂ ਉੱਤੇ ਰੱਖ ਲੈਂਦੇ। ਕਈ ਵਾਰੀ ਇਨ੍ਹਾਂ ਕੈਦੀਆਂ ਦੀਆਂ ਲੱਤਾਂ ਨੂੰ ਬੇੜੀਆਂ ਵੀ ਪਈਆਂ ਹੁੰਦੀਆਂ ਸਨ। ਦੋ ਚਾਰ ਪੰਜੇ ਇੱਕੋ ਵੇਲੇ ਇਹ ਸਾਰਾ ਗੰਦ ਖੇਤ ਦੀਆਂ ਖਾਈਆਂ ਵਿਚ ਲਿਆ ਸੁੱਟਦੇ। ਜਦੋਂ ਖਾਈਆਂ ਮੁੱਕ ਜਾਂਦੀਆਂ ਤਾਂ ਇਨ੍ਹਾਂ ਨੂੰ ਚੋਖੀ ਮਿੱਟੀ ਨਾਲ ਕੱਜ ਦਿੱਤਾ ਜਾਂਦਾ। ਇਹ ਗੰਦ ਬਹੁਤ ਵਧੀਆ ਖਾਦ ਦਾ ਕੰਮ ਦੇਂਦਾ ਤੇ ਇਸੇ ਲਈ ਫ਼ਾਰਮ ਦੀ ਉਪਜ ਹਮੇਸ਼ਾ ਨੁਮਾਇਸ਼ੀ ਹੁੰਦੀ। ਪੰਜੇ ਇਹ ਕੰਮ ਦੁਪਹਿਰ ਤੋਂ ਪਹਿਲਾਂ ਕਰਦੇ ਸਨ ਸੋ ਮੈਂ ਸਵੇਰ ਵੇਲੇ ਓਧਰ ਦਾ ਮੂੰਹ ਕਦੀ ਨਹੀਂ ਸੀ ਕਰਦਾ। ਜਦੋਂ ਗੁਰਦੁਆਰੇ ਵਿਚ ਫ਼ੌਜੀ ਵਾਰਡਰ ਨਾਲ ਸਾਂਝ ਬਣੀ ਤਾਂ ਇਕ ਸ਼ਾਮ ਮੈਂ, ਸੰਗਦਾ-ਸੰਗਦਾ, ਫ਼ਾਰਮ ਵਿਚ ਜਾ ਵੜਿਆ। ਫ਼ੌਜੀ ਬੜੇ ਪ੍ਰੇਮ ਨਾਲ ਮਿਲਿਆ ਤੇ ਮੈਨੂੰ ਢੇਰ ਸਾਰੀ ਸਬਜ਼ੀ ਚੁਕਾ ਕੇ ਤੋਰਿਆ। ਫੇਰ ਤਾਂ ਮੈਂ ਕਿਸੇ-ਕਿਸੇ ਦਿਨ, ਖ਼ਾਸ ਕਰ ਕੇ ਛੁੱਟੀ ਵਾਲੇ ਦਿਨ, ਫ਼ਾਰਮ ਵੱਲ ਜਾਣ ਲੱਗ ਪਿਆ। ਉਸ ਨੇ ਹਮੇਸ਼ਾ ਗੋਭੀ ਦਾ ਬਹੁਤ ਵਧੀਆ ਗੁੰਦਿਆ ਹੋਇਆ ਵੱਡਾ ਸਾਰਾ ਫੁੱਲ ਜਾਂ ਬੜੇ ਸਿਹਤਮੰਦ ਲਿਸ਼ਕਦੇ ਵਤਾਊਂ ਜਾਂ ਚਿੱਟੇ ਦੁੱਧ ਗੋਲ ਗੋਲ ਗੋਂਗਲੂ ਜਾਂ ਕੂਲੀਆਂ ਲੰਮ-ਸਲੰਮੀਆਂ ਮੂਲੀਆਂ ਜਾਂ ਹਰੀ ਕਚੂਚ ਪਾਲਕ ਜਾਂ ਕਰੇਲੇ ਤੇ ਭੀਂਡੀਆਂ ਜਾਂ ਘੀਆ-ਤੋਰੀਆਂ—ਗੱਲ ਕੀ, ਹਰ ਵਾਰੀ ਮੌਸਮ ਦੀ ਵਧੀਆ ਕੁਆਲਿਟੀ ਦੀ ਸਬਜ਼ੀ ਦੇ ਕੇ ਤੋਰਨਾ। ਉਸ ਨੇ ਗੱਲ ਬਹੁਤ ਘੱਟ ਕਰਨੀ ਤੇ ਆਪਣੇ ਚਿਹਰੇ ਉੱਤੇ ਬਿਲਕੁਲ ਬੇਮਲੂਮ ਜਿਹਾ ਪਰਛਾਵਾਂ ਹੀ ਮੁਸਕਾਨ ਦਾ ਪੈਣ ਦੇਣਾ। ਮੈਨੂੰ ਉਹ ਚੰਗਾ ਤਾਂ ਬਹੁਤ ਲੱਗਿਆ ਕਰੇ ਪਰ ਨਾਲ ਹੀ ਡਰ ਵੀ ਲੱਗਿਆ ਕਰੇ। ਇਸ ਦੀ ਘੁਰਕੀ ਤੋਂ ਵਾਰਡਰਾਂ ਦੇ ਸਾਰੇ ਬੱਚੇ ਥਰ-ਥਰ ਕੰਬਦੇ ਸਨ। ਉਹ ਕਿਸੇ ਨੂੰ ਇਕ ਪੱਤਾ ਦਿਵਾਲ ਨਹੀਂ ਸੀ। ਮੈਂ ਆਪਣੇ ਆਪ ਨੂੰ ਪੁੱਛਦਾ,

ਇਹ ਫ਼ੌਜੀ ਮੇਰੇ ਉੱਤੇ ਏਨਾ ਮਿਹਰਬਾਨ ਕਿਉਂ ਹੈ?

"ਕੀ ਇਹ ਮੇਰੇ ਸਰੀਰ ਦਾ ਗਾਹਕ ਹੈ? ਮੇਰੇ ਅੰਦਰ ਰੁਹਤਕ ਦਾ ਲਛਮਣਦਾਸ ਤੇ ਉਸ ਦੇ ਲਫ਼ੰਗੇ ਸਾਥੀਆਂ ਦਾ ਭਿਆਨਕ ਦ੍ਰਿਸ਼ ਜਾਗ ਪੈਂਦਾ।

ਕੀ ਮੇਰੇ ਰਾਹੀਂ, ਮੇਰੀ ਬੇਬੇ ਤਕ ਪਹੁੰਚਣਾ ਚਾਹੁੰਦਾ ਹੈ?

"ਆਖ਼ਰ ਕਿਉਂ?"

ਵਤੀਰਾ ਉਸ ਦਾ ਬਿਲਕੁਲ ਇਤਰਾਜ਼ਜੋਗ ਨਹੀਂ ਸੀ। ਬੋਲਦਾ ਉਹ ਵੈਸੇ ਹੀ ਘੱਟ ਸੀ, ਪਰ ਜਦ ਬੋਲਦਾ ਮੋਹ ਵਿਚ ਗੁੰਨ੍ਹੇ ਹੋਏ ਸ਼ਬਦ ਹੀ ਉਸ ਦੇ ਮੂੰਹੋਂ ਨਿਕਲਦੇ। ਮੈਨੂੰ ਸਮਝ ਨਹੀਂ ਸੀ ਆ ਰਹੀ। ਮੈਂ, ਆਮ ਤੌਰ ਉੱਤੇ, ਐਤਵਾਰ ਨੂੰ ਉਸ ਦੇ ਕੋਲ ਜਾਣਾ ਤੇ ਸਬਜ਼ੀ ਲੈ ਕੇ ਅੱਧੇ-ਪੌਣੇ ਘੰਟੇ ਦੇ ਅੰਦਰ-ਅੰਦਰ ਮੁੜਨ ਦੀ ਕਰਨੀ। ਇਕ ਦਿਨ ਉਸ ਨੇ ਮੈਨੂੰ ਟਿਊਬਵੈੱਲ ਦੇ ਨਾਲ ਲੱਗਦੀ ਆਪਣੀ ਕੋਠੜੀ ਦੇ ਅੰਦਰ ਆਉਣ ਲਈ

ਸੈਨਤ ਕੀਤੀ। ਟਿਊਬਵੈੱਲ ਦੀ ਮੋਟੀ ਧਾਰ ਕਾਫ਼ੀ ਉਚਾਈ ਤੋਂ ਚਬੱਚੇ ਵਿਚ ਪੈ ਰਹੀ ਸੀ, ਇਸ ਲਈ ਅਵਾਜ਼ ਨਹੀਂ ਸੀ ਸੁਣ ਰਹੀ। ਮੇਰਾ ਦਿਲ ਧੱਕ-ਧੱਕ ਕਰਨ ਲੱਗ ਪਿਆ। ਛੁੱਟੀ ਦਾ ਦਿਨ ਹੋਣ ਕਰਕੇ ਆਸ-ਪਾਸ ਕੋਈ ਹੈ ਨਹੀਂ ਸੀ। ਨਾ ਬੰਦਾ, ਨਾ ਬੰਦੇ ਦੀ ਜਾਤ। ਮੈਂ ਜਾਂਦਾ ਵੀ ਦਿਨ ਢਲੇ ਸਾਂ। ਉਹ ਵੀ ਨਹੀਂ ਸੀ ਚਾਹੁੰਦਾ ਕਿ ਮੇਰੇ ਨਾਲ ਸਬਜ਼ੀ ਦੀ ਕੀਤੀ ਜਾ ਰਹੀ ਰਿਆਇਤ ਦੀ ਹੋਰਨਾਂ ਵਿਚ ਚਰਚਾ ਹੋਵੇ। ਸੋ ਦਿਨ ਵੀ ਢਲ ਚੁੱਕਾ ਸੀ। ਮੈਂ ਡਰਦੇ ਕਦਮੀਂ ਕੋਠੜੀ ਦੇ ਬੂਹੇ ਵਿਚ ਜਾ ਕੇ ਚੁਗਾਠ ਨੂੰ ਦੁਪਾਸੀਂ ਫੜ ਕੇ ਖੜ੍ਹਾ ਹੋ ਗਿਆ। ਉਸ ਨੇ ਆਪ ਪਿੱਛੇ ਹਟ ਕੇ ਅਗਾਂਹ, ਵਧੇਰੇ ਅੰਦਰ ਆਉਣ ਲਈ ਇਸ਼ਾਰਾ ਕੀਤਾ। ਮੈਂ ਦੋ ਕਦਮ ਹੋਰ ਅਗਾਂਹ ਹੋ ਗਿਆ।

ਇਸ ਕੋਠੜੀ ਵਿਚ ਮੈਂ ਪਹਿਲੀ ਵੇਰ ਪੈਰ ਰੱਖ ਰਿਹਾ ਸਾਂ। ਅੰਦਰ ਇਕ ਸਟੂਲ ਉੱਤੇ ਸਾਬਣ-ਤੇਲ ਪਿਆ ਸੀ, ਇਕ ਵਗ੍ਹੀ ਉੱਤੇ ਖੱਦਰ ਦਾ ਪਰਨਾ, ਇਕ ਦੋ ਕਮੀਜ਼ਾਂ, ਇਕ ਦੋ ਪਜਾਮੇ, ਇਕ ਦੋ ਠਾਠੇ-ਠੂਠੇ ਟੰਗੇ ਹੋਏ ਸਨ। ਪਰ੍ਹੇ, ਨੁੱਕਰ ਵਿਚ ਇਕ ਸਰਕਾਰੀ ਮੰਜੀ ਡੱਠੀ ਹੋਈ ਸੀ, ਜਿਸ ਦੀ ਪੁਆਂਦੀ ਉੱਤੇ ਇਕ ਛੋਟਾ ਜਿਹਾ ਤਹਿ ਕੀਤਾ ਹੋਇਆ ਬਿਸਤਰਾ ਪਿਆ ਸੀ ਤੇ ਇਕ ਚਾਦਰਾ ਐਵੇਂ ਸੁੱਟਿਆ ਹੋਇਆ ਸੀ। ਜਿੱਥੇ ਨੱਥਾ ਸਿੰਘ ਹੁਰੀਂ ਖੜੇ ਸਨ (ਇਹ ਫ਼ੌਜੀ ਦਾ ਨਾਂ ਸੀ), ਓਥੇ ਉਨ੍ਹਾਂ ਦੇ ਸਾਹਮਣੇ ਇਕ ਢਲਵੇਂ, ਅੱਧੇ ਖੁਲ੍ਹਣ ਵਾਲੇ ਢੱਕਣ ਵਾਲੀ ਡੈਸਕ ਸੀ, ਜਿਸ ਦੇ ਉੱਪਰ ਮਖ਼ਮਲ ਦੇ ਉਛਾੜ ਵਾਲਾ ਇਕ ਗੁਟਕਾ ਪਿਆ ਸੀ। ਡੈਸਕ ਦੇ ਥੱਲੇ ਇੱਟਾਂ ਦੀ ਥੜ੍ਹੀ ਬਣਾ ਕੇ ਲਿੰਬੀ ਪੋਚੀ ਹੋਈ ਸੀ। ਨੱਥਾ ਸਿੰਘ ਹੁਰਾਂ ਡੈਸਕ ਦਾ ਢੱਕਣ ਖੋਲ੍ਹਿਆ ਤੇ ਦੋ ਪਲੇਟਾਂ ਵਿਚ ਪਈ ਮਠਿਆਈ ਵੱਲ ਅੱਖਾਂ ਨਾਲ ਇਸ਼ਾਰਾ ਕਰ ਕੇ ਕਿਹਾ,

"ਕਾਕਾ, ਏਥੇ ਮਠਿਆਈ ਰੱਖੀ ਹੁੰਦੀ ਐ, ਤੂੰ ਜਦੋਂ ਆਉਨੈਂ, ਆਪੇ ਢੱਕਣ ਚੁੱਕ ਕੇ ਖਾ ਲਿਆ ਕਰ।"

ਫੇਰ ਉਸ ਨੇ ਇਕ ਪਲੇਟ ਡੈਸਕ ਦੇ ਉੱਤੇ ਰੱਖ ਕੇ ਮੇਰੇ ਵੱਲ ਖਿਸਕਾ ਦਿੱਤੀ ਤੇ ਆਪ ਬਾਹਰ ਚਲਾ ਗਿਆ। ਮੈਂ ਝਕਦਿਆਂ-ਝਕਦਿਆਂ ਇਕ ਅਮਰਤੀ ਚੁੱਕ ਲਈ। ਇਸ ਤੋਂ ਬਾਅਦ ਮੈਂ ਜਦ ਵੀ ਜਾਣਾ, ਉਸ ਨੇ ਪੁੱਛਣਾ,

"ਮਠਿਆਈ ਖਾਧੀ ਕਿ ਨਹੀਂ ?"

ਮੈਂ ਸੰਗ ਕੇ ਮੁਸਕਰਾਉਂਦਿਆਂ ਕਹਿਣਾ, "ਨਹੀਂ"।

ਉਸ ਨੇ ਕਹਿਣਾ, "ਪਹਿਲਾਂ ਖਾ ਕੇ ਆ, ਫੇਰ ਸਬਜ਼ੀ ਮਿਲੇਗੀ।"

ਮੈਂ ਜਾਣਾ ਤੇ ਇਕ ਨਗ ਚੁੱਕ ਕੇ ਮੂੰਹ ਵਿਚ ਪਾ ਲੈਣਾ ਤੇ ਬਾਕੀ ਮਠਿਆਈ ਓਵੇਂ ਹੀ ਪਈ ਰਹਿਣ ਦੇਣੀ। ਜਿੰਨਾ ਚਿਰ ਅਸੀਂ ਜੇਲ੍ਹ ਦੇ ਕੁਆਟਰ ਵਿਚ ਰਹੇ, ਸਬਜ਼ੀ ਦੇ ਨਾਲ ਮਠਿਆਈ ਦਾ ਪਰਸ਼ਾਦ ਮਿਲਦਾ ਹੀ ਰਿਹਾ। ਜਦੋਂ ਮੈਂ ਰਾਮਸੁਖਦਾਸ ਕਾਲਜ ਦੇ ਹੋਸਟਲ ਵਿਚ ਰਹਿਣ ਲੱਗ ਪਿਆ ਤੇ ਸਬਜ਼ੀ ਦੀ ਲੋੜ ਨਹੀਂ ਸੀ ਰਹੀ, ਓਦੋਂ ਵੀ ਮੈਂ ਐਤਵਾਰ ਨੂੰ, ਨੱਥਾ ਸਿੰਘ ਹੁਰਾਂ ਨੂੰ ਮਿਲਣ ਵਾਸਤੇ ਚਲੇ ਜਾਣਾ। ਮਠਿਆਈ, ਅੱਗੇ ਵਾਂਗ, ਡੈਸਕ ਵਿਚ ਰੱਖੀ ਹੋਣੀ ਤੇ ਨੱਥਾ ਸਿੰਘ ਹੁਰੀਂ ਹੁੰਦੇ, ਭਾਵੇਂ ਨਾ, ਕੋਠੜੀ ਨੂੰ ਖੁੱਲ੍ਹਾ ਤਾਲਾ ਅੜਾਇਆ ਹੁੰਦਾ, ਜਿਸ ਦਾ ਮਤਲਬ ਹੁੰਦਾ ਸੀ, "ਮਠਿਆਈ ਜ਼ਰੂਰ ਖਾਣੀ ਹੈ।"

ਇਕ ਵਾਰੀ ਸਬੱਬ ਅਜਿਹਾ ਬਣਿਆ ਕਿ ਮੈਂ ਇਕੱਠੇ ਦੋ-ਤਿੰਨ ਮਹੀਨੇ ਜੇਲ੍ਹ ਦੇ ਫ਼ਾਰਮ ਵਿਚ ਨਾ ਜਾ ਸਕਿਆ। ਜਦੋਂ ਗਿਆ ਤਾਂ ਕੋਠੜੀ ਨੂੰ ਤਾਲਾ ਵੱਜਿਆ ਵੇਖਿਆ। ਪੁੱਛਦਿਆਂ-ਪੁਛਾਉਂਦਿਆਂ ਇਕ ਵਾਰਡਰ ਨੇ ਦੱਸਿਆ,

"ਨੱਥਾ ਸਿੰਘ ਤਾਂ ਰੀਟਾਇਰ ਹੋ ਕੇ ਪਿੰਡ ਚਲਾ ਗਿਐ। ਬੜੇ ਚੁੱਪ-ਚੁਪੀਤੇ, ਪਿਆਰ ਵਾਲੇ ਬੰਦੇ ਸਨ। ਕਦੀ ਚੰਗੇ-ਭਲੇ ਹੱਸਣ-ਹਸਾਉਣ ਵਾਲੇ ਬੰਦੇ ਹੁੰਦੇ ਸਨ। ਮੁੰਡਾ ਸੀ ਇਨ੍ਹਾਂ ਦਾ ਦਰਸ਼ਨੀ, ਭਰ ਜੁਆਨ, ਮਿਲਟਰੀ ਵਿਚ। ਬਰਮਾ ਦੇ ਕਿਸੇ ਜੰਗਲ ਵਿਚ ਸੱਪ ਸੁੰਘ ਗਿਆ ਤੇ ਵਿਚਾਰਾ ਉਥੇ ਹੀ ਚਿੱਤ ਹੋ ਗਿਆ। ਬੱਸ ਉਸ ਤੋਂ ਪਿੱਛੋਂ ਕਿਸੇ ਨੇ ਨੱਥਾ ਸਿੰਘ ਨੂੰ ਖੁੱਲ੍ਹ ਕੇ ਹੱਸਦਿਆਂ ਨਹੀਂ ਵੇਖਿਆ।"

ਉਸ ਦੇ ਪਿੰਡ ਦਾ ਕਿਸੇ ਨੂੰ ਪਤਾ ਨਹੀਂ ਸੀ। ਨਾਰੰਗਵਾਲ, ਫੱਲੇਵਾਲ ਜਾਂ ਕਿਸੇ ਹੋਰ ਨਾਲ-ਲੱਗਦੇ ਗਰੇਵਾਲਾਂ ਦੇ ਪਿੰਡ ਦਾ ਹੋਵੇਗਾ। ਜੇਲ੍ਹ ਵਿਚ ਉਸ ਦਾ ਕੋਈ ਨਿਕਟਵਰਤੀ, ਜਿਗਰੀ ਯਾਰ ਨਹੀਂ ਸੀ, ਜਿਸ ਨਾਲ ਉਹ ਆਪਣਾ ਦੁਖ-ਸੁਖ ਵੰਡਾਉਂਦਾ, ਰਲ ਕੇ ਦੋ ਘੁੱਟ ਪੀਂਦਾ ਜਾਂ ਤਾਸ਼ ਦੀ ਬਾਜ਼ੀ ਹੀ ਲਾਉਂਦਾ। ਉਸ ਦਿਨ ਤੋਂ ਬਾਅਦ, ਮੈਂ ਨੱਥਾ ਸਿੰਘ ਹੁਰਾਂ ਦੇ ਦਰਸ਼ਨ ਨਹੀਂ ਕਰ ਸਕਿਆ। ਮੈਨੂੰ ਏਨੀ ਕੁ ਸਮਝ ਆ ਗਈ ਸੀ ਕਿ ਮੇਰੇ ਅੰਦਰ ਉਹ ਆਪਣਾ ਸਦਾ ਲਈ ਗਵਾਚ ਚੁੱਕਿਆ ਪੁੱਤਰ ਵੇਖਣਾ ਚਾਹੁੰਦਾ ਸੀ, ਪਰ ਉਸ ਨੇ ਇਕ ਵਾਰੀ ਵੀ ਆਪਣੇ ਮੋਹ ਨੂੰ ਸ਼ਬਦਾਂ ਦੀ ਹਵਾ ਕਿਉਂ ਨਾ ਲਵਾਈ ?

ਮੇਰਾ ਮਨ ਸੰਸੇ ਤੋਂ ਬਚ ਜਾਣਾ ਸੀ।

ਮੈਂ ਇਕ ਪਰਉਪਕਾਰੀ, ਦੁਖੀ ਦੇਵਤੇ ਦੀ ਨੀਅਤ ਉੱਤੇ ਸ਼ੱਕ ਕਿਉਂ ਕੀਤਾ ?

ਮੇਰਾ ਮਨ ਕਿੰਨਾ ਮਲੀਨ ਹੈ।

ਮੈਂ ਉਸ ਨਾਲ ਉਸ ਦਾ ਦਰਦ ਕਿਉਂ ਨਾ ਵੰਡਾਇਆ ?

ਮੈਂ ਉਸ ਦੇ ਮੋਹ ਦਾ ਜਵਾਬ ਦੂਣੇ ਹੁੰਗਾਰੇ ਨਾਲ ਕਿਉਂ ਨਾ ਦਿੱਤਾ ?

ਮੈਂ ਉਸ ਦੇ ਚਿਹਰੇ ਨੂੰ ਠੀਕ ਤਰ੍ਹਾਂ ਕਿਉਂ ਨਾ ਪੜ੍ਹ ਸਕਿਆ ?

ਹਾਏ ਓਏ, ਮੇਰਿਆ ਰੱਬਾ!

ਉਸ ਰਾਤ ਮੈਂ ਆਪਣੇ ਹੋਸਟਲ ਦੇ ਕਮਰੇ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਕੇ ਬਾਪੂ ਨੱਥਾ ਸਿੰਘ ਨੂੰ ਚੇਤੇ ਕਰ-ਕਰ ਕੇ ਕਾਫ਼ੀ ਚਿਰ ਹੰਝੂ ਕੇਰਦਾ ਰਿਹਾ।

ਫ਼ੀਰੋਜ਼ਪੁਰ ਵਿਚ ਮੈਨੂੰ ਗੌਰਮਿੰਟ ਹਾਈ ਸਕੂਲ ਵਿਚ ਦਾਖ਼ਲਾ ਮਿਲ ਗਿਆ। ਸਕੂਲ ਜੇਲ੍ਹ ਦੇ ਬਹੁਤ ਨੇੜੇ ਸੀ। ਓਥੇ ਰਾਵਲਪਿੰਡੀ ਦੀ ਵਿਸ਼ੇਸ਼ ਸ਼ੈਲੀ ਅਨੁਸਾਰ ਖੱਬੀ ਪੱਗ ਬੰਨ੍ਹਣ ਵਾਲੇ, ਛੋਟੇ ਕੱਦ ਤੇ ਗੁਰਮੁਖ ਚਿਹਰੇ ਵਾਲੇ ਸਾਊ ਮਾਸਟਰ ਬਲਵੰਤ ਸਿੰਘ ਗੁੱਜਰਖ਼ਾਨੀ ਅੰਗਰੇਜ਼ੀ ਪੜ੍ਹਾਉਂਦੇ ਸਨ। ਉਨ੍ਹਾਂ ਦਾ ਮਿਹਰਬਾਨ ਹੱਥ ਦਸਵੀਂ ਪਾਸ ਕਰ ਜਾਣ ਦੇ ਬਾਅਦ ਵੀ ਮੇਰੇ ਸਿਰ ਉੱਤੇ ਕਾਇਮ ਰਿਹਾ। ਉਨ੍ਹਾਂ ਦੀ ਹੱਲਾਸ਼ੇਰੀ ਤੇ ਉਨ੍ਹਾਂ ਦੀਆਂ ਡਾ. ਗੰਡਾ ਸਿੰਘ ਤੇ ਪ੍ਰੋ. ਤੇਜਾ ਸਿੰਘ ਵੱਲ ਲਿਖੀਆਂ ਚਿੱਠੀਆਂ ਨੇ ਮੈਨੂੰ ਬੀ.ਏ. ਦੇ ਬਾਅਦ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਅੰਗਰੇਜ਼ੀ ਦੀ ਐਮ.ਏ. ਕਲਾਸ ਵਿਚ ਦਾਖ਼ਲਾ ਲੈਣ ਲਈ ਪ੍ਰੇਰਿਆ।

ਇਕ ਹੋਰ ਮਾਸਟਰ ਜੀ ਸਨ, ਜਿਨ੍ਹਾਂ ਦਾ ਮੈਨੂੰ ਇਸ ਵੇਲੇ ਨਾਂ ਭੁੱਲਿਆ ਹੋਇਆ ਹੈ। ਉਨ੍ਹਾਂ ਨੂੰ ਆਪਣੀ ਕਲਾਸ ਦੇ ਬੱਚਿਆਂ ਨੂੰ ਆਮ ਵਾਕਫ਼ੀ ਦੇ ਮਾਮਲੇ ਵਿਚ ਸਭ ਤੋਂ ਅੱਗੇ ਵੇਖਣ ਦਾ ਸ਼ੌਕ ਸੀ। ਉਹ ਆਪਣੇ ਮਜ਼ਮੂਨ ਤੋਂ ਬਾਹਰ ਦੀ ਵਾਕਫ਼ੀ ਦੇਂਦੇ ਹੀ ਰਹਿੰਦੇ। ਵਾਈ.ਐਮ.ਸੀ.ਏ., ਲਾਹੌਰ ਵੱਲੋਂ, ਹਰ ਸਾਲ, ਇਕ 'ਗ੍ਰੇਸ ਮੈਮੋਰੀਅਲ' ਪਰੀਖਿਆ ਹੋਇਆ ਕਰਦੀ ਸੀ। ਉਸ ਵਿਚ ਆਮ ਵਾਕਫ਼ੀ ਦੇ ਸਵਾਲ ਪੁੱਛੇ ਜਾਂਦੇ ਸਨ। ਮਾਸਟਰ ਜੀ ਨੇ ਆਪਣੇ ਸਕੂਲ ਦੇ ਬੱਚਿਆਂ ਦਾ ਇਕ ਜੱਥਾ ਤਿਆਰ ਕਰ ਲਿਆ। ਮੈਂ ਵੀ ਉਨ੍ਹਾਂ ਵਿਚ ਸ਼ਾਮਿਲ ਸਾਂ। ਦੋ ਕੁ ਮਹੀਨਿਆਂ ਬਾਅਦ ਮੈਨੂੰ ਨਤੀਜੇ ਦਾ ਓਦੋਂ ਪਤਾ

ਲੱਗਾ, ਜਦੋਂ ਮੈਨੂੰ, ਮਾਸਟਰ ਜੀ ਰਾਹੀਂ ਵਾਈ.ਐਮ.ਸੀ.ਏ. ਦੀ ਚਿੱਠੀ ਆ ਗਈ ਕਿ ਇਕ ਸਾਲ ਲਈ ਮੇਰਾ ਦਸ ਰੁਪੈ ਮਹੀਨਾ ਵਜ਼ੀਫ਼ਾ ਮੁਕੱਰਰ ਹੋ ਗਿਆ ਹੈ।

ਮੇਰੇ ਸਕੂਲ ਵਿਚ ਦਾਖ਼ਲ ਹੋਣ ਤੋਂ ਥੋੜ੍ਹਾ ਚਿਰ ਬਾਅਦ ਸਕੂਲ ਵਿਚ ਨਵਾਂ ਹੈੱਡ ਮਾਸਟਰ ਆ ਲੱਗਾ। ਇਸ ਦਾ ਨਾਂ ਸੀ ਸ੍ਰੀ ਰਾਮ ਲਾਲ। ਉਹ ਪਹਿਲੇ ਦਿਨ ਸਕੂਲ ਵਿਚ ਹਾਜ਼ਰ ਹੋਇਆ ਤਾਂ ਮੌਸਮ ਬਹੁਤ ਵਧੀਆ ਸੀ। ਬੱਦਲਵਾਈ ਨੇ ਹਲਕੀ ਫੁਹਾਰ ਲਈ ਪਿੜ ਤਿਆਰ ਕੀਤਾ ਹੋਇਆ ਸੀ। ਮੁੰਡਿਆਂ ਨੇ 'ਫ਼ਾਈਨ ਡੇ', 'ਫ਼ਾਈਨ ਡੇ' ਦਾ ਸ਼ੋਰ ਮਚਾ ਦਿੱਤਾ। ਉਹ ਛੁੱਟੀ ਮੰਗ ਰਹੇ ਸਨ ਤੇ ਕਲਾਸਾਂ ਵਿਚ ਨਹੀਂ ਸਨ ਵੜ ਰਹੇ। ਏਨੇ ਨੂੰ ਹੈੱਡ ਮਾਸਟਰ ਸਾਹਿਬ ਆਪਣੇ ਦਫ਼ਤਰ ਵਿੱਚੋਂ ਬਾਹਰ ਨਿਕਲੇ। ਉਨ੍ਹਾਂ ਦੇ ਹੱਥ ਵਿਚ ਇਕ ਪੀਲਾ ਜਿਹਾ ਲਿਫ਼ਾਫ਼ਾ ਫੜਿਆ ਹੋਇਆ ਸੀ। ਉਨ੍ਹਾਂ ਨੇ ਉਸਤਾਦਾਂ ਨੂੰ ਹੁਕਮ ਦਿੱਤਾ ਕਿ ਆਪੋ-ਆਪਣੀ ਕਲਾਸ ਨੂੰ ਸਿੱਧੀ ਲਾਈਨ ਵਿਚ ਖੜੇ ਕਰਕੇ ਆਪ ਲਾਈਨ ਦੇ ਸਿਰੇ ਉੱਤੇ ਖੜੇ ਹੋ ਜਾਣ। ਮੁੰਡੇ, ਜਿਹੜੇ ਅੱਗੇ ਸਕੂਲ ਦੇ ਵਿਹੜੇ ਵਿਚ ਕਿਸੇ ਖਿੰਡੇ-ਪੁੰਡੇ ਹਜੂਮ ਵਾਂਗ ਖੜੇ ਖਰੂਦ ਕਰ ਰਹੇ ਸਨ, ਕਲਾਸਵਾਰ ਸਿੱਧੀਆਂ ਲਾਈਨਾਂ ਵਿਚ ਖੜੇ ਹੋ ਗਏ। ਸ਼ੋਰ ਬੰਦ ਹੋ ਗਿਆ। ਸਾਰੇ ਮੁੰਡੇ ਤੇ ਮਾਸਟਰ ਹੈੱਡ ਮਾਸਟਰ ਦੇ ਹੱਥ ਵਿਚ ਫੜੇ ਪੀਲੇ ਲਿਫ਼ਾਫ਼ੇ ਵਿੱਚੋਂ ਨਿਕਲਣ ਵਾਲੀ ਰਹੱਸਮਈ ਵਸਤ ਦੀ ਉਡੀਕ ਵਿਚ ਬੁੱਤ ਬਣੇ ਖੜੇ ਸਨ। ਹੈੱਡ ਮਾਸਟਰ ਰਾਮ ਲਾਲ ਜੀ ਨੇ, ਜਿਨ੍ਹਾਂ ਦੇ ਕੰਨਾਂ ਵਿਚ ਸੁਨਹਿਰੀ ਮੁਰਕੀਆਂ ਉਨ੍ਹਾਂ ਨੂੰ ਹੋਰ ਸਾਰੇ ਮਾਸਟਰਾਂ ਤੋਂ ਨਿਖੇੜਦੀਆਂ ਸਨ, ਕੋਲ ਪਈ ਇਕ ਕੁਰਸੀ ਆਪਣੇ ਵੱਲ ਖਿੱਚੀ ਤੇ ਉਸ ਦੇ ਉੱਤੇ ਖੜੇ ਹੋ ਗਏ ਤੇ ਬੜੇ ਨਾਟਕੀ ਢੰਗ ਨਾਲ ਲਿਫ਼ਾਫ਼ੇ ਨੂੰ ਇਕ ਪਾਸਿਓਂ ਪਾੜਿਆ। ਪਾਟੀ ਹੋਈ ਕਾਤਰ ਨੂੰ ਥੱਲੇ ਸੁੱਟਣ ਦੀ ਥਾਂ ਆਪਣੀ ਜੇਬ ਵਿਚ ਪਾ ਲਿਆ ਤੇ ਵਿੱਚੋਂ ਛਪੇ ਹੋਏ ਇਸ਼ਤਿਹਾਰਾਂ ਦੀ ਦੱਥੀ ਕੱਢ ਕੇ ਮਾਸਟਰਾਂ ਵਿਚ ਵੰਡ ਦਿੱਤੀ। ਉਨ੍ਹਾਂ ਨੇ ਅੱਗੋਂ ਇਕ ਇਕ ਇਸ਼ਤਿਹਾਰ ਹਰ ਮੁੰਡੇ ਨੂੰ ਦੇਣਾ ਸੀ। ਇਸ਼ਤਿਹਾਰ ਵੰਡੇ ਗਏ ਤਾਂ ਹੈੱਡ ਮਾਸਟਰ ਦੀ ਅਵਾਜ਼ ਆਈ,

"ਮੇਰੇ ਪਿਆਰੇ ਬੱਚਿਓ! ਤੁਸੀਂ ਇਸ ਇਸ਼ਤਿਹਾਰ ਨੂੰ ਬੜੇ ਧਿਆਨ ਨਾਲ ਪੜ੍ਹੋ।" ਇਸ ਇਸ਼ਤਿਹਾਰ ਦੇ ਸਿਰ ਉੱਤੇ ਅੰਗਰੇਜ਼ੀ ਵਿਚ ਮੋਟਾ ਸਾਰਾ ਛਪਿਆ ਹੋਇਆ ਸੀ,

IT IS A FINE DAY! ਤੇ ਅੱਗੇ 1, 2, 3 ਅੰਕ ਪਾ ਕੇ ਦਸ ਨੁਕਤੇ ਬਣਾਏ ਹੋਏ ਸਨ ਤੇ ਹਰ ਨੁਕਤੇ ਵਿਚ ਇਹੋ ਦ੍ਰਿੜ੍ਹ ਕਰਵਾਇਆ ਹੋਇਆ ਸੀ ਕਿ 'ਫ਼ਾਈਨ ਡੇ' ਤਾਂ ਤਦ ਹੀ 'ਫ਼ਾਈਨ' ਕਿਹਾ ਜਾ ਸਕਦਾ ਹੈ ਜੇ ਅੱਗੇ ਨਾਲੋਂ ਦੂਣਾ ਕੰਮ ਕਰ ਲਈਏ। ਦਸਾਂ ਨੁਕਤਿਆਂ ਦੀ ਤਾਨ ਇਸੇ ਕੇਂਦਰੀ ਨੁਕਤੇ ਉੱਤੇ ਟੁੱਟਦੀ ਸੀ। ਸਾਨੂੰ ਇਸ਼ਤਿਹਾਰ ਪੜ੍ਹਨ ਲਈ ਦਿੱਤੇ ਪੰਜ-ਮਿੰਟੀ ਵਕਫ਼ੇ ਦੇ ਬਾਅਦ ਹੈੱਡ ਮਾਸਟਰ ਸਾਹਿਬ ਨੇ ਪੰਜਾਬੀ ਵਿਚ ਬੋਲਦਿਆਂ ਦੱਸਿਆ ਕਿ ਕਿੰਨੇ ਕਰੋੜ ਹਿੰਦੁਸਤਾਨੀ ਨਿਤ ਭੁੱਖੇ ਸੌਂਦੇ ਹਨ। ਜੇ ਅਸੀਂ ਸਾਰੇ ਇਕ ਚੱਪਾ ਰੋਟੀ ਘੱਟ ਖਾਈਏ ਤਾਂ ਕਿੰਨੇ ਕਰੋੜ ਭੁੱਖਿਆਂ ਦੇ ਢਿੱਡ ਭਰੇ ਜਾਣਗੇ। ਇਕ ਪਾਸੇ ਖਾਣ-ਪਹਿਨਣ ਵਿਚ ਸਾਦਗੀ ਤੇ ਸੰਕੋਚ ਅਤੇ ਦੂਜੇ ਪਾਸੇ ਹਰ ਕਿਸੇ ਨੂੰ ਦੱਬ ਕੇ ਮਿਹਨਤ ਕਰਨ ਨਾਲ ਸਾਡਾ ਦੇਸ ਭੁੱਖ ਤੇ ਗ਼ਰੀਬੀ ਤੋਂ ਬਚ ਸਕਦਾ ਹੈ। ਫੇਰ ਉਨ੍ਹਾਂ ਨੇ ਆਪਣੇ ਦੇਸ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਨਾਲ ਜੋੜ ਦਿੱਤਾ ਸੰਜਮ ਤੇ ਮਿਹਨਤ ਨੂੰ। ਸਰਕਾਰੀ ਨੌਕਰੀ ਵਿਚ ਕਿਵੇਂ ਬਚਿਆ ਰਹਿ ਗਿਆ ਇਹ ਸੱਚਾ ਦੇਸ-ਭਗਤ ? ਮੈਨੂੰ ਉਸ ਬੁਜ਼ਰਗ ਦੀਆਂ ਗੱਲਾਂ ਚੰਗੀਆਂ ਲੱਗੀਆਂ।

ਪਰ ਮੁੰਡਿਆਂ ਦੀ ਬਹੁ-ਗਿਣਤੀ ਲਈ ਇਹ ਦਾਲ ਦਾ ਕੋੜਕੂ ਸੀ ਜੋ ਖ਼ਬਰੇ ਕਿੱਥੋਂ

ਆ ਟਪਕਿਆ ਸੀ, ਸਕੂਲ ਵਿਚ! ਪਿਛਲਾ ਹੈੱਡ ਮਾਸਟਰ ਹੁੰਦਾ ਤਾਂ ਮੌਜਾਂ ਹੁੰਦੀਆਂ, ਛੁੱਟੀ ਮਾਣਦੇ! ਬੁੜ-ਬੁੜ ਕਰਦੇ ਮਰੇ ਹੋਏ ਮੱਚ ਨਾਲ ਸਾਰੇ ਜਣੇ ਜਾ ਵੜੇ ਆਪੋ-ਆਪਣੇ ਟੀਚਰਾਂ ਦੀ ਅਗਵਾਈ ਵਿਚ ਆਪਣੀਆਂ ਕਲਾਸਾਂ ਵਿਚ। ਪਰ ਮੈਨੂੰ ਲੱਗਦਾ ਰਿਹਾ ਹੈ ਕਿ ਇਸ ਬਜ਼ੁਰਗ ਦੇ ਬੋਲ ਮੇਰੇ ਖ਼ੂਨ ਵਿਚ ਅੱਜ ਤਕ ਰਚੇ ਹੋਏ ਹਨ।

ਇਕ ਵਾਰੀ ਕਰੋਲ ਬਾਗ਼ (ਦਿੱਲੀ) ਵਿਚ ਬਸ ਫੜਨ ਲਈ ਮੈਂ ਕਿਊ ਵਿਚ ਖੜਾ ਹੋਣ ਲੱਗਾ ਤਾਂ ਮੈਨੂੰ ਪ੍ਰਤੀਤ ਹੋਇਆ ਕਿ, ਮੇਰੇ ਅੱਗੇ ਮੁਰਕੀਆਂ ਵਾਲੇ ਹੈੱਡ ਮਾਸਟਰ ਰਾਮ ਲਾਲ ਜੀ ਖੜੇ ਹਨ। ਮੈਂ ਉਨ੍ਹਾਂ ਦੇ ਚਰਨ ਪਰਸੇ। ਉਹ ਹੈਰਾਨ ਹੋ ਕੇ ਮੇਰੇ ਵੱਲ ਵੇਖਣ ਲੱਗ ਪਏ। ਮੈਂ ਕਿਹਾ,

"ਤੁਸੀਂ ਹੈੱਡ ਮਾਸਟਰ ਰਾਮ ਲਾਲ ਜੀ ਹੋ ਨਾ?"

ਬੋਲੇ, "ਹਾਂ, ਮੈਂ ਰਾਮ ਲਾਲ ਹੀ ਹਾਂ।"

ਮੈਂ ਫ਼ੀਰੋਜ਼ਪੁਰ ਵਾਲਾ ਸੰਬੰਧ ਦੱਸਿਆ। ਉਨ੍ਹਾਂ ਨੇ ਖ਼ੁਸ਼ ਹੋ ਕੇ ਮੈਨੂੰ ਜੱਫੀ ਪਾ ਲਈ, ਜਿਸ ਨੂੰ ਬਸ ਦੀ ਆਮਦ ਨੇ ਤੋੜ ਦਿੱਤਾ। ਹੈੱਡ ਮਾਸਟਰ ਸਾਹਿਬ ਤਕ ਦੀਆਂ ਸਵਾਰੀਆਂ ਚੜ੍ਹ ਗਈਆਂ ਤੇ ਮੈਨੂੰ ਕਿਊ ਦੇ ਸਿਰੇ ਉੱਤੇ ਖੜਾ ਰੱਖ ਕੇ ਬਸ ਤੁਰਦੀ ਬਣੀ। ਇਹ ਮੇਰਾ ਉਸ ਦੇਸ-ਭਗਤ ਹੈੱਡ ਮਾਸਟਰ ਨਾਲ ਆਖ਼ਰੀ ਮੇਲ ਸੀ, ਜਿਨ੍ਹਾਂ ਨੇ, ਸਕੂਲ ਵਿਚ ਆਪਣੇ ਪਹਿਲੇ ਦਿਨ, ਬੱਚਿਆਂ ਵੱਲੋਂ 'ਫ਼ਾਈਨ ਡੇ' ਦੀ ਛੁੱਟੀ ਦੀ ਮੰਗ ਦੇ ਜਵਾਬ ਵਿਚ, ਬੰਦ ਲਿਫ਼ਾਫ਼ੇ ਵਿੱਚੋਂ, ਆਮ ਦਿਨਾਂ ਨਾਲੋਂ ਵੱਧ ਕੰਮ ਕਰਨ ਦਾ ਸੁਨੇਹਾ ਦੇਣ ਵਾਲੇ ਇਸ਼ਤਿਹਾਰ ਵੰਡੇ ਸਨ। ਮੈਂ ਇਸ ਨਾਟਕੀ ਘਟਨਾ ਦੀ ਕਹਾਣੀ ਪਤਾ ਨਹੀਂ ਕਿੰਨਿਆਂ ਨੂੰ ਸੁਣਾ ਚੁੱਕਾ ਹਾਂ!

ਜੇਲ੍ਹ ਦੇ ਬਿਲਕੁਲ ਸਾਹਮਣੇ ਇਕ ਮੰਡੂਆ ਹੁੰਦਾ ਸੀ। ਹੁਣ ਵੀ ਹੋਵੇਗਾ। ਉਸ ਵੇਲੇ, ਜਿੱਥੋਂ ਤਕ ਮੈਨੂੰ ਚੇਤੇ ਹੈ, ਇਹੋ ਇੱਕੋ ਮੰਡੂਆ ਹੁੰਦਾ ਸੀ, ਜਿੱਥੇ ਫ਼ਿਲਮਾਂ ਵਿਖਾਈਆਂ ਜਾਂਦੀਆਂ ਸਨ। ਨਵੀਂ ਫ਼ਿਲਮ ਦੇ ਲੱਗਣ ਤੋਂ ਪਹਿਲਾਂ ਸ਼ਹਿਰ ਵਿਚ ਵੱਡੇ ਵੱਡੇ ਰੰਗੀਨ ਇਸ਼ਤਿਹਾਰ ਉਸ ਦੀ ਆਮਦ ਦਾ ਐਲਾਨ ਕਰ ਦੇਂਦੇ ਸਨ। ਮੰਡੂਏ ਦੇ ਮਾਲਕਾਂ ਦੀ ਏਨੀ ਇਸ਼ਤਿਹਾਰਬਾਜ਼ੀ ਨਾਲ ਤਸੱਲੀ ਨਾ ਹੁੰਦੀ। ਉਨ੍ਹਾਂ ਗ਼ਰੀਬ ਮੁੰਡਿਆਂ ਦੀ ਇਕ ਟੋਲੀ ਤਿਆਰ ਕੀਤੀ ਹੋਈ ਸੀ, ਜਿਸ ਦੇ ਸਾਰਿਆਂ ਮੈਂਬਰਾਂ ਦਿਆਂ ਹੱਥਾਂ ਵਿਚ ਵੱਡੀਆਂ-ਵੱਡੀਆਂ ਟੱਲੀਆਂ ਫੜੀਆਂ ਹੁੰਦੀਆਂ ਸਨ। ਵਿਚਕਾਰ ਇਕ ਤਿਕੋਨ ਰੇੜ੍ਹਾ ਹੁੰਦਾ, ਜਿਸ ਦੇ ਸੱਜੇ ਤੇ ਖੱਬੇ ਪਾਸਿਆਂ ਉੱਤੇ ਲੱਗੀ ਰੈਕਸੀਨ ਦੇ ਉੱਪਰ ਵੱਡੇ ਆਕਾਰ ਦੀਆਂ ਰੰਗਦਾਰ ਤਸਵੀਰਾਂ ਬਣਾਈਆਂ ਹੁੰਦੀਆਂ। ਫ਼ਿਲਮ ਦਾ ਨਾਂ ਤੇ ਉਸ ਵਿਚ ਕੰਮ ਕਰਨ ਵਾਲੇ ਐਕਟਰਾਂ-ਐਕਟ੍ਰੈੱਸਾਂ ਦੇ ਨਾਂ ਮੋਟੇ ਬੁਰਸ਼ ਨਾਲ ਲਿਖੇ ਹੁੰਦੇ। ਇਸ ਰੇੜ੍ਹੇ ਨੂੰ ਇਕ ਬੱਚਾ ਰੇੜ੍ਹਦਾ ਤੇ ਇਸ ਦੇ ਦੋਵੇਂ ਪਾਸੇ ਟੱਲੀਆਂ ਵਜਾਉਂਦਾ ਜੱਥਾ ਨਾਲ-ਨਾਲ ਤੁਰਦਾ। ਉਹ ਮੂੰਹੋਂ ਕੁੱਝ ਨਾ ਬੋਲਦੇ, ਪਰ ਰੇੜ੍ਹੇ ਵੱਲ ਧਿਆਨ ਖਿੱਚਣ ਦਾ ਕੰਮ ਕਰਦੇ ਤੇ ਹੱਥਾਂ ਵਿਚ ਫੜੇ ਹੋਏ ਛੋਟੇ ਛੋਟੇ ਇਸ਼ਤਿਹਾਰ ਹਰ ਲੰਘਦੇ-ਟੱਪਦੇ ਦੇ ਹੱਥ ਵਿਚ ਫੜਾਈ ਜਾਂਦੇ। ਅਸੀਂ ਸਾਰੇ ਸਿਨੇਮਾ-ਹਾਲ ਦੇ ਅੰਦਰ ਫ਼ਿਲਮ ਵੇਖਣ ਬਹੁਤ ਹੀ ਘੱਟ ਜਾਂਦੇ। ਬੇਬੇ ਜੀ ਦਾ ਖ਼ਿਆਲ ਸੀ ਕਿ ਓਥੇ ਚਾਲ-ਚਲਨ ਵਿਗਾੜਨ ਵਾਲੀਆਂ ਗੱਲਾਂ ਜ਼ਿਆਦਾ ਤੇ ਸਵਾਰਨ ਵਾਲੀਆਂ ਘੱਟ ਹੁੰਦੀਆਂ ਹਨ, ਪਰ ਜਦੋਂ ਕੋਈ ਪ੍ਰਾਹੁਣਾ ਆ ਜਾਂਦਾ, ਉਹ ਕਈ ਵਾਰੀ ਸਾਨੂੰ ਵੀ ਆਪਣੇ ਨਾਲ ਫ਼ਿਲਮ ਵੇਖਣ ਮੰਡੂਏ ਦੇ ਅੰਦਰ ਲੈ ਜਾਂਦਾ। ਸਲੋਚਨਾ, ਮਾਧੁਰੀ ਤੇ ਹੰਟਰ ਵਾਲੀ, ਜਿਸ ਦਾ ਨਾਂ ਚੇਤੇ ਨਹੀਂ ਰਿਹਾ, ਓਦੋਂ ਸਿਨੇਮਾ ਦੀਆਂ ਪ੍ਰਸਿੱਧ ਐਕਟ੍ਰੈੱਸਾਂ ਹੁੰਦੀਆਂ ਸਨ।

ਮਨੋਰੰਜਨ ਲਈ ਫ਼ਿਲਮ ਬੜਾ ਵਧੀਆ ਸਾਧਨ ਹੈ, ਪਰ ਕੁੱਝ ਬੇਬੇ ਜੀ ਦੇ ਪ੍ਰਭਾਵ ਕਰ ਕੇ ਤੇ ਕੁੱਝ ਮਾਲੀ ਤੰਗੀ ਕਰ ਕੇ, ਅਸੀਂ ਤਿੰਨੇ ਭੈਣ-ਭਰਾ ਫ਼ਿਲਮਾਂ ਦੇ ਬਹੁਤ ਤਿੱਖੇ ਸ਼ੌਕੀਨ ਨਾ ਬਣ ਸਕੇ, ਪਰ ਮੈਨੂੰ ਇਕ ਅਜੀਬ ਝੱਲ ਕੁੱਦਿਆ। ਟੱਲੀਆਂ ਵਾਲੇ ਬਹੁਤ ਘਟੀਆ ਕਾਗਜ਼ ਉੱਤੇ ਜਿਹੜੇ ਫ਼ਿਲਮੀ ਇਸ਼ਤਿਹਾਰ ਵੰਡਿਆ ਕਰਦੇ ਸਨ, ਮੈਂ ਉਹ ਵੱਖ ਵੱਖ ਇਸ਼ਤਿਹਾਰ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਮੈਨੂੰ ਏਨਾ ਕੁ ਚੇਤੇ ਹੈ ਕਿ ਇਨ੍ਹਾਂ ਬੇਕਾਰ ਇਸ਼ਤਿਹਾਰਾਂ ਦਾ ਖ਼ਾਸਾ ਵੱਡਾ ਥੱਬਾ ਤਿਆਰ ਕਰ ਲਿਆ ਸੀ। ਇਸ਼ਤਿਹਾਰ ਤਾਂ ਮੈਂ ਹੁਣ ਵੀ ਇਕੱਠੇ ਕਰਦਾ ਹਾਂ, ਅੱਜਕਲ ਇਹ ਇਸ਼ਤਿਹਾਰ ਅਖ਼ਬਾਰ ਵੰਡਣ ਵਾਲੇ, ਅਖ਼ਬਾਰਾਂ ਵਿਚ ਪਾ ਕੇ ਘਰੋ-ਘਰੀ ਪਹੁੰਚਾ ਦੇਂਦੇ ਹਨ। ਇਨ੍ਹਾਂ ਵਿੱਚੋਂ ਬਹੁਤ ਸਾਰਿਆਂ ਦੇ ਪਿਛਲੇ ਪਾਸੇ ਅਣਛਪੇ ਹੁੰਦੇ ਹਨ। ਮੈਂ ਜਦ ਕਦੀ ਵੀ ਕੁੱਝ ਰਫ਼ ਲਿਖਣਾ ਹੁੰਦਾ ਹੈ ਓਦੋਂ ਮੈਂ ਆਪਣੇ ਏਸ ਅਮੁੱਕ ਕਾਗ਼ਜ਼ੀ ਖ਼ਜ਼ਾਨੇ ਨੂੰ ਵਰਤਦਾ ਹਾਂ। ਇਹ ਹੁਣ ਵਾਲਾ ਲੇਖ ਵੀ ਮੈਂ, ਹੈੱਡਮਾਸਟਰ ਰਾਮ ਲਾਲ ਜੀ ਦੀ ਸਿੱਖਿਆ ਦਾ ਪ੍ਰੇਰਿਆ, ਇਨ੍ਹਾਂ ਇਸ਼ਤਿਹਾਰਾਂ ਦੀਆਂ ਪਿੱਠਾਂ ਉੱਤੇ ਹੀ ਲਿਖ ਰਿਹਾ ਹਾਂ। ਓਦੋਂ, ਜਦੋਂ ਮੈਂ ਇਨ੍ਹਾਂ ਇਸ਼ਤਿਹਾਰਾਂ ਦਾ ਥੱਬਾ ਤਿਆਰ ਕੀਤਾ ਸੀ, ਉਨ੍ਹਾਂ ਦਾ ਸੰਬੰਧ ਫ਼ਿਲਮਾਂ ਨਾਲ ਸੀ। ਹੁਣ ਮੈਨੂੰ ਆਪਣੇ ਮਨ ਦੀ ਓਸ ਵੇਲੇ ਦੀ ਦਸ਼ਾ ਦਾ ਚੇਤਾ ਨਹੀਂ ਕਿ ਕਿਉਂ ਇਕੱਠੇ ਕਰ ਰਿਹਾ ਸਾਂ, ਪਰ ਕੋਈ ਵੱਡੀ ਗੱਲ ਨਹੀਂ ਉਨ੍ਹਾਂ ਉੱਤੇ ਛਪੇ ਫ਼ਿਲਮੀ ਚਿਹਰਿਆਂ ਦੀ ਖਿੱਚ ਕਰ ਕੇ ਹੀ ਇਉਂ ਕਰਦਾ ਹੋਵਾਂ, ਉਂਜ ਮੈਂ ਇਸ ਥੱਬੇ ਨੂੰ ਕਦੀ ਖੋਲ੍ਹ ਕੇ ਵੇਖਦਾ ਨਹੀਂ ਸਾਂ, ਜਿੱਥੇ ਪਏ ਹੁੰਦੇ ਸਨ ਉਨ੍ਹਾਂ ਉੱਤੇ ਹੀ ਨਵਾਂ ਇਸ਼ਤਿਹਾਰ ਲਿਆ ਕੇ ਰੱਖ ਦੇਂਦਾ ਸਾਂ।

ਰੱਬ ਜਾਣੇ ਕਦੋਂ ਤੇ ਕਿਵੇਂ ਰੁਲਿਆ ਇਹ ਥੱਬਾ ? ਸ਼ਾਇਦ ਇਹ ਮੇਰੇ ਹੱਥ-ਲਿਖਤਾਂ ਦੇ ਇਕੱਤਰ ਕਰਨ ਦੇ ਸ਼ੌਕ ਦੀ ਰੀਹਰਸਲ ਸੀ।

ਫ਼ੀਰੋਜ਼ਪੁਰ ਵਿਚ ਸਾਡੇ ਦਿਨ ਬੜੇ ਚੰਗੇ ਲੰਘ ਰਹੇ ਸਨ ਕਿ ਅਚਾਨਕ ਰੰਗ ਵਿਚ ਬੜਾ ਸਖ਼ਤ ਭੰਗ ਆ ਪਿਆ। ਇਕ ਰਾਤ ਜ਼ਨਾਨਾ ਵਾਰਡ ਵਿੱਚੋਂ ਇਕ ਹਵਾਲਾਤਣ ਲੋਪ ਹੋ ਗਈ। ਜੇਲ੍ਹ ਦਾ ਜ਼ਨਾਨਾ ਵਾਰਡ, ਜੇਲ੍ਹ ਦੇ ਅੰਦਰ, ਬਾਹਰਲੇ ਵੱਡੇ ਲੋਹ-ਦੁਆਰ ਦੇ ਨੇੜੇ ਖੱਬੇ ਹੱਥ ਬਣਿਆ ਹੋਇਆ ਸੀ। ਹਵਾਲਾਤਣ ਉੱਤੇ ਆਪਣੇ ਖਸਮ ਨੂੰ ਜ਼ਹਿਰ ਦੇ ਕੇ ਮਾਰਨ ਦਾ ਦੋਸ਼ ਸੀ। ਉਸ ਦੇ ਯਾਰ ਨੇ ਇਕ ਦੋ ਵਾਰਡਰਾਂ ਨਾਲ ਮਿਲ ਕੇ, ਉਸ ਨੂੰ ਜੇਲ੍ਹ ਵਿੱਚੋਂ ਕੱਢ ਲਿਜਾਣ ਦੀ ਵਿਉਂਤ ਘੜੀ ਸੀ। ਹਵਾਲਾਤਣ ਨੇ ਜੇਲ੍ਹ ਦੀ ਬਾਹਰਲੀ ਉੱਚੀ ਕੰਧ ਦੇ ਅੰਦਰਵਾਰ ਜ਼ਨਾਨਾ ਵਾਰਡ ਵਿਚ ਬਣੀ ਹੋਈ ਥੜ੍ਹੀ ਉੱਤੇ ਇਕ ਘੜਾ ਮੂਧਾ ਮਾਰਿਆ, ਉਸ ਦੇ ਉੱਪਰ ਇਕ ਹੋਰ ਘੜਾ ਰੱਖਿਆ ਤੇ ਬਾਹਰੋਂ ਯਾਰ ਦੀ ਸੁੱਟੀ ਰੱਸੀ ਨੂੰ ਫੜ ਕੇ ਕੰਧ ਦੇ ਉੱਪਰ ਜਾ ਚੜ੍ਹੀ ਅਤੇ ਓਥੋਂ ਲਮਕ ਕੇ ਥੱਲੇ ਖੜੇ ਯਾਰ ਦੀਆਂ ਬਾਹਵਾਂ ਵਿਚ ਆ ਪਈ ਸੀ। ਜਿੱਥੋਂ ਉਹ ਲਮਕੀ ਸੀ, ਉਸ ਥਾਂ ਦੇ ਬਿਲਕੁਲ ਸਾਹਮਣੇ ਵਾਰਡਰਾਂ ਦੀ ਬਾਰਕ ਸੀ ਤੇ ਸੱਜੇ ਹੱਥ ਕੁੱਝ ਗਜ਼ ਦੇ ਫ਼ਾਸਲੇ ਉੱਤੇ ਜੇਲ੍ਹ ਦਾ ਵੱਡਾ ਲੋਹ-ਦੁਆਰ ਸੀ, ਜਿਸ ਦੇ ਅੰਦਰ ਤੇ ਬਾਹਰ ਚੱਵੀ ਘੰਟੇ ਪਹਿਰਾ ਰਹਿੰਦਾ ਸੀ। ਵਾਕਿਆ ਤੜਕੇ-ਤੜਕੇ ਹੋਇਆ, ਜਦੋਂ ਬੇਬੇ ਆਪਣੇ ਘਰ ਸੁੱਤੀ ਹੋਈ ਸੀ, ਪਰ ਕਿਉਂਕਿ ਉਹ ਵਾਰਡ ਦੀ ਇਨਚਾਰਜ ਸੀ, ਉਸ ਨੂੰ ਮੁਅੱਤਲ ਕਰ ਦਿੱਤਾ ਗਿਆ। ਸਾਡੇ ਲਈ ਭੀੜ ਦੇ ਦਿਨ ਫੇਰ ਸ਼ੁਰੂ ਹੋ ਗਏ। ਅਸੀਂ ਕਦੀ ਕਚਹਿਰੀਆਂ ਵਿਚ ਨਹੀਂ ਸਾਂ ਰੁਲੇ ਤੇ ਨਾ ਵਕੀਲਾਂ ਦੇ ਦਰ ਖੜਕਾਉਣ ਦੀ ਲੋੜ ਪਈ ਸੀ। ਲੈ ਦੇ ਕੇ ਗਿਆਨੀ ਪਰਤਾਪ ਸਿੰਘ ਜੀ ਹੀ ਸਨ ਸਾਡੇ ਬੰਦੀ-ਛੋੜ, ਜੋ ਕਚਹਿਰੀ ਵਿਚ ਕਿਸੇ ਛੋਟੇ-ਮੋਟੇ ਅਫ਼ਸਰ ਦੇ ਟਾਈਪਿਸਟ ਜਾਂ ਸਟੈ

ਲੱਗੇ ਹੋਏ ਸਨ। ਗਿਆਨੀ ਜੀ ਨੇ ਪਹਿਲਾਂ ਤਾਂ ਦੌੜ-ਭੱਜ ਕਰ ਕੇ ਭਾਈ ਤਖ਼ਤ ਸਿੰਘ ਜੀ ਦੇ 'ਸਿੱਖ ਕੰਨਿਆ ਮਹਾ ਵਿਦਿਆਲਾ' ਵਿਚ ਬੇਬੇ ਜੀ ਨੂੰ 'ਮਾਈ' ਦੀ ਅਸਾਮੀ ਦਿਵਾ ਦਿੱਤੀ। ਵਿਦਿਆਲੇ ਦੇ ਬਾਹਰਵਾਰ ਕੁੱਝ ਕੁਆਟਰ ਛੋਟੇ ਕਰਮਚਾਰੀਆਂ ਲਈ ਬਣੇ ਹੋਏ ਸਨ। ਉਨ੍ਹਾਂ ਵਿੱਚੋਂ ਪਹਿਲਾ ਕੁਆਟਰ ਬੇਬੇ ਜੀ ਨੂੰ ਮਿਲ ਗਿਆ ਤੇ ਅਸੀਂ ਜੇਲ੍ਹ ਤੋਂ ਨਿਕਲ ਕੇ ਵਿਦਿਆਲੇ ਦੀ ਕੈਦ ਵਿਚ ਜਾ ਪਧਾਰੇ। ਮੁਅੱਤਲੀ ਦੇ ਨੋਟਿਸ ਦਾ ਜਵਾਬ ਗਿਆਨੀ ਪਰਤਾਪ ਸਿੰਘ ਜੀ ਨੇ ਆਪ ਤਿਆਰ ਕੀਤਾ ਤੇ ਆਪ ਹੀ ਟਾਈਪ ਕੀਤਾ। ਜਿੰਨਾ ਚਿਰ ਬੇਬੇ ਜੀ ਦੇ ਜਵਾਬ ਉੱਤੇ ਮਹਿਕਮੇ ਦੀ ਕਾਰਵਾਈ ਹੁੰਦੀ ਰਹੀ, ਓਨੀ ਦੇਰ ਬੇਬੇ ਜੀ ਨੇ ਵਿਦਿਆਲੇ ਦੀ ਰੱਜ ਕੇ ਸੇਵਾ ਕੀਤੀ। ਦਿਨ-ਰਾਤ ਇਕ ਕੀਤੀ ਰੱਖਿਆ। ਇਨ੍ਹਾਂ ਦਿਨਾਂ ਵਿਚ ਹੀ ਵਿਦਿਆਲੇ ਦੀ ਇਕ ਲੜਕੀ ਨੂੰ ਜੰਮਣ-ਪੀੜਾਂ ਨੇ ਆ ਘੇਰਿਆ। ਉਸ ਨੂੰ ਵਿਦਿਆਲੇ ਦੇ ਹੋਸਟਲ ਤੋਂ ਕੱਢ ਕੇ ਸਾਡੇ ਕੁਆਟਰ ਵਿਚ ਭਿਜਵਾ ਦਿੱਤਾ ਗਿਆ। ਬੇਬੇ ਜੀ ਨੇ ਜੇਲ੍ਹਾਂ ਵਿਚ ਰਹਿੰਦਿਆਂ ਦਾਈ ਦਾ ਕੰਮ ਸਿੱਖ ਲਿਆ ਹੋਇਆ ਸੀ ਤੇ ਕਈ ਹਵਾਲਾਤਣਾਂ ਤੇ ਕੈਦਣਾਂ ਦੇ ਵਿਅੰਮ ਸਫਲਤਾ ਨਾਲ ਕਟਾਏ ਸਨ। ਉਹ ਸਿਖਲਾਈ ਏਥੇ ਬੇਬੇ ਜੀ ਦੇ ਕੰਮ ਆਈ ਜਿਸ ਕਰਕੇ ਜ਼ੱਚਾ ਤੇ ਬੱਚਾ ਦੋਵੇਂ ਠੀਕ-ਠਾਕ ਰਹੇ। ਸਕੂਲ ਦੇ ਪ੍ਰਬੰਧਕਾਂ ਨੇ ਮਾਪਿਆਂ ਵੱਲ ਉਚੇਚਾ ਬੰਦਾ ਭੇਜ ਕੇ ਉਨ੍ਹਾਂ ਨੂੰ ਬੁਲਾ ਲਿਆ ਤੇ ਕੁੜੀ ਨੂੰ ਉਨ੍ਹਾਂ ਦੇ ਨਾਲ ਤੋਰ ਦਿੱਤਾ।

ਜੇਲ੍ਹ ਵਿਚ ਬੇਬੇ ਦਾ ਵਾਹ ਹਵਾਲਾਤਣਾਂ ਜਾਂ ਕੈਦਣਾਂ ਨਾਲ ਪੈਂਦਾ ਸੀ, ਜੋ, ਆਮ ਤੌਰ ਉੱਤੇ, ਛੋਟੇ ਜਾਂ ਵੱਡੇ ਜੁਰਮ ਕਰ ਕੇ ਫਸੀਆਂ ਹੁੰਦੀਆਂ ਸਨ, ਪਰ ਵਿਦਿਆਲੇ ਵਿਚ ਸਭ ਪੜ੍ਹੀਆਂ-ਲਿਖੀਆਂ ਕੁੜੀਆਂ ਤੇ ਪੜ੍ਹੇ-ਲਿਖੇ ਸਟਾਫ਼ ਨਾਲ ਵਾਹ ਪੈਂਦਾ ਸੀ। ਬੇਬੇ ਜੀ ਨੂੰ ਏਥੋਂ ਦਾ ਮਾਹੌਲ ਜੇਲ੍ਹ ਦੇ ਮਾਹੌਲ ਨਾਲੋਂ ਵਧੇਰੇ ਸੁੱਛ ਹੋਣ ਕਰਕੇ, ਵਧੇਰੇ ਮਾਫਕ ਆਇਆ। ਵੱਡਿਆਂ ਨਾਲ ਉਨ੍ਹਾਂ ਦੀ ਅਦਬ ਤੇ ਆਦਰ ਵਾਲੀ ਬੋਲ-ਚਾਲ, ਕੁੜੀਆਂ ਨਾਲ ਮਮਤਾ ਤੇ ਮੋਹ ਵਾਲੇ ਵਤੀਰੇ ਤੇ ਕੰਮ ਤੋਂ ਨਾ ਭੱਜਣ ਦੇ ਗੁਣਾਂ ਨੇ ਸਟਾਫ਼ ਤੇ ਵਿਦਿਆਰਥਣਾਂ ਦੇ ਚਿੱਤ ਛੇਤੀ ਮੋਹ ਲਏ। ਉਨ੍ਹਾਂ ਦੇ ਕੰਮ ਨਾਲ ਤਸੱਲੀ ਤੇ ਖ਼ੁਸ਼ੀ ਦਾ ਪਰਤੌ ਉਨ੍ਹਾਂ ਦੇ ਬੱਚਿਆਂ ਉੱਤੇ ਵੀ ਪਿਆ। ਸਾਨੂੰ ਜਦ ਕੋਈ ਮਿਲਦਾ ਪਿਆਰ ਤੇ ਹਮਦਰਦੀ ਨਾਲ ਮਿਲਦਾ। ਮੇਰਾ ਮੈਟ੍ਰਿਕ ਦਾ ਇਮਤਿਹਾਨ ਹੋ ਚੁੱਕਾ ਸੀ, ਸੋ ਮੈਂ ਵਿਹਲਾ ਸਾਂ। ਸ਼ਰਮਾਕਲ ਹੋਣ ਕਰਕੇ ਮੈਂ ਵਿਦਿਆਲੇ ਦੇ ਵੱਡੇ ਗੇਟ ਵੱਲੋਂ ਸ਼ਹਿਰ ਵੱਲ ਨਹੀਂ ਸਾਂ ਨਿਕਲਦਾ, ਸਗੋਂ ਸਾਡੇ ਕੁਆਟਰਾਂ ਵਾਲੇ ਪਾਸਿਓਂ ਨਿਕਲਦੇ ਕੱਚੇ ਪਹੇ ਵੱਲੋਂ ਚਲਾ ਜਾਂਦਾ ਸਾਂ। ਇਸ ਤਰ੍ਹਾਂ ਮੇਰਾ ਸਟਾਫ਼ ਨਾਲ ਜਾਂ ਪ੍ਰਬੰਧਕਾਂ ਨਾਲ ਸਹਿਚਾਰ ਬੜਾ ਘੱਟ ਬਣ ਸਕਿਆ, ਪਰ ਭਾਈ ਸਾਹਿਬ ਭਾਈ ਤਖ਼ਤ ਸਿੰਘ ਜੀ, ਮਾਸਟਰ ਬੀਰ ਸਿੰਘ ਜੀ, ਮਾਸਟਰ ਸੁਦਰਸ਼ਨ ਸਿੰਘ ਜੀ, ਸਰਦਾਰ ਗੁਰਬਖ਼ਸ਼ ਸਿੰਘ ਜੀ, ਸੁਪੁੱਤਰ ਭਾਈ ਤਖ਼ਤ ਸਿੰਘ ਜੀ ਤੇ ਬੀਬੀ ਗੁਰਬਖ਼ਸ਼ ਕੌਰ, ਸੁਪੁੱਤਰੀ ਭਾਈ ਤਖ਼ਤ ਸਿੰਘ ਜੀ ਨਾਲ ਜਾਣ-ਪਛਾਣ ਜ਼ਰੂਰ ਹੋ ਗਈ। ਏਥੇ ਹੀ ਸ. ਨਾਹਰ ਸਿੰਘ ਐਮ.ਏ. ਦੇ ਦਰਸ਼ਨ ਵੀ ਹੁੰਦੇ ਰਹੇ, ਜਿਨ੍ਹਾਂ ਦੇ ਗੇੜਿਆਂ ਬਾਰੇ ਦੰਦ-ਕਥਾ ਇਹ ਚੱਲਦੀ ਸੀ ਕਿ ਇਨ੍ਹਾਂ ਦਾ ਸੰਬੰਧ ਏਨਾ ਇਤਿਹਾਸਿਕ ਖੋਜ ਨਾਲ ਨਹੀਂ ਸੀ, ਜਿਸ ਲਈ ਵਿਦਿਆਲੇ ਦੀ ਲਾਇਬ੍ਰੇਰੀ ਵਿਚ ਖੋਜੀਆਂ ਲਈ ਦੁਰਲੱਭ ਸਾਮਗ੍ਰੀ ਮੌਜੂਦ ਸੀ, ਜਿੰਨਾ ਬੀਬੀ ਗੁਰਬਖ਼ਸ਼ ਦੀ ਨਿਗਾਹ ਨੂੰ ਆਪਣੇ ਵਾਸਤੇ ਸਵੱਲਾ ਬਣਾਉਣ ਨਾਲ ਸੀ।

ਮੇਰਾ ਮੈਟ੍ਰਿਕ ਦਾ ਨਤੀਜਾ ਨਿਕਲਿਆ ਤਾਂ ਅਸੀਂ ਵਿਦਿਆਲੇ ਵਿਚ ਹੀ ਰਹਿ ਰਹੇ ਸਾਂ, ਪਰ ਛੇਤੀ ਹੀ ਮਗਰੋਂ ਜੇਲ੍ਹਾਂ ਦੇ ਇਨਸਪੈਕਟਰ ਜਨਰਲ ਨੇ ਬੇਬੇ ਜੀ ਨੂੰ ਫਿਰੋਜ਼

ਮੰਨ ਕੇ ਜੇਲ੍ਹ ਦੀ ਨੌਕਰੀ ਉੱਤੇ ਬਾਇੱਜ਼ਤ ਬਹਾਲ ਕਰ ਦਿੱਤਾ। ਭਾਈ ਸਾਹਿਬ ਭਾਈ ਤਖ਼ਤ ਸਿੰਘ ਜੀ ਦਾ ਤੇ ਹੋਰਨਾਂ ਸਾਰੇ ਸੰਬੰਧਿਤ ਸੱਜਣਾਂ ਦਾ ਧੰਨਵਾਦ ਕਰ ਕੇ ਬੇਬੇ ਜੀ ਨੇ ਵਿਦਿਆਲੇ ਤੋਂ ਸਦਾ ਲਈ ਵਿਦਾਇਗੀ ਲੈ ਲਈ। ਵਿਦਿਆਲੇ ਤੋਂ ਤਾਂ ਮੇਰੀ ਵੀ ਤਕਰੀਬਨ ਸਦਾ ਲਈ ਛੁੱਟੀ ਹੋ ਗਈ, ਪਰ ਕੁਦਰਤ ਨੇ ਮੇਰਾ ਸੰਬੰਧ, ਬੀਬੀ ਗੁਰਬਖ਼ਸ਼ ਕੌਰ ਹੁਰਾਂ ਨਾਲ ਇਕ ਵਾਰੀ ਫੇਰ ਓਦੋਂ ਜੋੜਿਆ ਜਦੋਂ ਬੀਬੀ ਪਟਿਆਲੇ ਵਿਚ ਕੁੜੀਆਂ ਦੇ ਸਰਕਾਰੀ ਕਾਲਜ ਦੀ ਪ੍ਰਿੰਸੀਪਲ ਆ ਲੱਗੀ ਤੇ ਮੈਂ ਏਸੇ ਸ਼ਹਿਰ ਦੇ ਮੁੰਡਿਆਂ ਦੇ ਸਰਕਾਰੀ ਮਹਿੰਦਰ ਕਾਲਜ ਵਿਚ ਪੰਜਾਬੀ ਵਿਭਾਗ ਦਾ ਮੁਖੀ ਲੱਗਿਆ ਹੋਇਆ ਸਾਂ। ਬਾਅਦ ਵਿਚ ਇਹੀ ਗੁਰਬਖ਼ਸ਼ ਕੌਰ, ਮਿਸਿਜ਼ ਜੀ. ਪਰਮਪਾਲ ਸਿੰਘ ਦੇ ਨਾਂ ਹੇਠ, ਪੰਜਾਬ ਦੇ ਕਾਲਜਾਂ ਦੀ ਡੀ.ਪੀ.ਆਈ. ਬਣ ਕੇ ਰੀਟਾਇਰ ਹੋਈ।

ਭਾਈ ਸਾਹਿਬ ਦੇ ਸੁਪੁੱਤਰ ਸ. ਗੁਰਬਖ਼ਸ਼ ਸਿੰਘ ਨੇ ਫ਼ੀਰੋਜ਼ਪੁਰ ਸ਼ਹਿਰ ਵਿਚ ਸਕੂਲੀ ਕਿਤਾਬਾਂ ਦੀ ਦੁਕਾਨ ਖੋਲ੍ਹੀ ਹੋਈ ਸੀ। ਵਿਦਿਆਲੇ ਵਿਚ ਮੈਨੂੰ ਓਥੋਂ ਦੀਆਂ ਖ਼ਾਸ ਖ਼ਾਸ ਮੂਰਤੀਆਂ ਨੂੰ ਕੇਵਲ ਪਛਾਣਨ ਜੋਗੇ ਮੌਕੇ ਹੀ ਮਿਲੇ ਸਨ। ਬਾਅਦ ਵਿਚ ਸ. ਗੁਰਬਖ਼ਸ਼ ਸਿੰਘ ਤੇ ਬੀਬੀ ਗੁਰਬਖ਼ਸ਼ ਕੌਰ ਨਾਲ ਕਾਫ਼ੀ ਨੇੜ ਹੋ ਗਿਆ।

ਫ਼ੀਰੋਜ਼ਪੁਰ ਜੇਲ੍ਹ ਤੋਂ ਬੇਬੇ ਜੀ ਦੀ ਬਦਲੀ ਰਾਵਲਪਿੰਡੀ ਦੀ ਹੋਈ ਤਾਂ ਮੈਂ ਫ਼ੀਰੋਜ਼ਪੁਰ ਰਾਮਸੁਖਦਾਸ ਕਾਲਜ ਦੀ ਫ਼ਸਟ ਈਅਰ ਕਲਾਸ ਵਿਚ ਦਾਖ਼ਲ ਹੋ ਚੁੱਕਾ ਸਾਂ। ਹੋਸਟਲ ਵਿਚ ਸੀਟ ਮਿਲ ਜਾਣ ਕਾਰਨ ਮੈਂ ਫ਼ੀਰੋਜ਼ਪੁਰ ਵਿਚ ਹੀ ਟਿਕਿਆ ਰਿਹਾ।

# ਸਿੱਖ ਕੰਨਿਆ ਮਹਾ ਵਿਦਿਆਲਾ

ਜਿਨ੍ਹਾਂ ਦਿਨਾਂ ਵਿਚ ਸਾਨੂੰ ਸਿਰ ਲੁਕਾਉਣ ਦੀ ਥਾਂ ਸਿੱਖ ਕੰਨਿਆ ਮਹਾ ਵਿਦਿਆਲੇ ਵਿਚ ਮਿਲੀ, ਉਨ੍ਹਾਂ ਦਿਨਾਂ ਵਿਚ, ਜਿਵੇਂ ਕਿ ਮੈਂ ਪਹਿਲਾਂ ਦੱਸ ਆਇਆ ਹਾਂ, ਮੈਟ੍ਰਿਕ ਦਾ ਇਮਤਿਹਾਨ ਦੇ ਕੇ ਵਿਹਲਾ ਸਾਂ। ਕਦੀ ਕਦੀ ਮੈਂ ਵਿਦਿਆਲੇ ਦੀ ਕਿਲੇ ਵਰਗੀ ਬੜੀ ਮਜ਼ਬੂਤ ਤੇ ਵਿਸ਼ਾਲ ਇਮਾਰਤ ਦੇ ਪਿਤਾਮਾ ਭਾਈ ਤਖ਼ਤ ਸਿੰਘ ਜੀ ਦੀ ਹਜ਼ੂਰੀ ਵਿਚ ਉਨ੍ਹਾਂ ਦੇ ਤਖ਼ਤਪੋਸ਼ ਉੱਤੇ ਬੈਠ ਕੇ ਉਨ੍ਹਾਂ ਦੇ ਬਚਨ-ਬਿਲਾਸ ਸੁਣਨ ਦਾ ਸੁਭਾਗ ਪ੍ਰਾਪਤ ਕਰਦਾ। ਉਸ ਵੇਲੇ ਉਹ ਸਿੱਖ ਪੰਥ ਦੀ ਬੜੀ ਮਹਾਨ ਉਸਾਰੂ ਹਸਤੀ ਵਜੋਂ ਸਤਕਾਰੇ ਜਾਂਦੇ ਸਨ। ਮੈਨੂੰ ਕੁਦਰਤ ਇਕ ਪਾਸੇ ਇਸ ਮਹਾਨ ਉਸਰਈਏ ਦੀ ਪ੍ਰਾਪਤੀ ਦੀ ਵਡਿਆਈ ਤੇ ਦੂਜੇ ਪਾਸੇ ਉਸ ਦੀ ਅੱਤ ਦਰਜੇ ਦੀ ਸਾਦਗੀ ਉੱਤੇ ਹੈਰਾਨ ਹੋਣ ਦੇ ਖੁੱਲ੍ਹੇ ਮੌਕੇ ਮੁਹਈਆ ਕਰ ਰਹੀ ਸੀ। ਮਧਰਾ ਕੱਦ, ਭਾਰਾ ਸਰੀਰ, ਖੁੱਲ੍ਹੀ, ਛੋਟੀ ਜਿਹੀ ਕਰੜ-ਬਰੜੀ ਦਾੜ੍ਹੀ ਤੇ ਗੋਰਾ ਰੰਗ। ਚਿੱਟੇ ਖੱਦਰ ਦਾ ਬਾਣਾ, ਕਮੀਜ਼ ਤੇ ਪਜਾਮਾ ਅਤੇ ਕਮੀਜ਼ ਉੱਤੇ ਇਕ ਚਾਰ ਜੇਬਾਂ ਵਾਲੀ ਬੰਡੀ, ਜਿਸ ਦੀਆਂ ਜੇਬਾਂ ਵਿਚ ਕੁੰਜੀਆਂ ਦੇ ਗੁੱਛੇ ਤੇ ਕੁੱਝ ਪੈਸੇ ਪਾਏ ਹੁੰਦੇ। ਪੈਰਾਂ ਵਿਚ ਪੋਡੂ ਜੁੱਤੀ। ਉਹ ਓਰੀਐਂਟਲ ਕਾਲਜ, ਲਾਹੌਰ ਵਿਚ ਭਾਈ ਦਿੱਤ ਸਿੰਘ ਦੇ ਸ਼ਾਗਿਰਦ ਰਹੇ ਸਨ। ਸਿੰਘ ਸਭਾ ਲਹਿਰ ਦਾ ਜ਼ਮਾਨਾ ਸੀ। ਪੰਥ-ਸੁਧਾਰ ਦੇ ਹਰ ਪੱਖ ਵਿਚ ਸੇਵਕਾਂ ਦੀ ਲੋੜ ਸੀ। ਭਾਈ ਦਿੱਤ ਸਿੰਘ ਦੀ ਵੰਗਾਰ ਸੀ ਕਿ ਕੋਈ ਨਿੱਤਰੇ ਜੋ ਇਸਤਰੀ ਜਾਤੀ ਦੀ ਹਾਲਤ ਨੂੰ ਉਚੇਰਾ ਚੁੱਕਣ ਲਈ ਆਪਣਾ ਜੀਵਨ-ਦਾਨ ਕਰੇ। ਭਾਈ ਤਖ਼ਤ ਸਿੰਘ ਜੀ ਨੇ ਇਸ ਵੰਗਾਰ ਨੂੰ ਪਰਵਾਨ ਕੀਤਾ ਅਤੇ ਬਰਮਾ ਤੇ ਮਲਾਇਆ ਤਕ ਘੁੰਮ-ਫਿਰ ਕੇ, ਵਿਦਿਆਲੇ ਦੇ ਸੁਫ਼ਨੇ ਨੂੰ ਸਾਕਾਰ ਕਰਨ ਲਈ ਪੈਸੇ ਇਕੱਠੇ ਕੀਤੇ। ਫ਼ੀਰੋਜ਼ਪੁਰ ਵਿਚ, ਸ਼ਹਿਰ ਤੋਂ ਬਾਹਰ ਇਹ ਵਿਦਿਆਲਾ ਕਾਇਮ ਕਰ ਕੇ ਆਪਣਾ ਸਾਰਾ ਜੀਵਨ ਇਸੇ ਨੂੰ ਸਮਰਪਿਤ ਕਰ ਦਿੱਤਾ। ਜਿਨ੍ਹਾਂ ਦਿਨਾਂ ਵਿਚ ਅਸੀਂ ਓਥੇ ਸਾਂ, ਭਾਈ ਸਾਹਿਬ ਵਿਦਿਆਲੇ ਦੇ ਮੁਖ ਦੁਆਰ ਦੇ ਸਾਹਮਣੇ ਡੱਠੇ ਹੋਏ ਇਕ ਬੁੱਢੇ ਅਲਾਣੇ ਤਖ਼ਤਪੋਸ਼ ਉੱਤੇ ਚੌਕੜੀ ਮਾਰ ਕੇ ਨਿਤ ਸ਼ਾਮ ਨੂੰ ਬੈਠਦੇ ਅਤੇ ਇਕ ਪਾਸੇ ਆਪਣੀ ਫੁਲਵਾੜੀ ਦੀ ਤੇ ਦੂਜੇ ਪਾਸੇ ਵਿਦਿਆਲੇ ਦੀ ਨਿਗਰਾਨੀ ਕਰਦੇ, ਲਹਿਣੇਦਾਰਾਂ ਨੂੰ ਭੁਗਤਾਉਂਦੇ, ਲੰਗਰ ਬਾਰੇ ਹਿਦਾਇਤਾਂ ਦੇਂਦੇ, ਝਗੜੇ ਨਿਪਟਾਉਂਦੇ ਤੇ ਆਏ-ਗਏ ਦੀਆਂ ਲੋੜਾਂ ਵੱਲ ਧਿਆਨ ਦੇਂਦੇ। 'ਪੰਜਾਬੀ ਭੈਣ' ਨਾਂ ਦਾ ਇਕ ਰਿਸਾਲਾ ਵੀ ਇਸ ਵਿਦਿਆਲੇ ਤੋਂ ਨਿਕਲਦਾ ਰਿਹਾ। ਆਪ ਤਾਂ ਭਾਵੇਂ ਬਹੁਤ ਨਾ ਪੜ੍ਹ ਸਕੇ ਪਰ ਉਨ੍ਹਾਂ ਨੂੰ ਲਾਇਬ੍ਰੇਰੀ ਬਣਾਉਣ ਦਾ ਬਹੁਤ ਸ਼ੌਕ ਸੀ। ਏਥੋਂ ਤਕ ਕਿ ਦੁਕਾਨਦਾਰਾਂ ਨੂੰ ਪਤਾ ਸੀ ਕਿ ਦੁਨੀਆ ਦੀ ਕਿਸੇ ਵੀ ਭਾਸ਼ਾ ਵਿਚ ਸਿੱਖਾਂ ਬਾਰੇ ਕੋਈ ਵੀ ਕਿਤਾਬ ਛਪੇ, ਭਾਈ ਤਖ਼ਤ ਸਿੰਘ ਹੁਰੀਂ ਉਸ ਦੇ ਪਹਿਲੇ ਗਾਹਕ ਬਣਨਾ ਚਾਹੁਣਗੇ। ਇਸੇ ਲਈ ਕਈ ਵਿਦਵਾਨ, ਜਿਵੇਂ ਸ. ਨਾਹਰ ਸਿੰਘ ਐਮ.ਏ.

ਇਤਿਹਾਸਿਕ ਸਾਮੱਗਰੀ ਦੀ ਭਾਲ ਵਿਚ ਭਾਈ ਸਾਹਿਬ ਪਾਸ ਆ ਟਿਕਦੇ ਸਨ। ਅਖ਼ਬਾਰਾਂ ਦੀਆਂ ਫ਼ਾਈਲਾਂ ਸਾਂਭਣ ਦਾ ਵੀ ਭਾਈ ਸਾਹਿਬ ਨੂੰ ਬਹੁਤ ਸ਼ੌਕ ਸੀ। ਐਨ.ਜੀ. ਬੈਰੀਅਰ ਸਾਹਿਬ ਨੇ ਆਪਣੀ ਕਿਤਾਬ *Sikhs and Their Literature* ਵਧੇਰੇ ਕਰ ਕੇ ਸਿੱਖ ਕੰਨਿਆ ਮਹਾ ਵਿਦਿਆਲੇ ਦੇ, ਪੁਸਤਕਾਂ ਤੇ ਅਖ਼ਬਾਰਾਂ ਦੇ ਸੰਗ੍ਰਹਿ ਦੇ ਆਧਾਰ ਉੱਤੇ ਹੀ ਤਿਆਰ ਕੀਤੀ ਸੀ। ਅਫ਼ਸੋਸ! ਇਕ ਵੱਡੇ ਹੜ੍ਹ ਨੇ ਨਾਯਾਬ ਅਖ਼ਬਾਰਾਂ ਤੇ ਪੁਸਤਕਾਂ ਦੀ ਇਹ ਲਾਇਬ੍ਰੇਰੀ, ਕਾਫ਼ੀ ਹੱਦ ਤਕ, ਨਸ਼ਟ ਕਰ ਦਿੱਤੀ। ਜੋ ਬਚੀ, ਉਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਨੂੰ ਸੌਂਪ ਦਿੱਤੀ ਗਈ।

ਭਾਈ ਸਾਹਿਬ ਦੀ ਔਲਾਦ ਵਿਚ ਦੋ ਬੇਟੀਆਂ ਤੇ ਇਕ ਬੇਟਾ ਸੀ। ਵੱਡੀ ਬੇਟੀ ਪ੍ਰੀਤਮ ਕੌਰ, ਉੱਚ ਪੜ੍ਹਾਈ ਲਈ ਅਮਰੀਕਾ ਗਈ, ਕਪੂਰਥਲਾ ਰਿਆਸਤ ਵਿਚ ਸਕੂਲਾਂ ਦੀ ਇਨਸਪੈਕਟ੍ਰੈਸ ਰਹੀ, ਦਿੱਲੀ ਦੇ ਬੁੱਢੇ ਕਾਰਖ਼ਾਨੇਦਾਰ ਸੇਠ ਦਾਲਮੀਆ ਨਾਲ ਵਿਆਹ ਕਰਾਇਆ ਤੇ ਅੰਤ ਉਸ ਤੋਂ ਵੱਖ ਹੋ ਕੇ ਖੁੱਲ੍ਹੀ-ਖੁਲਾਸੀ ਜ਼ਿੰਦਗੀ ਬਿਤਾ ਕੇ ਚੱਲ ਵਸੀ। ਮੈਂ ਉਸ ਨੂੰ ਕੇਵਲ ਇਕ ਵਾਰੀ ਮਿਲਿਆ ਸਾਂ, ਪਰ ਨਾ ਮਿਲਣ ਵਾਂਗ। ਦੂਜੀ ਕੁੜੀ ਬੀਬੀ ਗੁਰਬਖ਼ਸ਼ ਕੌਰ, ਪੰਜਾਬ ਦੇ ਸਿੱਖਿਆ ਵਿਭਾਗ ਦੀ ਡਾਇਰੈਕਟਰੀ ਕਰ ਕੇ ਰੀਟਾਇਰ ਹੋਈ। ਜ਼ਿਲਾ ਫ਼ੀਰੋਜ਼ਪੁਰ ਦੇ ਇਕ ਵੱਡੇ ਜ਼ਿਮੀਂਦਾਰ ਪ੍ਰਿਤਪਾਲ ਸਿੰਘ ਨਾਲ ਵਿਆਹ ਕਰਾਇਆ ਤੇ ਚੰਡੀਗੜ੍ਹ ਵਿਚ ਇੱਜ਼ਤ ਦੀ ਜ਼ਿੰਦਗੀ ਜੀ ਰਹੀ ਹੈ।

ਸ. ਗੁਰਬਖ਼ਸ਼ ਸਿੰਘ ਭਾਈ ਸਾਹਿਬ ਦਾ ਸੁਪੁੱਤਰ ਸੀ, ਜੋ, ਪੁਲਸ ਦੀ ਨੌਕਰੀ ਤੋਂ ਬਾਅਦ, ਆਪਣੇ ਪਰਿਵਾਰ ਨਾਲ ਵਿਦਿਆਲੇ ਦੇ ਰਿਹਾਇਸ਼ੀ ਅਸਥਾਨ ਵਿਚ ਰਹਿੰਦਾ ਸੀ। ਜਦੋਂ ਅਸੀਂ ਵਿਦਿਆਲੇ ਵਿਚ ਰਹਿੰਦੇ ਸਾਂ, ਓਦੋਂ ਸ. ਗੁਰਬਖ਼ਸ਼ ਸਿੰਘ ਨੇ ਫ਼ੀਰੋਜ਼ਪੁਰ ਸ਼ਹਿਰ ਦੇ ਵੱਡੇ ਬਜ਼ਾਰ ਦੇ ਇਕ ਚੌਕ ਵਿਚ, ਬੜੇ ਟਿਕਾਣੇ ਸਿਰ, ਸਕੂਲੀ ਕਿਤਾਬਾਂ ਦੀ ਦੁਕਾਨ ਖੋਲ੍ਹੀ ਹੋਈ ਸੀ। ਇਕ ਇਤਬਾਰੀ ਸ਼ੇਖ਼ ਸਾਹਿਬ ਉਨ੍ਹਾਂ ਨੇ ਨੌਕਰ ਰੱਖਿਆ ਹੋਇਆ ਸੀ। ਆਪ ਤਾਂ ਉਹ ਦੁਕਾਨ ਉੱਤੇ ਘੱਟ ਬੈਠਦੇ ਪਰ ਸ਼ੇਖ਼ ਸਾਹਿਬ ਵਿਕਰੀ ਤੇ ਵੱਟਕ ਦਾ ਸਾਰਾ ਕੰਮ ਚੰਗੀ ਤਰ੍ਹਾਂ ਸੰਭਾਲ ਲੈਂਦੇ ਸਨ। ਇਕ ਦਿਨ ਸ. ਗੁਰਬਖ਼ਸ਼ ਸਿੰਘ ਨੇ ਮੈਨੂੰ ਵਿਦਿਆਲੇ ਦੇ ਬਾਹਰ ਫੜ ਲਿਆ ਤੇ ਬੋਲੇ,

"ਕਾਕਾ, ਤੂੰ ਵਿਹਲਾ ਕਿਉਂ ਫਿਰਦੈਂ ? ਚੱਲ ਕੇ ਆਪਣੀ ਦੁਕਾਨ ਉੱਤੇ ਕੰਮ ਕਰਿਆ ਕਰ।"

ਮੈਂ ਕਿਹਾ, "ਠੀਕ ਐ ਜੀ; ਮੈਂ ਕੱਲ੍ਹ ਤੋਂ ਹਾਜ਼ਰ ਹੋ ਜਾਂ'ਗਾ।"

ਅਗਲੇ ਦਿਨ ਮੈਂ ਦੱਸੇ ਵਕਤ ਉੱਤੇ ਹਾਜ਼ਰ ਹੋ ਗਿਆ। ਸਰਦਾਰ ਗੁਰਬਖ਼ਸ਼ ਸਿੰਘ ਨੇ ਸ਼ੇਖ਼ ਸਾਹਿਬ ਨੂੰ ਕੰਮ ਸਮਝਾਉਣ ਲਈ ਕਹਿ ਦਿੱਤਾ। ਕੰਧਾਂ ਦੇ ਨਾਲ ਵੱਡੇ, ਖੁੱਲ੍ਹੇ ਖ਼ਾਨਿਆਂ ਵਾਲੇ ਉੱਚੇ ਅਲਮਾਰੇ ਬਣੇ ਹੋਏ ਸਨ। ਹਰ ਖ਼ਾਨੇ ਵਿਚ ਤਰਤੀਬ ਨਾਲ ਕਿਤਾਬਾਂ ਰੱਖੀਆਂ ਹੋਈਆਂ ਸਨ। ਪਹਿਲੀ ਜਮਾਤ ਦੀਆਂ ਇਕ ਖ਼ਾਨੇ ਵਿਚ, ਦੂਜੀ ਦੀਆਂ ਦੂਜੇ ਖ਼ਾਨੇ ਵਿਚ ਤੇ ਏਸੇ ਤਰ੍ਹਾਂ ਬਾਕੀ ਦੀਆਂ ਕਲਾਸਾਂ ਦੀਆਂ। ਗਾਹਕ ਦੀ ਮੰਗੀ ਕਿਤਾਬ ਦੇ ਲੱਭਣ-ਲਭਾਉਣ ਵਿਚ ਕੋਈ ਖ਼ਾਸ ਔਖ ਨਹੀਂ ਸੀ ਹੁੰਦੀ। ਮੇਰਾ ਕੰਮ ਗਾਹਕਾਂ ਵੱਲੋਂ ਮੰਗੀਆਂ ਕਿਤਾਬਾਂ ਨੂੰ ਕੱਢ ਕੇ ਸ਼ੇਖ਼ ਸਾਹਿਬ ਤਕ ਪਹੁੰਚਦੀਆਂ ਕਰ ਦੇਣਾ ਸੀ, ਵਿਕਰੀ ਤੇ ਉਗਰਾਹੀ ਜਾਂ ਸਰਦਾਰ ਸਾਹਿਬ ਆਪ ਕਰਦੇ ਜਾਂ ਸ਼ੇਖ਼ ਜੀ ਕਰਦੇ। ਦੁਕਾਨ ਉੱਤੇ ਗਾਹਕ ਘੱਟ ਹੀ ਆਉਂਦੇ ਸਨ, ਸੋ ਮੈਨੂੰ ਉਠਕ-ਬੈਠਕ ਘੱਟ ਹੀ ਕਰਨੀ ਪੈਂਦੀ ਸੀ। ਦੁਕਾਨ ਦੇ ਅੰਦਰ ਉਰਦੂ ਦੇ ਨਾਵਲਾਂ ਦਾ ਢੇਰ ਲੱਗਾ ਹੋਇਆ ਸੀ, ਜੋ ਇਕ ਆਨਾ ਫ਼ੀ ਨਾਵਲ,

ਫ਼ੀ ਦਿਹਾੜੀ ਉੱਤੇ, ਨਾਵਲਾਂ ਦੇ ਸ਼ੌਕੀਨ ਕਿਰਾਏ ਉੱਤੇ ਲੈ ਜਾਇਆ ਕਰਦੇ ਸਨ। ਪੜ੍ਹਨ ਲਈ ਇਕ ਨਾਵਲ ਲੈ ਜਾਣਾ, ਆਨਾ ਪੇਸ਼ਗੀ ਦੇ ਜਾਣਾ। ਅਗਲੇ ਦਿਨ ਉਹ ਮੋੜ ਕੇ ਹੋਰ ਲੈ ਜਾਣਾ ਤੇ ਇਕ ਆਨਾ ਹੋਰ ਦੇ ਜਾਣਾ। ਕਿਸੇ 'ਤੀਰਥ ਰਾਮ ਫ਼ੀਰੋਜ਼ਪੁਰੀ' ਦੇ ਅੰਗਰੇਜ਼ੀ ਤੋਂ ਤਰਜਮਾਏ ਹੋਏ ਅਨੇਕ ਨਾਵਲ ਬੜੇ ਪਸੰਦ ਕੀਤੇ ਜਾਂਦੇ ਸਨ। ਮੈਂ ਦੁਕਾਨ ਉੱਤੇ ਵਿਹਲੇ ਬੈਠੇ ਨੇ ਇਹ ਨਾਵਲ ਪੜ੍ਹਨੇ ਸ਼ੁਰੂ ਕਰ ਦਿੱਤੇ ਤੇ ਰੋਜ਼ ਦਾ ਘੱਟੋ-ਘੱਟ ਇਕ ਨਾਵਲ ਮੁਕਾਉਣ ਲੱਗ ਪਿਆ। ਇਹ ਨਾਵਲ ਬੜੇ ਮੋਟੇ ਮੋਟੇ ਹੁੰਦੇ ਸਨ। ਅਜੇ ਥੋੜੇ ਹੀ ਦਿਨ ਹੋਏ ਸਨ ਕਿ ਜਿਹੜਾ ਜਾਸੂਸੀ ਨਾਵਲ ਮੈਂ ਪੜ੍ਹ ਰਿਹਾ ਸਾਂ, ਉਹ ਹੱਟੀ ਬੰਦ ਕਰਨ ਤੋਂ ਪਹਿਲਾਂ ਮੁਕਾ ਨਾ ਸਕਿਆ। ਮੈਂ ਹੱਟੀ ਤੋਂ ਬਾਹਰ ਨਿਕਲਣ ਤੋਂ ਪਹਿਲਾਂ ਉਹ ਮੋਟਾ ਸਾਰਾ ਨਾਵਲ ਆਪਣੀ ਡੱਬ ਵਿਚ ਅੜੁੰਗ ਲਿਆ। ਸਾਡੇ ਵਿਦਿਆਲੇ ਵਾਲੇ ਕੁਆਟਰ ਵਿਚ ਬਿਜਲੀ ਨਹੀਂ ਸੀ। ਪਰ ਦੀਵਾ ਜਾਂ ਲਾਲਟੈਨ, ਜੋ ਵੀ ਵਰਤਦੇ ਸਾਂ, ਮੈਂ ਉਸ ਦੇ ਅੰਨ੍ਹੇ ਜਿਹੇ ਚਾਨਣ ਵਿਚ ਉਹ ਨਾਵਲ ਸਾਰਾ ਮੁਕਾ ਕੇ ਸੁੱਤਾ। ਫੇਰ ਤਾਂ ਇਹ ਡੱਬ-ਵਿਹਾਰ ਮੇਰਾ ਹਰ ਰੋਜ਼ ਦਾ ਸ਼ੁਗਲ ਬਣ ਗਿਆ। ਸਵੇਰੇ ਕਿਸੇ ਅਖ਼ਬਾਰੀ ਕਾਗ਼ਜ਼ ਵਿਚ ਵਲ੍ਹੇਟ ਕੇ ਉਸ ਨੂੰ ਹੱਥ ਵਿਚ ਫੜ ਕੇ ਲੈ ਜਾਣਾ ਤੇ ਜਦੋਂ ਹੱਟੀ ਦੇ ਨੇੜੇ ਪਹੁੰਚਣਾ ਤਾਂ ਕਿਸੇ ਲੁੱਗੇ ਮੋੜ ਉੱਤੇ, ਖੜੇ ਹੋ ਕੇ ਡੱਬ ਵਿਚ ਅੜਾ ਲੈਣਾ ਅਤੇ, ਮੌਕਾ ਤਾੜ ਕੇ, ਥਾਂ ਸਿਰ ਟਿਕਾ ਦੇਣਾ। ਨਾਵਲੀ ਸੁਆਦ ਦੇ ਪੱਟੇ ਨੇ, ਇਸ 'ਸੰਝ ਦੀ ਚੋਰੀ, ਸਾਝਰੇ ਮੋੜੀ' ਦਾ ਸਿਲਸਿਲਾ ਓਨੀ ਦੇਰ ਜਾਰੀ ਰੱਖਿਆ, ਜਿੰਨੀ ਦੇਰ ਮੈਂ ਸ. ਗੁਰਬਖ਼ਸ਼ ਸਿੰਘ ਦੀ ਦੁਕਾਨ ਉੱਤੇ ਨੌਕਰ ਰਿਹਾ।

ਇਹ ਮੇਰੀ ਪਹਿਲੀ ਨੌਕਰੀ ਸੀ, ਜਿਸ ਲਈ ਨਿੱਤ ਛੁੱਟੀ ਵੇਲੇ ਮੇਰੀ ਤਲੀ ਉੱਤੇ ਚੁਆਨੀ (ਅੱਜਕਲ ਦੇ 25 ਪੈਸੇ) ਟਿਕਾ ਦਿੱਤੀ ਜਾਂਦੀ ਸੀ। ਮੈਂ ਸਰਦਾਰ ਗੁਰਬਖ਼ਸ਼ ਸਿੰਘ ਦੀ ਕਿਰਪਾ ਨਾਲ ਇਕ ਤਾਂ ਕਮਾਊ ਪੁੱਤਰ ਬਣਿਆ, ਦੂਜੇ ਮੁਫ਼ਤੋ-ਮੁਫ਼ਤੀ ਨਿੱਕੇ ਵੱਡੇ ਸੈਂਕੜੇ ਨਾਵਲ ਪੜ੍ਹ ਲਏ। ਆਪਣੀਆਂ ਸਕੂਲ ਦੀਆਂ ਕਿਤਾਬਾਂ ਤੋਂ ਇਲਾਵਾ ਸਾਹਿੱਤਿਕ ਰਚਨਾਵਾਂ ਨਾਲ ਮੇਰਾ ਥੋਕ ਵਾਹ ਇਨ੍ਹਾਂ ਨਾਵਲਾਂ ਰਾਹੀਂ ਪਿਆ। ਅੱਗੋਂ, ਕਾਲਜ ਵਿਚ ਇਹ ਸਾਹਿੱਤਿਕ ਖ਼ੁਰਾਕ ਮੇਰੇ ਬੜੇ ਕੰਮ ਆਈ। ਪਾਠ-ਪੁਸਤਕਾਂ ਤੋਂ ਬਾਹਰ ਦੀਆਂ ਹਰ ਤਰ੍ਹਾਂ ਦੀਆਂ ਕਿਤਾਬਾਂ, ਰਿਸਾਲੇ, ਅਖ਼ਬਾਰ ਪੜ੍ਹਨ ਦੀ ਤਿੱਖੀ ਭੁੱਖ ਜਾਗ ਪਈ। ਸ. ਗੁਰਬਖ਼ਸ਼ ਸਿੰਘ ਨੂੰ ਮੈਂ ਇਹ ਕਦੀ ਨਹੀਂ ਸੀ ਦੱਸਿਆ ਕਿ ਮੈਂ ਉਨ੍ਹਾਂ ਦੀ ਇਕ ਆਨਾ ਰੋਜ਼ ਦੀ ਚੋਰੀ ਕਰਦਾ ਰਿਹਾ ਹਾਂ ਤੇ ਸਬੱਬ ਨਾਲ ਆਪਣੀ ਸਾਹਿੱਤਿਕ ਬਿਰਤੀ ਦੇ ਵੱਡੇ ਭਾਗ ਲਈ, ਵਲਾਵੇਂ ਨਾਲ, ਉਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ। ਉਹ ਵਿਚਾਰੇ ਮੈਨੂੰ ਅਖ਼ੀਰ ਦਮ ਤਕ, ਬੜਾ ਬੀਬਾ ਤੇ ਸਾਊ ਬੰਦਾ ਹੀ ਸਮਝਦੇ ਰਹੇ!

ਭਾਈ ਤਖ਼ਤ ਸਿੰਘ ਜੀ ਦੇ ਚਲਾਣੇ ਦੇ ਬਾਅਦ, ਵਿਦਿਆਲੇ ਦੀ ਮਾਲਕੀ ਬਾਰੇ ਕੁੱਝ ਵਿਵਾਦ ਖੜਾ ਹੋਇਆ, ਪਰ ਸ. ਗੁਰਬਖ਼ਸ਼ ਸਿੰਘ ਨੇ ਛੇਤੀ ਹੀ ਨਵੇਂ ਪ੍ਰਬੰਧਕ ਦੀ ਹੈਸੀਅਤ ਵਿਚ ਆਪਣੇ ਪਿਤਾ ਦੀ ਕੁਰਸੀ ਸਾਂਭ ਲਈ ਤੇ ਉਨ੍ਹਾਂ ਵਾਂਗ ਹੀ, 'ਭਾਈ ਸਾਹਿਬ' ਅਖਵਾਉਣਾ ਸ਼ੁਰੂ ਕਰ ਦਿੱਤਾ। ਜਦੋਂ ਮੈਂ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ ਲੈਕਚਰਾਰ ਲੱਗਾ ਹੋਇਆ ਸਾਂ ਤਾਂ ਭਾਈ ਗੁਰਬਖ਼ਸ਼ ਸਿੰਘ ਤੇ ਬੀਬੀ ਗੁਰਬਖ਼ਸ਼ ਕੌਰ ਦੇ ਬੁਲਾਵੇ ਉੱਤੇ ਭਾਈ ਤਖ਼ਤ ਸਿੰਘ ਜੀ ਦੀ ਇਕ ਬਰਸੀ ਦੇ ਮੌਕੇ ਉੱਤੇ, ਮੈਂ ਵੀ ਪ੍ਰੋ. ਤੇਜਾ ਸਿੰਘ (ਖ਼ਾਲਸਾ ਕਾਲਜ, ਅੰਮ੍ਰਿਤਸਰ), ਪ੍ਰਿੰ. ਗੰਗਾ ਸਿੰਘ (ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ) ਵਰਗੇ ਵੱਡੇ ਨਾਂਵਾਂ ਵਾਲੇ ਮਹਾਪੁਰਸ਼ਾਂ ਵਿਚ ਜਾ ਸ਼ਾਮਿਲ ਹੋਇਆ ਸਾਂ। ਇਸ ਮੌਕੇ ਦੀ

ਇਕ ਘਟਨਾ, ਜਿਹੜੀ ਮੈਨੂੰ ਭੁੱਲਦੀ ਨਹੀਂ, ਭਾਈ ਗੁਰਬਖ਼ਸ਼ ਸਿੰਘ ਜੀ ਦੇ ਦਫ਼ਤਰ ਵਿਚ ਹੀ ਵਾਪਰੀ ਸੀ। ਪ੍ਰਿੰਸੀਪਲ ਗੰਗਾ ਸਿੰਘ ਜੀ ਆਪਣੇ ਕਾਲਜ ਤੋਂ, ਜੋ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦਾ ਜਾਰੀ ਕੀਤਾ ਹੋਇਆ ਸੀ, ਹਰ ਸਾਲ ਸਿੱਖ ਮਿਸ਼ਨਰੀਆਂ ਦੇ ਪੂਰਾਂ ਦੇ ਪੂਰ ਕੱਢਦੇ ਸਨ ਤੇ ਸਿੱਖਾਂ ਵਿਚ ਸਭ ਤੋਂ ਵਧੀਆ ਬੁਲਾਰੇ ਮੰਨੇ ਜਾਂਦੇ ਸਨ। ਉਨ੍ਹਾਂ ਨੇ ਭਾਈ ਤਖ਼ਤ ਸਿੰਘ ਜੀ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰਦਿਆਂ, ਵਿਦਿਆਲੇ ਦੇ ਅੰਦਰਲੇ ਵਿਸ਼ਾਲ ਵਿਹੜੇ ਵਿਚ ਜੁੜੀ ਹੋਈ ਸੰਗਤ ਨੂੰ ਦੱਸਿਆ,

"ਅੰਮ੍ਰਿਤਸਰ ਦੀ ਲਾਰੰਸ ਰੋਡ ਦੀ ਫ਼ਲਾਣੇ ਨੰਬਰ ਦੀ ਕੋਠੀ ਵਿਚ ਫ਼ਲਾਣੇ ਨਾਂ ਦੀ ਇਕ ਮੇਮ ਸਾਹਿਬਾ ਰਹਿੰਦੀ ਹੈ, ਜਿਸ ਦੀ ਬੱਚੀ ਜਮਾਂਦਰੂ ਅੰਨ੍ਹੀ ਸੀ। ਵਲੈਤ ਤਕ ਉਸ ਬਾਲੜੀ ਦਾ ਇਲਾਜ ਕਰਵਾਇਆ ਗਿਆ ਪਰ ਕੁੱਝ ਨਾ ਬਣਿਆ, ਹਰ ਪਾਸਿਓਂ ਨਿਰਾਸਤਾ ਹੀ ਨਿਰਾਸਤਾ ਮਿਲੀ। ਮੇਮ ਦਾ ਸਾਈਸ ਸਿੱਖ ਸੀ। ਇਕ ਦਿਨ ਉਸ ਨੇ ਆਪਣੀ ਮਾਲਕਣ ਨੂੰ ਬਹੁਤ ਉਦਾਸ ਵੇਖ ਕੇ ਅਰਜ਼ ਕੀਤੀ,

'ਮੇਮ ਸਾਹਿਬ ਜੀ, ਮੈਂ ਬੜੇ ਚਿਰ ਤੋਂ ਇਕ ਅਰਜ਼ ਕਰਨੀ ਚਾਹੁੰਦਾ ਸਾਂ, ਪਰ ਡਰ ਦੇ ਮਾਰੇ ਕਰ ਨਹੀਂ ਸਕਿਆ। ਆਪ ਦਾ ਦੁੱਖ ਮੇਰੇ ਪਾਸੋਂ ਝੱਲਿਆ ਨਹੀਂ ਜਾਂਦਾ। ਜੇ ਜਾਨ-ਬਖ਼ਸ਼ੀ ਹੋਵੇ ਤਾਂ ਬੇਨਤੀ ਕਰਾਂ ?'

ਮੇਮ ਨੇ ਕਿਹਾ, 'ਦੱਸ ਕੀ ਗੱਲ ਹੈ ?'

ਸਾਈਸ ਨੇ ਬੇਨਤੀ ਕੀਤੀ, 'ਹਜ਼ੂਰ! ਤੁਸੀਂ ਛੋਟੀ ਮੇਮ ਸਾਹਿਬ ਦੀਆਂ ਅੱਖਾਂ ਦੇ ਸਾਰੇ ਇਲਾਜ ਅਜ਼ਮਾ ਕੇ ਵੇਖ ਲਏ ਨੇ, ਇਕ ਇਲਾਜ ਏਸ ਗ਼ਰੀਬ ਦੇ ਕਹੇ ਤੇ ਅਜ਼ਮਾ ਵੇਖੋ।'

ਮੇਮ ਕਾਹਲੀ ਪੈ ਗਈ ਤੇ ਪੁੱਛਿਆ, 'ਦੱਸ ਭਾਈ, ਤੇਰੇ ਕੋਲ ਕਿਹੜਾ ਇਲਾਜ ਹੈ ?'

ਸਾਈਸ ਨੇ ਕਿਹਾ, 'ਜੀ, ਮੇਮ ਸਾਹਿਬ ਜੀ, ਸ਼ਰਧਾ ਨਾਲ ਚਾਲ੍ਹੀ ਦਿਨ ਛੋਟੀ ਮੇਮ ਸਾਹਿਬ ਨੂੰ ਹਰਿਮੰਦਰ ਸਾਹਿਬ ਲਿਜਾ ਕੇ ਇਨ੍ਹਾਂ ਦੀਆਂ ਅੱਖਾਂ ਵਿਚ ਪੰਜ-ਪੰਜ ਬੂੰਦਾਂ 'ਹਰਿ ਕੀ ਪੌੜੀ' ਦੇ ਅੰਮ੍ਰਿਤ ਦੀਆਂ ਪਾਓ; ਵਾਹਿਗੁਰੂ ਭਲੀ ਕਰੇਗਾ।'

ਮੇਮ, ਆਪਣੀ ਕੁੜੀ ਦੀਆਂ ਅੱਖਾਂ ਦੀ ਜੋਤ ਲਈ ਸਭ ਕੁੱਝ ਕਰਨ ਨੂੰ ਤਿਆਰ ਸੀ। ਉਸ ਨੇ ਬੜੀ ਸ਼ਰਧਾ ਨਾਲ ਚਲੀਹਾ ਪੂਰਾ ਕੀਤਾ। ਬਥੇਰੇ ਨਾਸਤਕ ਕਹਿਣਗੇ ਕਿ ਚਲੀਹੇ ਦੇ ਬਾਅਦ ਜੋ ਕੁੱਝ ਵਾਪਰਿਆ, ਉਹ ਨਾਮੁਮਕਿਨ ਸੀ, ਪਰ ਗੁਰੂ ਦੀ ਸਾਜੀ-ਸਵਾਰੀ ਸਾਧ-ਸੰਗਤ! ਵੇਖੋ, ਗੁਰੂ ਦੀ ਜ਼ਾਹਰਾ ਕਰਾਮਾਤ! ਓਸ ਬੱਚੀ ਦੀਆਂ ਅੱਖਾਂ ਵਿਚ ਜੋਤ ਆ ਗਈ। ਤੁਹਾਡੇ ਵਿੱਚੋਂ ਕੋਈ ਵੀ ਆਪ ਜਾ ਕੇ ਲਾਰੰਸ ਰੋਡ ਦੀ ਕੋਠੀ ਨੰਬਰ ਫ਼ਲਾਣੀ ਵਿਚ ਆਪਣੀਆਂ ਅੱਖਾਂ ਨਾਲ ਓਸ ਬੱਚੀ ਨੂੰ ਵੇਖ ਸਕਦਾ ਹੈ ਤੇ ਉਸ ਦੀ ਮਾਂ ਤੋਂ ਸਾਰੀ ਘਟਨਾ ਦੀ ਤਸਦੀਕ ਕਰਾ ਸਕਦਾ ਹੈ।"

ਸੰਗਤ ਨੇ ਗੱਜ ਕੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਨਾਲ ਪ੍ਰਿੰਸੀਪਲ ਗੰਗਾ ਸਿੰਘ ਦੀ ਏਸ ਕਹਾਣੀ ਦਾ ਭਰਪੂਰ ਹੁੰਗਾਰਾ ਭਰਿਆ।

ਸਮਾਗਮ ਦੇ ਬਾਅਦ ਚੋਣਵੇਂ ਬੰਦਿਆਂ ਨੂੰ ਰੋਟੀ ਦਫ਼ਤਰ ਵਿਚ ਖਵਾਈ ਗਈ। ਪ੍ਰੋ. ਤੇਜਾ ਸਿੰਘ ਜੀ ਤੇ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਓਥੇ ਹੋਣਾ ਹੀ ਸੀ, ਮੈਨੂੰ ਵੀ ਉਨ੍ਹਾਂ ਦੇ ਨਾਲ ਬੈਠਣ ਦਾ ਮਾਣ ਬਖ਼ਸ਼ਿਆ ਗਿਆ। ਪ੍ਰਿੰ. ਗੰਗਾ ਸਿੰਘ ਜੀ ਮੇਰੇ ਬਿਲਕੁਲ ਸਾਹਮਣੇ ਬੈਠੇ ਸਨ। ਮੇਰੇ ਅਣਵਿਸ਼ਵਾਸੀ ਮਨ ਤੋਂ ਰਿਹਾ ਨਾ ਗਿਆ ਤੇ ਮੈਂ ਪ੍ਰਿੰਸੀਪਲ ਗੰਗਾ ਸਿੰਘ ਜੀ ਨੂੰ ਮੇਮ ਦੀ ਪੈਦਾਇਸ਼ੀ ਅੰਨ੍ਹੀ ਧੀ ਦੀਆਂ ਅੱਖਾਂ ਵਿਚ ਨਜ਼ਰ ਆ

ਦੀ ਗੱਲ ਉੱਤੇ ਕੁੱਝ ਬੇਵਿਸਾਹੀ ਜ਼ਾਹਰ ਕੀਤੀ ਤਾਂ ਆਪ ਮੁਰਗੇ ਦੇ ਪੱਟ ਤੋਂ ਮਾਸ ਚੂੰਡਣ ਵਾਲੇ ਕਾਰਜ ਤੋਂ ਵਿਹਲੇ ਹੋ ਕੇ ਬੋਲੇ,

"ਵੇਖੋ ਜੀ, ਪਿਆਰਿਓ ! ਮੈਂ ਜੋ ਕੁੱਝ ਦੀਵਾਨ ਵਿਚ ਕਿਹਾ ਸੀ, ਉਹ ਤੁਹਾਨੂੰ ਮੁਖ਼ਾਤਿਬ ਨਹੀਂ ਸੀ, ਉਹ ਮੇਰੇ ਸਾਹਮਣੇ ਦਰੀਆਂ ਉੱਤੇ ਬੈਠੀ ਚੁਰਾਸੀ ਲਈ ਸੀ, ਜਿਸ ਦੀ ਸ਼ਰਧਾ ਕਾਇਮ ਰੱਖਣ ਲਈ ਏਸ ਤਰ੍ਹਾਂ ਦੀਆਂ ਘਾੜਤਾਂ ਘੜਨੀਆਂ ਜ਼ਰੂਰੀ ਹੁੰਦੀਆਂ ਨੇ।"

ਮੈਂ ਪ੍ਰਿੰਸੀਪਲ ਸਾਹਿਬ ਦੀ ਇਹ ਵਿਆਖਿਆ ਸੁਣ ਕੇ ਬਿਲਕੁਲ ਅਵਾਕ ਰਹਿ ਗਿਆ।

ਚਿਰ ਬਾਅਦ ਖ਼ਬਰ ਪੜ੍ਹੀ ਕਿ ਸਿੱਖਾਂ ਦੇ ਸਭ ਤੋਂ ਵੱਡੇ ਮਿਸ਼ਨਰੀ ਪ੍ਰਿੰਸੀਪਲ ਗੰਗਾ ਸਿੰਘ ਅਮਰੀਕਾ ਗਏ ਸਨ—ਸ਼ਾਇਦ ਸਿੱਖੀ ਫੈਲਾਉਣ ਦੀ ਜ਼ਿੰਮੇਵਾਰੀ ਲੈ ਕੇ ਹੀ ਗਏ ਹੋਣਗੇ, ਪਰ ਓਥੇ ਇਕ ਸੂਰਵਾੜੇ ਦੀ ਮਾਲਕਣ ਵਿਧਵਾ ਮੇਮ ਪਿੱਛੇ ਆਪਣਾ ਮੂੰਹ ਸਿਰ ਮੁਨਾ ਕੇ, ਉਸ ਦੇ ਪਾਲਤੂ ਪਤੀ ਬਣ ਚੁੱਕੇ ਹਨ।

ਮੈਨੂੰ ਇਸ ਖ਼ਬਰ ਨੇ ਬਿਲਕੁਲ ਹੈਰਾਨ ਨਾ ਕੀਤਾ। ਜਿਹੜਾ ਮਿਸ਼ਨਰੀ ਆਪਣੇ ਮਿਸ਼ਨ ਨੂੰ ਨਿਰੋਲ ਝੂਠ ਤੇ ਭਰਮ ਦੇ ਆਧਾਰ ਉੱਤੇ ਖੜਾ ਕਰਨਾ ਚਾਹੇ, ਉਹ ਅੰਦਰੋਂ ਕਿੰਨਾ ਖੋਖਲਾ ਹੁੰਦਾ ਹੈ, ਗੰਗਾ ਸਿੰਘ, ਹਮੇਸ਼ਾ, ਉਸ ਦੀ ਨੁਮਾਇੰਦਾ ਮਿਸਾਲ ਬਣਿਆ ਰਹੇਗਾ।

ਬੇਬੇ ਜੀ ਆਪਣੀ ਜੇਲ੍ਹ ਦੀ ਨੌਕਰੀ ਉੱਤੇ ਬਹਾਲ ਹੋਏ ਤਾਂ ਉਨ੍ਹਾਂ ਨੂੰ ਕੰਨਿਆ ਮਹਾ ਵਿਦਿਆਲਾ ਛੱਡਣਾ ਪਿਆ। ਉਹ ਆਪਣੀ ਡਿਊਟੀ ਉੱਤੇ ਜਾ ਹਾਜ਼ਰ ਹੋਏ। ਅਜੇ ਉਹ ਵਿਦਿਆਲੇ ਵਿਚ ਹੀ ਸਨ ਜਦੋਂ ਮੇਰਾ ਮੈਟ੍ਰਿਕ ਦਾ ਨਤੀਜਾ ਨਿਕਲਿਆ। ਮੈਨੂੰ ਚੇਤੇ ਹੈ ਕਿ ਉਸ ਦਿਨ ਮੈਂ ਦਫ਼ਤਰ ਵਿਚ ਨਤੀਜੇ ਦਾ ਗ਼ਜ਼ਟ ਵੇਖ ਕੇ ਅਜੇ ਵਿਦਿਆਲੇ ਦੀ ਡਿਉੜੀ ਵਿਚ ਹੀ ਖੜਾ ਸਾਂ ਕਿ ਆਪਣੇ ਗੋਰੇ ਬਦਨ ਨੂੰ ਚਿੱਟੇ ਸਿਲਕ ਦੀ ਸਾੜ੍ਹੀ ਵਿਚ ਵਲ੍ਹੇਟੀ ਸੁਨਹਿਰੀ ਕਮਾਨੀਆਂ ਵਾਲੀ ਐਨਕ ਪਾਈ, ਖ਼ੂਬਸੂਰਤੀ ਤੇ ਜਬ੍ਹੇ ਦਾ ਸਰੂਪ, ਬੀਬੀ ਗੁਰਬਖ਼ਸ਼ ਕੌਰ ਹੁਰੀਂ, ਜੋ ਉਸ ਵੇਲੇ ਸਕੂਲ ਦੇ ਮੁਖੀ ਸਨ, ਸਕੂਲ ਦੇ ਅੰਦਰੋਂ ਨਿਕਲੇ ਤੇ ਡਿਉੜੀ ਦੇ ਵਿਚ ਬਣੇ ਆਪਣੇ ਰਿਹਾਇਸ਼ੀ ਕਮਰੇ ਦੀ ਦੂਜੀ ਪੌੜੀ ਹੀ ਚੜ੍ਹੇ ਸਨ, ਕਿ ਅਚਾਨਕ ਖੜੇ ਹੋ ਗਏ ਤੇ ਪਿਛਾਂਹ ਮੁੜ ਕੇ ਮੈਨੂੰ ਪੁੱਛਿਆ,

"ਕਿਉਂ ਬਈ ਪ੍ਰੀਤਮ, ਤੂੰ ਪਾਸ ਹੋ ਗਿਐਂ ?"

ਮੈਂ ਕਿਹਾ, "ਜੀ, ਪਾਸ ਹੋ ਗਿਆਂ।"

"ਕਿਹੜੀ ਡਿਵਿਯਨ ?"

"ਜੀ, ਫ਼ਸਟ ਡਿਵਿਯਨ।"

"ਸ਼ਾਬਾਸ਼ !" ਤੇ ਨਾਲ ਹੀ ਆਪਣੇ ਹੱਥ ਵਿਚ ਫੜੇ ਕਾਲੇ ਬਟੂਏ ਵਿੱਚੋਂ ਇਕ ਅਠਿਆਨੀ (ਹੁਣ ਦੇ ਪੰਜਾਹ ਪੈਸੇ) ਕੱਢ ਕੇ ਮੈਨੂੰ ਇਨਾਮ ਵਜੋਂ ਫੜਾਈ। ਮੈਂ ਵੱਡੇ ਭੈਣ ਜੀ, ਗੁਰਬਖ਼ਸ਼ ਕੌਰ ਜੀ ਦਾ ਧੰਨਵਾਦ ਕੀਤਾ ਤੇ ਮਾਂ ਨੂੰ ਜਾ ਖ਼ੁਸ਼ਖ਼ਬਰੀ ਸੁਣਾਈ।

# ਰਾਮਸੁਖਦਾਸ ਕਾਲਜ

ਫ਼ੀਰੋਜ਼ਪੁਰ ਵਿਚ ਓਦੋਂ ਮੁੰਡਿਆਂ ਲਈ ਇਕੱਲਾ ਰਾਮਸੁਖਦਾਸ ਕਾਲਜ ਹੀ ਹੁੰਦਾ ਸੀ। ਲਾਲਾ ਗੋਵਰਧਨ ਦਾਸ ਸ਼ਹਿਰ ਦੇ ਵੱਡੇ ਵਕੀਲਾਂ ਵਿੱਚੋਂ ਸਨ। ਉਨ੍ਹਾਂ ਨੇ ਆਪਣੇ ਪਿਤਾ ਦੇ ਨਾਂ ਉੱਤੇ ਇਹ ਕਾਲਜ ਚਾਲੂ ਕੀਤਾ ਸੀ। ਓਦੋਂ ਇਹ ਕਾਲਜ ਸ਼ਹਿਰ ਤੋਂ ਥੋੜੇ ਫ਼ਾਸਲੇ ਉੱਤੇ ਵਾਕਿਆ ਸੀ ਪਰ ਹੁਣ ਸ਼ਹਿਰ ਦਾ ਹਿੱਸਾ ਬਣ ਚੁੱਕਾ ਹੋਵੇਗਾ। ਚਾਰਦੀਵਾਰੀ ਦੇ ਅੰਦਰ ਹੀ ਕਾਲਜ ਦਾ ਦਫ਼ਤਰ, ਪ੍ਰਿੰਸੀਪਲ ਦਾ ਦਫ਼ਤਰ ਤੇ ਰਿਹਾਇਸ਼, ਹੋਸਟਲ ਦੇ ਸੁਪਰਡੰਟ ਦੀ, ਜੋ ਕਾਲਜ ਦਾ ਪੀ.ਟੀ. ਵੀ ਸੀ, ਰਿਹਾਇਸ਼, ਦੋ-ਮੰਜ਼ਿਲਾ ਹੋਸਟਲ, ਰਸੋਈ ਤੇ ਇਸ਼ਨਾਨ-ਘਰ, ਕਾਲਜ ਦੀ ਬਿਲਡਿੰਗ ਤੇ ਇਕ ਦੋ ਬਾਸਕਿਟ ਬਾਲ ਦੀਆਂ ਗ੍ਰਾਊਂਡਾਂ ਘਿਰੀਆਂ ਹੋਈਆਂ ਸਨ। ਅੰਦਰ ਦਾਖ਼ਲ ਹੋਣ ਤੇ ਬਾਹਰ ਨਿਕਲਣ ਲਈ ਇੱਕੋ ਵੱਡਾ ਦੁਆਰ ਸੀ। ਰਸੋਈ ਤੇ ਇਸ਼ਨਾਨ-ਘਰ ਵਾਲੇ ਪਾਸੇ ਇਕ ਛੋਟਾ ਜਿਹਾ ਦਰਵਾਜ਼ਾ ਸੀ, ਪਰ ਉਹ ਕਰੀਬ ਕਰੀਬ ਸਦਾ ਹੀ ਬੰਦ ਰਹਿੰਦਾ ਸੀ। ਰਾਤ ਨੂੰ ਦੇਰ ਨਾਲ ਆਉਣ ਵਾਲੇ ਮੁੰਡੇ ਛੋਟੇ ਦਰਵਾਜ਼ੇ ਵਾਲੇ ਪਾਸਿਓਂ ਕੰਧ ਟੱਪ ਕੇ ਆਉਂਦੇ ਸਨ। ਲਾਲਾ ਗੋਵਰਧਨ ਦਾਸ ਕਦੀ-ਕਦੀ ਆਪਣੇ ਟਾਂਗੇ ਉੱਤੇ ਆਉਂਦੇ ਸਨ ਤੇ, ਆਮ ਤੌਰ ਉੱਤੇ, ਪ੍ਰਿੰਸੀਪਲ ਸਾਹਿਬ ਨਾਲ ਗੱਲ-ਬਾਤ ਕਰ ਕੇ ਮੁੜ ਜਾਇਆ ਕਰਦੇ ਸਨ। ਉਹ ਕਾਲਜ ਦੇ ਪ੍ਰਿੰਸੀਪਲ ਦੇ ਕੰਮ ਵਿਚ ਉੱਕਾ ਕੋਈ ਦਖ਼ਲ ਨਹੀਂ ਸਨ ਦੇਂਦੇ।

ਕਾਲਜ ਦੇ ਪ੍ਰਿੰਸੀਪਲ ਸਨ ਸ੍ਰੀ ਪੀ. ਵੀ. ਕਨਲ। ਉਹ ਸਿੰਧ ਦੇ ਜੰਮ-ਪਲ ਸਨ ਤੇ ਕੁੱਝ ਓਪਰੇ ਲਹਿਜੇ ਵਿਚ ਗੁਜ਼ਾਰੇ ਜੋਗੀ ਹਿੰਦੁਸਤਾਨੀ-ਮਿਲੀ ਪੰਜਾਬੀ ਬੋਲ ਲੈਂਦੇ ਸਨ। ਉਹ ਹਮੇਸ਼ਾ ਕਾਲੀ ਬੁਰਦਾਰ ਟੋਪੀ ਪਹਿਨਦੇ। ਕੱਟੀ ਹੋਈ ਸੰਘਣੀ ਗੋਲ ਦਾੜ੍ਹੀ ਉਨ੍ਹਾਂ ਦੀ ਖ਼ਾਸ ਪਛਾਣ ਸੀ। ਉਨ੍ਹਾਂ ਦੇ ਚਿਹਰੇ ਉੱਤੇ ਮੁਲਾਇਮ ਜਿਹੀ ਉਦਾਰ ਮੁਸਕਰਾਹਟ ਹਰ ਵੇਲੇ ਟਿਕੀ ਰਹਿੰਦੀ ਸੀ। ਚਾਹੇ ਉਹ ਕਿੰਨੀ ਡੂੰਘੀ ਸੋਚ ਵਿਚ ਰੁੱਝੇ ਹੋਏ ਹੁੰਦੇ ਤੇ ਚਾਹੇ ਸੋਗ ਵਿਚ ਹੀ ਕਿਉਂ ਨਾ ਬੈਠੇ ਹੁੰਦੇ, ਇਹ ਮੁਸਕਰਾਹਟ ਹਮੇਸ਼ਾ ਮੌਜੂਦ ਹੁੰਦੀ, ਜਿਵੇਂ ਪੈਦਾਇਸ਼ੀ ਲੱਛਣ ਹੋਵੇ। ਸਾਰੇ ਵਿਦਿਆਰਥੀ ਜਾਣਦੇ ਸਨ ਕਿ 'ਬਾਬਾ ਜੀ' (ਉਨ੍ਹਾਂ ਨੂੰ ਸਾਰੇ ਅਦਬ ਨਾਲ 'ਬਾਬਾ ਜੀ' ਕਹਿ ਕੇ ਬੁਲਾਉਂਦੇ ਸਨ), ਬੇਹੱਦ ਰਹਿਮਦਿਲ ਤੇ ਉਦਾਰ ਬੰਦੇ ਹਨ। ਉਹ ਹਰ ਵਿਦਿਆਰਥੀ ਦੇ ਪਿਤਾ ਸਨ। ਪੰਜਾਬ ਵਿਚ ਜ਼ਰੂਰੀ ਨਹੀਂ ਹੁੰਦਾ ਕਿ ਪਿਤਾ ਨਾਲ ਮਿਹਰਬਾਨੀ ਦਾ ਗੁਣ ਜੁੜਿਆ ਹੋਵੇ—ਬਲਵੰਤ ਗਾਰਗੀ ਵਰਗੇ ਦੀ ਕਿਸਮਤ ਵਿਚ ਤਾਂ ਮਾਂ ਨਾਲ ਵੀ ਮਿਹਰਬਾਨੀ ਦਾ ਅਨਜੋੜ ਹੀ ਲਿਖਿਆ ਹੋਇਆ ਸੀ, ਪਰ ਪ੍ਰਿੰਸੀਪਲ ਕਨਲ ਸਾਕਾਰ ਮਿਹਰਬਾਨੀ ਸਨ—ਹਰ ਇਕ ਦਾ ਸੁਰੱਖਿਅਕ ਛਤਰ। ਉਹ ਦੇਵ ਸਮਾਜ ਦੇ ਵੱਡੇ ਥੰਮ੍ਹ ਸਨ ਤੇ ਕੁੜੀਆਂ ਦੇ ਦੇਵ ਸਮਾਜ ਕਾਲਜ ਦੇ ਹਾਤੇ ਵਿਚ, ਹਰ ਐਤਵਾਰ, ਆਪਣੇ ਦੇਵ ਸਮਾਜੀ ਸਾਥੀਆਂ ਦੀ ਸੰਗਤ ਵਿਚ ਧਾਰਮਿਕ-ਸਦਾ

ਲੈਕਚਰ ਦਿਆ ਕਰਦੇ ਸਨ। ਉਹ ਆਪਣੇ ਸਮਾਜ ਦੇ ਇਕ ਅੰਗਰੇਜ਼ੀ ਰਿਸਾਲੇ, Science-Grounded Religion, ਦਾ ਸੰਪਾਦਨ ਵੀ ਕਰਦੇ ਸਨ। ਦੇਵ ਸਮਾਜੀ ਕਿਸੇ ਪਰਮਾਤਮਾ ਜਾਂ ਰੱਬ ਵਰਗੀ ਹਸਤੀ ਨੂੰ ਨਹੀਂ ਮੰਨਦੇ। 'ਬਾਬਾ ਜੀ' ਹਰ ਕਲਾਸ ਨਾਲ ਹਰ ਹਫ਼ਤੇ ਇਕ ਪੀਰੀਅਡ 'ਨੀਤੀ' ਦਾ ਲਿਆ ਕਰਦੇ ਸਨ, ਜਿਸ ਵਿਚ ਉਹ ਆਸਤਕਤਾ ਜਾਂ ਨਾਸਤਕਤਾ ਦਾ ਮਸਲਾ ਕਦੀ ਨਹੀਂ ਸਨ ਛੇੜਦੇ। ਉਹ ਪਰਉਪਕਾਰ, ਲੋਕ-ਭਲਾਈ, ਹਮਦਰਦੀ, ਸੇਵਾ, ਇੰਦਰੀਆਂ ਉੱਤੇ ਕਾਬੂ, ਨਿਮਰਤਾ ਤੇ ਸਾਦਗੀ ਵਰਗੇ ਸਦਗੁਣਾਂ ਦੀ ਸਿੱਖਿਆ ਦੇਂਦੇ। ਉਹ ਛੂਤ-ਛਾਤ ਦੇ ਸਖ਼ਤ ਵਿਰੋਧੀ ਸਨ ਤੇ ਦੱਸਦੇ ਹੁੰਦੇ ਸਨ ਕਿ ਸਿੰਧ ਵਿਚ ਰਹਿੰਦਿਆਂ, ਉਨ੍ਹਾਂ ਨੇ ਇਕ ਸਫ਼ਾਈ-ਸੇਵਿਕਾ ਨੂੰ ਆਪਣੀ ਰੋਟੀ ਪਕਾਉਣ ਦੀ ਸੇਵਾ ਉੱਤੇ ਲਾ ਲਿਆ ਤਾਂ ਉਨ੍ਹਾਂ ਦੇ ਭਾਈਚਾਰੇ ਨੇ ਉਨ੍ਹਾਂ ਦਾ ਸਮਾਜਿਕ ਬਾਈਕਾਟ ਕਰ ਦਿੱਤਾ ਸੀ। ਪਰ ਉਹ ਆਪਣੇ ਫ਼ੈਸਲੇ ਉੱਤੇ ਅਟੱਲ ਰਹੇ ਸਨ। ਉਹ ਬਿਨਾਂ ਅਟਕੇ ਅੰਗਰੇਜ਼ੀ ਬੋਲਦੇ ਤੇ ਪੀਰੀਅਡ ਮੁਕਾ ਕੇ ਹਟਦੇ ਤਾਂ ਹਮੇਸ਼ਾ ਬੜੇ ਪਿਆਰੇ-ਪਿਆਰੇ ਲੱਗਦੇ। ਆਪਣੇ ਪ੍ਰੋਫ਼ੈਸਰ ਸਾਥੀਆਂ ਤੇ ਦਫ਼ਤਰ ਦੇ ਬਾਊਆਂ ਉੱਤੇ ਉਨ੍ਹਾਂ ਦੀ ਸ਼ਖ਼ਸੀਅਤ ਦਾ ਡੂੰਘਾ ਪ੍ਰਭਾਵ ਸੀ, ਜਿਸ ਕਰਕੇ ਕੋਈ ਉਨ੍ਹਾਂ ਦੇ ਸਾਹਮਣੇ ਉੱਚੀ ਨਹੀਂ ਸੀ ਬੋਲ ਸਕਦਾ। ਉਨ੍ਹਾਂ ਦੇ ਹੁੰਦਿਆਂ, ਕਾਲਜ ਵਿਚ ਕਿਸੇ ਤਰ੍ਹਾਂ ਦਾ ਤਣਾਉ ਨਹੀਂ ਸੀ ਹੁੰਦਾ।

ਰਾਮਸੁਖਦਾਸ ਕਾਲਜ ਵਿਚ ਮੈਂ ਚਾਰ ਸਾਲ ਪੜ੍ਹਿਆ। ਚਾਰੇ ਸਾਲ ਮੈਂ ਹੋਸਟਲ ਵਿਚ ਰਿਹਾ। ਇਨ੍ਹਾਂ ਚਾਰਾਂ ਸਾਲਾਂ ਵਿਚ ਕਨਲ ਜੀ ਹੀ ਮੇਰੇ ਪ੍ਰਿੰਸੀਪਲ ਰਹੇ। ਮੈਨੂੰ ਚੇਤੇ ਨਹੀਂ, ਮੈਨੂੰ ਫ਼ਸਟ ਈਅਰ ਵਿਚ ਦਾਖ਼ਲ ਕਰਾਉਣ ਮੇਰੇ ਨਾਲ ਕੌਣ ਗਿਆ ਸੀ, ਪਰ ਉਸ ਨੂੰ ਮੇਰੇ ਭਾਈਆ ਜੀ ਤੇ ਬੇਬੇ ਜੀ ਬਾਰੇ ਮਸਾਂ ਦੋ ਫ਼ਿਕਰੇ ਹੀ ਬੋਲਣੇ ਪਏ ਸਨ ਕਿ ਕਨਲ ਜੀ ਨੇ ਆਪ ਹੀ ਬੋਲ ਦਿੱਤਾ, "No college and hostel fees from him." ਦਾਖ਼ਲੇ ਪਿੱਛੋਂ, ਮੈਂ ਕਦੀ, ਉਚੇਚ ਨਾਲ, ਉਨ੍ਹਾਂ ਦੇ ਦਫ਼ਤਰ ਜਾਂ ਘਰ ਨਹੀਂ ਸਾਂ ਗਿਆ, ਪਰ ਜਦ ਕਦੀ ਗੇਟ ਦੇ ਅੰਦਰ ਜਾਂ ਬਾਹਰ ਜਾਂਦਿਆਂ ਜਾਂ ਕਲਾਸ ਦੇ ਬਾਹਰ ਜਾਂ ਲਾਇਬ੍ਰੇਰੀ ਵਿਚ ਉਨ੍ਹਾਂ ਨਾਲ ਮੇਲ ਹੋ ਜਾਂਦਾ, ਮੈਂ ਹੱਥ ਜੋੜ ਕੇ ਤੇ ਸਿਰ ਨਿਵਾ ਕੇ ਨਮਸਕਾਰ ਕਰਦਾ ਤੇ ਉਹ ਮੇਰੀ ਕੰਡ ਉੱਤੇ ਸ਼ਫ਼ਕਤ-ਭਰਿਆ ਹੱਥ ਰੱਖ ਕੇ ਜਾਂ ਜੱਫੀ ਵਿਚ ਲੈ ਕੇ ਹਾਲ-ਚਾਲ ਪੁੱਛਦੇ ਅਤੇ ਮੇਰੇ ਪਾਸੋਂ ਕੋਈ ਵੀ ਤਕਲੀਫ਼ ਜਾਂ ਲੋੜ ਨਿਸੰਗ ਹੋ ਕੇ ਦੱਸਣ ਦੀ ਮੰਗ ਕਰਦੇ। ਮੇਰੇ ਉੱਤੇ ਉਨ੍ਹਾਂ ਦੀ ਸ਼ਖ਼ਸੀਅਤ ਦਾ ਡੂੰਘਾ ਪ੍ਰਭਾਵ ਪਿਆ ਤੇ ਭਾਵੇਂ ਮੈਂ ਦੇਵ ਸਮਾਜੀ ਜਾਂ ਨਾਸਤਕ ਤਾਂ ਨਾ ਬਣਿਆ ਪਰ ਇਕ ਪੱਕਾ ਪ੍ਰਸ਼ਨ-ਚਿੰਨ੍ਹ ਮੇਰੇ ਅੰਦਰ ਕਿੱਲੇ ਦੀ ਤਰ੍ਹਾਂ ਠੁੱਕ ਗਿਆ : ਜੇ ਬਾਬਾ ਜੀ ਨੂੰ ਆਦਰਸ਼ ਨਾਸਤਕ ਮੰਨ ਲਿਆ ਜਾਏ ਤਾਂ ਨਾਸਤਕ ਦੇ ਸਦਾਚਾਰ ਤੇ ਆਸਤਕ ਦੇ ਸਦਾਚਾਰ ਵਿਚ ਕੀ ਫ਼ਰਕ ਹੋਵੇਗਾ ?

ਜਦੋਂ ਮੈਂ ਦਾਖ਼ਲ ਹੋਇਆ, ਪ੍ਰਿੰਸੀਪਲ ਸਾਹਿਬ ਦਾ ਵੱਡਾ ਸੁਪੁੱਤਰ ਸ੍ਰੀ ਐਸ.ਪੀ. ਕਨਲ, ਉਚੇਰੀ ਪੜ੍ਹਾਈ ਲਈ, ਵਲੈਤ ਗਿਆ ਹੋਇਆ ਸੀ। ਓਥੋਂ ਉਹ ਫ਼ਲਸਫ਼ੇ ਦੀ ਕੋਈ ਡਿਗਰੀ ਲੈ ਆਇਆ ਤਾਂ ਮੈਂ ਥਰਡ ਈਅਰ ਵਿਚ ਸਾਂ। ਉਹ ਸਾਨੂੰ ਅੰਗਰੇਜ਼ੀ ਪੜ੍ਹਾਉਣ ਉੱਤੇ ਲੱਗਾ। ਉਸ ਨੇ ਜਦੋਂ ਕਾਲਜ ਵਿਚ ਇਕ ਲਿਟਰੇਰੀ ਸੋਸਾਇਟੀ ਕਾਇਮ ਕੀਤੀ ਤਾਂ ਮੈਨੂੰ ਉਸ ਦਾ ਪਹਿਲਾ ਸਕੱਤਰ ਥਾਪਿਆ। ਉਸ ਨੂੰ ਸਾਰੇ 'ਕਾਕਾ ਜੀ' ਕਹਿੰਦੇ ਸਨ ਤੇ ਮੁੰਡਿਆਂ ਨੇ ਉਸ ਦੀ ਚੇੜ 'ਯੂ.ਸੀ.' ਪਾਈ ਹੋਈ ਸੀ। ਉਸ ਨੂੰ ਅੰਗਰੇਜ਼ੀ ਦੇ ਹਰ ਫ਼ਿਕਰੇ ਵਿਚ ਇਕ ਦੋ ਵਾਰੀ 'ਯੂ.ਸੀ.' ਕਹਿਣ ਦੀ ਆਦਤ ਸੀ। ਬੜੇ ਮਿੱਠੇ ਸੁਭਾ ਦੇ ਤੇ ਛੋਟਕੂ ਜਿਹੇ ਸਰੀਰ ਦੇ ਪ੍ਰਾਣੀ ਸਨ, ਜੋ, ਬਾਅਦ ਵਿਚ, ਦਿੱਲੀ ਯੂਨੀਵਰਸਿਟੀ ਵਿਚ ਫ਼ਲਸਫ਼ਾ ਵਿਭਾਗ ਦੇ ਮੁਖੀ ਵੀ ਰਹੇ।

ਸਾਡੇ ਇਕਨੌਮਿਕਸ ਦੇ ਪ੍ਰੋਫ਼ੈਸਰ ਸਨ ਸ਼੍ਰੀ ਪੀ.ਸੀ. ਮਲਹੋਤਰਾ। ਗਠਿਆ ਹੋਇਆ ਮਧਰਾ ਸਰੀਰ, ਗੋਲ-ਮਟੋਲ ਸੁੰਦਰ ਚਿਹਰਾ, ਗੋਰਾ ਰੰਗ, ਬੜੇ ਚਿੱਟੇ ਦੰਦ, ਹੱਸਦੇ ਤਾਂ ਗੱਲ੍ਹਾਂ ਵਿਚ ਛੋਟੇ ਛੋਟੇ ਚਿੱਬ ਪੈਂਦੇ। ਕਾਲਜ ਦੇ ਇਕ ਸਾਲਾਨਾ ਫ਼ੰਕਸ਼ਨ ਵਿਚ ਉਨ੍ਹਾਂ ਦੀ ਢਾਈ-ਸਾਲਾ ਬੱਚੀ 'ਸੁਧਾ' ਨੇ ਕਲਾਸੀਕਲ ਨਾਚ ਪੇਸ਼ ਕੀਤਾ, ਜਿਸ ਨੇ ਸਾਰੇ ਦਰਸ਼ਕਾਂ ਤੋਂ ਵਾਹ-ਵਾਹ ਲਈ। ਇਹੀ ਬੱਚੀ ਵੱਡੀ ਹੋ ਕੇ 'ਸੁਧਾ ਮਲਹੋਤਰਾ' ਨਾਂ ਨਾਲ ਫ਼ਿਲਮਾਂ ਵਿਚ ਬੈਕਗ੍ਰਾਊਂਡ ਗਾਇਕਾ ਵਜੋਂ ਬੜੀ ਪ੍ਰਸਿੱਧ ਹੋਈ। ਮਲਹੋਤਰਾ ਸਾਹਿਬ ਬਾਰੇ ਪਤਾ ਲੱਗਾ ਸੀ ਕਿ ਭੂਪਾਲ ਦੇ ਹਮੀਦੀਆ ਕਾਲਜ ਦੇ ਪ੍ਰਿੰਸੀਪਲ ਰਹਿ ਕੇ ਰੀਟਾਇਰ ਹੋਏ ਸਨ। ਉਨ੍ਹਾਂ ਦੀ ਪਿਆਰੀ ਜਿਹੀ ਮੁਸਕਰਾਹਟ ਤਾਂ ਭਾਵੇਂ ਬੜਾ ਦਿਆਲ ਪ੍ਰਭਾਵ ਛੱਡਦੀ ਸੀ ਪਰ ਸਮੁੱਚੀ ਆਭਾ ਰਈਸਾਨਾ ਦੂਰੀ ਵਾਲੀ ਹੋਣ ਕਾਰਨ ਕੋਈ ਵਿਰਲਾ ਉਨ੍ਹਾਂ ਨਾਲ ਘੁਲ-ਮਿਲ ਸਕਦਾ ਸੀ।

ਅੰਗਰੇਜ਼ੀ ਦੇ ਪ੍ਰੋਫ਼ੈਸਰ ਸਨ ਨੰਦ ਕਿਸ਼ੋਰ ਅੱਗਰਵਾਲ, ਜਿਨ੍ਹਾਂ ਨੇ ਆਪਣੇ ਅੰਗਰੇਜ਼ੀ ਗ੍ਰਾਮਰਾਂ ਤੇ ਕੰਪੋਜ਼ੀਸ਼ਨ ਦੇ ਪੋਥਿਆਂ ਉੱਤੇ, ਜਾਂ ਐਨ.ਕੇ. ਅੱਗਰਵਾਲ ਛਾਪਿਆ ਹੁੰਦਾ ਜਾਂ ਕਿਸੇ ਅੰਗਰੇਜ਼ ਦਾ ਫ਼ਰਜ਼ੀ ਨਾਂ ਵਰਤਿਆ ਹੁੰਦਾ। ਮੁੰਡੇ ਵੀ ਤੇ ਟੀਚਰ ਵੀ ਕਿਹਾ ਕਰਦੇ ਸਨ ਕਿ ਪ੍ਰੋਫ਼ੈਸਰ ਸਾਹਿਬ ਨੇ ਆਪਣੀਆਂ ਕਿਤਾਬਾਂ ਤੋਂ ਲੱਖਾਂ ਰੁਪੈ ਕਮਾਏ ਸਨ। ਅੜ ਅੜ ਕੇ ਬੋਲਦੇ, ਮੂੰਹ ਦੀਆਂ ਨੁੱਕਰਾਂ ਵਿਚ ਝੱਗ ਇਕੱਠੀ ਹੋਈ ਦਿੱਸਦੀ ਰਹਿੰਦੀ ਤੇ ਜਦੋਂ ਸਾਡੇ ਨਾਲ ਬੋਲਦੇ ਹਮੇਸ਼ਾ ਹਿੰਦੀ ਵਿਚ ਹੀ ਬੋਲਦੇ। ਸੁਭਾ ਦੇ ਸਰਲ ਸਨ ਤੇ ਹੱਸਣ ਲੱਗਿਆਂ ਸਿਰ ਪਿੱਛੇ ਸੁੱਟ ਲੈਂਦੇ ਸਨ। ਇਸ ਜੁਗਤ ਨਾਲ ਉਹ ਇਕ ਤਰ੍ਹਾਂ ਆਪਣੇ ਖੁੱਲ੍ਹੇ ਮੂੰਹ ਵਿੱਚੋਂ ਘਰੇੜੇ ਨਾਲ ਕੱਜੇ ਦੰਦ ਲੁਕਾਉਣ ਵਿਚ ਸਫਲ ਹੋਣ ਦਾ ਨਿਸਫਲ ਜਤਨ ਕਰਦੇ।

ਪ੍ਰੋਫ਼ੈਸਰਾਂ ਵਿੱਚੋਂ ਮੈਨੂੰ ਸਭ ਤੋਂ ਰੰਗੀਲਾ ਲੱਗਦਾ ਸੀ ਫ਼ਾਰਸੀ ਦਾ ਪ੍ਰੋਫ਼ੈਸਰ ਐਚ. ਕੇ. ਹਮਦਾਨੀ। ਉਹ ਹਰ ਵੇਲੇ ਪਾਨ ਚੱਬਦਾ ਰਹਿੰਦਾ। ਪਾਨ ਦੀ ਡੱਬੀ ਹਰ ਸਮੇਂ ਉਸ ਦੀ ਕਰੀਜ਼ ਰਹਿਤ ਪੈਂਟ ਦੀ ਜੇਬ ਵਿਚ ਹੁੰਦੀ। ਪੈਂਟ ਜਾਂ ਕਮੀਜ਼ ਨੂੰ ਗਰਮ ਇਸਤਰੀ ਦੇ ਥੱਲਿਓਂ ਲੰਘਾਉਣਾ ਉਨ੍ਹਾਂ ਦੇ ਚੱਜ-ਆਚਾਰ ਦਾ ਹਿੱਸਾ ਨਹੀਂ ਸੀ ਤੇ ਨਾ ਆਪਣੀ ਧੌਣ ਦੇ ਪਿਛਲੇ ਪਾਸੇ ਦੀ ਕਲੱਤਣ ਦੀ ਜਾਂ ਕਮੀਜ਼ ਦੇ ਗਲਮੇ ਦੀ ਤੰਦ-ਮੈਲ ਨੂੰ ਲੁਕਾਉਣਾ ਹੀ ਉਨ੍ਹਾਂ ਦੇ ਸਰੋਕਾਰਾਂ ਵਿਚ ਸ਼ਾਮਲ ਸੀ। ਉਨ੍ਹਾਂ ਨੂੰ ਫ਼ਾਰਸੀ ਕਵੀਆਂ ਦੇ ਚੁਟਕਲੇ ਸੁਣਾਉਣ ਦਾ ਸ਼ੌਕ ਤਾਂ ਸੀ, ਪਰ ਹੱਸ ਹੱਸ ਦੂਹਰੀ ਹੁੰਦੀ ਕਲਾਸ ਦੇ ਨਾਲ ਆਪ ਖੁੱਲ੍ਹ ਕੇ ਕਦੀ ਵੀ ਨਹੀਂ ਸਨ ਹੱਸਦੇ। ਚੋਰ ਜਿਹੀ ਗੁਟਕਣ ਹੀ ਉਨ੍ਹਾਂ ਦਾ ਹਾਸਾ ਹੁੰਦਾ ਸੀ। ਇਹੋ ਜਿਹੇ ਮੌਕੇ ਉੱਤੇ ਉਨ੍ਹਾਂ ਦਾ ਮੂੰਹ-ਮੱਥਾ ਲਾਲ ਸੂਹਾ ਹੋ ਜਾਂਦਾ ਤੇ ਮੱਥੇ ਉੱਤੇ, ਕਈ ਵਾਰੀ, ਤਰੇਲੀਆਂ ਵੀ ਆ ਜਾਂਦੀਆਂ। ਖੁੱਲ੍ਹ ਕੇ ਹੱਸਣ ਨੂੰ ਸ਼ਾਇਦ ਸ਼ਰੀਫ਼ਾਨਾ ਸਲੀਕੇ ਤੋਂ ਥੱਲੇ ਦਾ ਗਵਾਰਪੁਣਾ ਸਮਝਦੇ ਸਨ। ਇਕ ਦਿਨ ਫ਼ਾਰਸੀ ਦੇ ਕੋਰਸ ਵਿਚ ਫ਼ੌਜੀਆਂ ਦਾ ਪ੍ਰਸੰਗ ਆ ਗਿਆ ਤਾਂ ਉਹ ਕਿਤਾਬ ਬੰਦ ਕਰ ਕੇ ਉਰਦੂ ਵਿਚ ਬੋਲੇ,

> ਯਿਹ ਫ਼ੌਜੀ ਲੋਗ, ਖ਼ੁਸੂਸਨ ਫ਼ੌਜੀ ਅਫ਼ਸਰ, ਮੇਰੀ-ਤੁਮਹਾਰੀ ਤਰਹ ਕੇ ਆਦਮੀ ਨਹੀਂ ਹੋਤੇ। ਉਨ ਕੇ ਤੌਰ-ਤਰੀਕੇ ਹਮਾਰੇ ਤੌਰ-ਤਰੀਕੋਂ ਸੇ ਬਿਲਕੁਲ ਅਲੱਗ ਹੋਤੇ ਹੈਂ। ਮੇਰੇ ਨਾਨਾ ਜਾਨ, ਕਰਨਲ ਕੇ ਉਹਦੇ ਸੇ ਰੀਟਾਇਰ ਹੋ ਕਰ ਅਪਨੇ ਘਰ ਬਟਾਲੇ ਆਏ ਤੋ ਗੋਇਆ ਹਮਾਰੀ ਨਾਨੀ ਜਾਨ ਕੇ ਲੀਏ ਏਕ ਨਈ ਮੁਸੀਬਤ ਖੜੀ ਹੋ ਗਈ। ਹੂਆ ਯਿਹ ਕਿ ਨਾਨਾ ਜਾਨ ਕੋ ਹਰ ਕਾਮ ਘੜੀ ਕੀ ਸੂਈ ਕੇ ਮੁਤਾਬਿਕ

ਕਰਨੇ ਕੀ ਆਦਤ ਥੀ। ਫ਼ੌਜ ਮੇਂ ਤੋ ਅਰਦਲੀ ਥੇ, ਜੋ ਦਫ਼ਤਰ ਮੇਂ ਭੀ ਔਰ ਘਰ ਮੇਂ ਭੀ ਉਨ ਕੀ ਹਰ ਖ਼ਿਦਮਤ ਕੇ ਲੀਏ ਮੌਜੂਦ ਹੋਤੇ ਥੇ। ਬਟਾਲੇ ਮੇਂ ਉਨ ਕੀ ਜ਼ਰੂਰੀਆਤ ਪੂਰੀ ਕਰਨੇ ਕੇ ਲੀਏ ਅਕੇਲੀ ਨਾਨੀ ਜਾਨ ਹੀ ਥੀ। ਕਰਨਲ ਸਾਹਿਬ ਚਾਹਤੇ ਥੇ ਕਿ ਅਰਦਲੀਓਂ ਕੀ ਤਰਹ ਨਾਨੀ ਜਾਨ ਭੀ ਹਰ ਕਾਮ ਘੜੀ ਕੇ ਮੁਤਾਬਿਕ ਹੀ ਕਰੇਂ। ਉਨ ਕੇ ਨਹਾਨੇ ਕੇ ਲੀਏ ਖ਼ਾਸ ਟੈਮਪਰੇਚਰ ਕਾ ਗਰਮ ਪਾਨੀ, ਐਨ ਬਤਾਏ ਹੁਏ ਵਕਤ ਪਰ ਗ਼ੁਸਲਖ਼ਾਨੇ ਮੇਂ ਮਖ਼ਸੂਸ ਜਗਹ ਪਰ ਰੱਖਾ ਹੋਨਾ ਚਾਹੀਏ ; ਸ਼ੇਵ ਕਾ ਸਾਮਾਨ ਫ਼ੁਲਾਂ ਜਗਹ ਇਤਨੇ ਬਜ ਕਰ ਇਤਨੇ ਮਿਨਟ ਪਰ ਛੋਟੇ ਮੇਜ਼ ਕੇ ਊਪਰ ਸਜਾ ਹੋਨਾ ਚਾਹੀਏ ; ਨਾਸ਼ਤੇ ਕਾ ਵਕਤ ਏਕ ਮਿਨਟ ਇਧਰ-ਉਧਰ ਨਹੀਂ ਹੋ ਸਕਤਾ ਥਾ। ਸ਼ੂਮੀਇ-ਕਿਸਮਤ ! ਏਕ ਦਿਨ ਨਾਨੀ ਸਾਹਿਬਾ ! ਨਾਸ਼ਤਾ ਮੇਜ਼ ਪਰ ਲਗਾਨੇ ਮੇਂ ਸਿਰਫ਼ ਪਾਂਚ ਮਿਨਟ ਲੇਟ ਹੋ ਗਈਂ। ਫਿਰ ਕਿਆ ਥਾ ? ਅੱਲਾਹ ਦੇ ਔਰ ਬੰਦਹ ਲੇ ! ਕਰਨਲ ਸਾਹਿਬ ਕਾ ਨਾਦਰਸ਼ਾਹੀ ਹੁਕਮ ਸਾਦਿਰ ਹੋ ਗਇਆ ਕਿ ਪਾਂਚ ਮਿਨਟ ਕੇ ਅੰਦਰ ਅੰਦਰ ਨਾਨੀ ਜਾਨ ਅਪਨਾ ਬਿਸਤਰ ਗੋਲ ਕਰ ਕੇ ਅਪਨੀ ਪੀਠ ਪਰ ਲਾਦੇਂ ਔਰ ਬਾਹਰ ਕੇ ਦਰਵਾਜ਼ੇ ਸੇ ਸਿਹਨ ਪਾਰ ਕਰਤੇ ਹੁਏ ਸੀਧੇ ਆਏਂ ਸਾਮਨੇ ਵਾਲੇ ਡਰਾਇੰਗ ਰੂਮ ਕੇ ਦਰਵਾਜ਼ੇ ਤਕ। ਇਸੀ ਤਰਹ 50 ਚੱਕਰ ਲਗਾਏਂ। ਵੁਹ ਖ਼ੁਦ ਬਰਾਮਦੇ ਕੇ ਬਾਹਰ ਹੰਟਰ ਪਕੜ ਕਰ ਖੜੇ ਹੋ ਗਏ ਤਾਕਿ ਕੋਤਾਹੀ ਕੀ ਸੂਰਤ ਮੇਂ ਅਪਨੀ ਬੀਵੀ ਕੋ ਜਤਾ ਸਕੇਂ ਕਿ ਫ਼ੌਜੀ ਨਿਜ਼ਾਮ ਮੇਂ ਪਾਂਚ ਮਿਨਟ ਲੇਟ ਹੋਨੇ ਕਾ ਕਿਆ ਮਤਲਬ ਹੋਤਾ ਹੈ ! ਹਮ ਅਪਨੀ ਵਾਲਿਦਾ ਮਾਜਿਦਾ ਕੇ ਹਮਰਾਹ ਉਨ ਦਿਨੋਂ ਨਨ੍ਹਿਆਲ ਗਏ ਹੁਏ ਥੇ, ਲੇਕਿਨ ਕਿਆ ਮਜਾਲ ਕਿਸੀ ਕੀ ਕਿ ਚੂੰ ਭੀ ਕਰ ਜਾਏ। ਨਾਨੀ ਜਾਨ ਨੇ ਅਭੀ 25 ਚੱਕਰ ਹੀ ਲਗਾਏ ਥੇ ਕਿ ਥਕਾਵਟ ਸੇ ਚੂਰ ਹੋ ਕਰ ਪਲੰਘ ਪਰ ਗਿਰ ਪੜੀਂ ਲੇਕਿਨ ਕਰਨਲ ਸਾਹਿਬ ਔਰ ਤੋ ਸਭ ਕੁਛ ਬਰਦਾਸ਼ਤ ਕਰ ਸਕਤੇ ਥੇ, ਹੁਕਮ-ਅਦੂਲੀ ਕਤਈ ਬਰਦਾਸ਼ਤ ਨਹੀਂ ਕਰ ਸਕਤੇ ਥੇ। ਚੁਨਾਂਚਿ ਬੂੜ੍ਹੀ ਹੱਡਿਓਂ ਕੋ, ਗਿਰਤੇ-ਪੜਤੇ, ਕਿਸੀ ਨਾ ਕਿਸੀ ਤਰਹ, ਬਾਕੀ ਪੱਚੀਸ ਚੱਕਰ ਭੀ ਪੂਰੇ ਕਰਨੇ ਪੜੇ। ਐਸੀ ਫਟੀਕ ਨਾਨੀ ਜਾਨ ਕੋ ਰੋਜ਼ਾਨਾ, ਕਿਸੀ ਨਾ ਕਿਸੀ ਮਾਮੂਲੀ ਬਹਾਨੇ ਸੇ ਖ਼ਫ਼ਾ ਹੁਏ ਕਰਨਲ ਸਾਹਿਬ ਕੇ ਹਾਥੋਂ, ਭੁਗਤਨੀ ਹੀ ਪੜਤੀ। ਐਸੇ ਹੋਤੇ ਹੈਂ ਫ਼ੌਜੀ ਲੋਗ !

ਉਨ੍ਹਾਂ ਇਹ ਵਾਰਤਾ ਅਜਿਹੇ ਅੰਦਾਜ਼ ਵਿਚ ਤੇ ਅਜਿਹੇ ਯਥਾਰਥਕ ਵਿਸਤਾਰ ਨਾਲ ਸੁਣਾਈ ਕਿ ਕਲਾਸ ਵਿਚ ਉੱਚੇ ਹਾਸੇ ਦਾ ਲੰਮਾ ਦੌਰ ਚੱਲਿਆ, ਪਰ ਪ੍ਰੋਫ਼ੈਸਰ ਸਾਹਿਬ ਆਪ ਨੀਵੀਂ ਪਾਈ, ਗੁਟਕਦੇ ਤਾਂ ਰਹੇ, ਖੁੱਲ੍ਹ ਕੇ ਹੱਸੇ ਨਾ।

ਆਮ ਤੌਰ ਉੱਤੇ, ਉਨ੍ਹਾਂ ਦਾ ਪੀਰੀਅਡ ਆਖ਼ਰੀ ਹੁੰਦਾ ਸੀ। ਪੀਰੀਅਡ ਮੁੱਕਣ ਦੇ ਬਾਅਦ ਕਈ ਵਾਰੀ ਉਨ੍ਹਾਂ ਨੇ ਮੈਨੂੰ ਆਪਣੇ ਨਾਲ ਤੋਰ ਲੈਣਾ। ਉਹ ਸ਼ਹਿਰ ਦੇ ਵਿਚਕਾਰ ਰਹਿੰਦੇ ਸਨ। ਪਹਿਲੀ ਵਾਰੀ ਮੈਂ ਫਸਿਆ ਤਾਂ ਸ਼ਰਮੋ-ਕੁਸ਼ਰਮੀ ਕਹਿ ਲਓ ਜਾਂ ਉਨ੍ਹਾਂ ਦੇ ਆਦਰ ਵਜੋਂ, ਮੈਂ ਉਨ੍ਹਾਂ ਦੇ ਘਰ ਤਕ ਉਨ੍ਹਾਂ ਦਾ ਸਾਥ ਦਿੱਤਾ। ਅਗਲੀ ਵਾਰ ਉਨ੍ਹਾਂ ਨੇ ਨਾਲ ਤੋਰਿਆ ਤਾਂ ਅਜੀਬ ਗੱਲ ਇਹ ਹੋਈ ਕਿ ਉਨ੍ਹਾਂ ਨੇ ਆਪਣੀ ਕੰਗਾਲੀ ਦਾ ਰਾਗ ਛੇੜ ਲਿਆ :

"ਆਧੀ ਸੇ ਜ਼ਿਆਦਾ ਉਮ੍ਰ ਆਰ.ਐਸ.ਡੀ. ਕੇ ਨਾਮ ਲਗਾ ਦੀ, ਫਿਰ ਭੀ ਕੁੱਲ ਡੇੜ੍ਹ ਸੌ ਰੁਪੈ ਦੇਤੇ ਹੈਂ, ਵੁਹ ਭੀ ਪੂਰੇ ਏਕ ਮਹੀਨੇ ਕੇ ਬਾਅਦ। ਤਨਖ਼ਾਹ ਲੇ ਕੇ

ਘਰ ਪਹੁੰਚਨੇ ਤਕ ਕਰਜ਼ਖ਼ਾਹ ਏਕ ਪੈਸਾ ਨਹੀਂ ਛੋੜਤੇ। ਆਜ ਘਰ ਮੇਂ ਫ਼ਾਕਾ ਚੱਲ ਰਹਾ ਹੈ। ਦੋ ਰੁਪੈ ਹੋਂਗੇ ਤੁਮਹਾਰੇ ਪਾਸ ? ਤਨਖ਼ਾਹ ਮਿਲਨੇ ਪਰ ਦੇ ਦੂੰਗਾ...।"

ਸਬੱਬ ਨਾਲ ਮੇਰੀ ਜੇਬ ਵਿਚ ਹੈ ਸਨ ਦੋ ਰੁਪੈ, ਜੋ ਮੈਂ ਉਨ੍ਹਾਂ ਦੇ ਹੱਥ ਫੜਾ ਦਿੱਤੇ। ਇਹ ਵਾਕਿਆ ਅਕਸਰ ਹੁੰਦਾ ਰਹਿੰਦਾ ਸੀ। ਤਜਰਬੇ ਨਾਲ ਮੈਂ ਜਾਣ ਗਿਆ ਸਾਂ ਕਿ ਕਲਾਸ ਦੇ ਅੰਦਰ ਤਾਂ ਉਹ ਹਮੇਸ਼ਾ ਉਰਦੂ ਬੋਲਦੇ ਸਨ ਤੇ ਪੀਰੀਅਡ ਮੁੱਕਦੇ ਸਾਰ ਠੇਠ ਪੰਜਾਬੀ ਵਿਚ ਬੋਲਣਾ ਸ਼ੁਰੂ ਕਰ ਦੇਂਦੇ ਪਰ ਜਦੋਂ ਉਨ੍ਹਾਂ ਦੇ ਘਰ ਫ਼ਾਕਾ ਹੁੰਦਾ ਤੇ ਉਨ੍ਹਾਂ ਨੇ ਅੱਗੇ ਵਾਂਗ ਦੋ ਰੁਪੈ ਉਗਰਾਹੁਣੇ ਹੁੰਦੇ ਤਾਂ ਸਾਰੇ ਰਾਹ ਉਰਦੂ ਬੋਲਦੇ ਰਹਿੰਦੇ ਤੇ ਪੈਸੇ ਉਗਰਾਹੁੰਦੇ ਸਾਰ ਫੇਰ ਉਰਦੂ ਵਾਲੀ ਪਟੜੀ ਤੋਂ ਉਤਰ ਕੇ ਪੰਜਾਬੀ ਵਾਲੀ ਪਟੜੀ ਉੱਤੇ ਚੜ੍ਹ ਜਾਂਦੇ।

ਉਹ ਹਾਜੀ ਨਹੀਂ ਸਨ ਤੇ ਨਾ ਨਮਾਜ਼ੀ ਸਨ। ਰੋਜ਼ੇ ਰੱਖਣ ਦੀ ਬੰਦਸ਼ ਤੋਂ ਵੀ ਉਨ੍ਹਾਂ ਨੇ ਆਪਣੀ ਜ਼ਮੀਰ ਤੋਂ ਛੋਟ ਲੈ ਲਈ ਹੋਈ ਸੀ। ਹਾਂ, ਬੇਗਮ ਲਈ ਪਰਦੇ ਦੇ ਮਾਮਲੇ ਵਿਚ ਉਹ ਕੱਟੜ ਮੁਸਲਮਾਨ ਸਨ।

ਦੇਸ ਦੀ ਵੰਡ ਦੇ ਬਾਅਦ ਜਿੰਨੀ ਵਾਰੀ ਵੀ ਮੈਂ ਪਾਕਿਸਤਾਨ ਗਿਆ, ਮੈਂ ਹਮਦਾਨੀ ਸਾਹਿਬ ਨੂੰ ਲੱਭਣ ਦਾ ਜਤਨ ਕਰਦਾ ਰਿਹਾ, ਪਰ ਕਾਮਯਾਬ ਨਾ ਹੋ ਸਕਿਆ।

ਸਟਾਫ਼ ਦੇ ਮੈਂਬਰਾਂ ਵਿੱਚੋਂ ਮੇਰਾ ਸਭ ਤੋਂ ਵੱਧ ਵਾਹ ਪੈਂਦਾ ਸੀ 'ਅਕਾਲੀ ਜੀ' ਨਾਲ। ਅਕਾਲੀ ਜੀ ਕਾਲਜ ਦੇ ਫ਼ਿਜ਼ੀਕਲ ਡਾਇਰੈਕਟਰ ਸਨ। ਓਦੋਂ ਇਨ੍ਹਾਂ ਨੂੰ ਪੀ.ਟੀ. ਕਿਹਾ ਜਾਂਦਾ ਸੀ। ਸ਼ਾਇਦ ਕਿਸੇ ਵੇਲੇ ਉਹ ਅਕਾਲੀ ਰਹੇ ਹੋਣ ਜਾਂ ਉਨ੍ਹਾਂ ਦੇ ਹਮਦਰਦ, ਪਰ ਕਾਲਜ ਵਿਚ ਉਨ੍ਹਾਂ ਦੇ ਅਕਾਲੀਪੁਣੇ ਨੇ ਕਦੀ ਸਿਰ ਨਹੀਂ ਸੀ ਚੁੱਕਿਆ। ਪ੍ਰਿੰਸੀਪਲ ਸਾਹਿਬ ਦੇ ਨਾਲ-ਲੱਗਦੀ ਉਨ੍ਹਾਂ ਦੀ ਕੋਠੀ ਸੀ, ਪ੍ਰਿੰਸੀਪਲ ਸਾਹਿਬ ਦੀ ਕੋਠੀ ਵਾਂਗ, ਖੱਟੀਆਂ ਦੀ ਉੱਚੀ ਉੱਚੀ ਵਾੜ ਨਾਲ ਕੱਜੀ ਹੋਈ। ਉਹ ਬੜੇ ਹਲਕੇ ਸਰੀਰ ਵਾਲੇ ਫੁਰਤੀਲੇ ਬੰਦੇ ਸਨ ਤੇ ਪ੍ਰਿੰਸੀਪਲ ਸਾਹਿਬ ਦੇ ਵਫ਼ਾਦਾਰ ਪਰਛਾਵੇਂ। ਉਹ ਹੋਸਟਲ ਦੇ ਸੁਪਰਡੰਟ ਵੀ ਸਨ ਤੇ ਖੇਡਾਂ ਦੇ ਇਨਚਾਰਜ ਹੋਣ ਕਰਕੇ ਮੁੰਡਿਆਂ ਦੇ ਆਪਸੀ ਰੋਸਿਆਂ ਨੂੰ ਸਵਾਹਰਾ ਕਰਨਾ ਜਾਣਦੇ ਸਨ। ਕਿਸੇ ਨਾਲ ਦੁਲਾਰ, ਕਿਸੇ ਨੂੰ ਝਾੜ, ਉਹ ਕੋਈ ਮਾਮਲਾ ਪ੍ਰਿੰਸੀਪਲ ਸਾਹਿਬ ਤਕ ਨਾ ਜਾਣ ਦੇਂਦੇ। ਬਹੁਤੇ ਸਿਰਕੱਢ ਮੁੰਡਿਆਂ ਨਾਲ ਉਨ੍ਹਾਂ ਨੇ ਇਸ ਤਰ੍ਹਾਂ ਦੇ ਜ਼ਾਤੀ ਸੰਬੰਧ ਬਣਾਏ ਹੋਏ ਸਨ ਕਿ ਉਹ ਕਾਲਜ ਵਿਚ ਅਕਾਲੀ ਜੀ ਨੂੰ ਆਪਣਾ ਸਰਪ੍ਰਸਤ ਸਮਝਦੇ ਸਨ। ਉਹ ਖਚਰੇ ਵੀ ਸਨ ਤੇ ਹਸਮੁਖ ਵੀ। ਕੰਮ ਨੂੰ ਭਾਰ ਜਾਂ ਵਗਾਰ ਸਮਝ ਕੇ ਨਹੀਂ, ਸ਼ੌਕ ਨਾਲ ਕਰਦੇ ਸਨ। ਮੈਨੂੰ ਬਾਸਕਿਟ ਬਾਲ ਵੱਲ ਉਨ੍ਹਾਂ ਨੇ ਹੀ ਲਾਇਆ। ਰੋਜ਼ ਸ਼ਾਮ ਨੂੰ ਸੀਟੀਆਂ ਮਾਰਦੇ ਹੋਸਟਲ ਵਿਚ ਆ ਜਾਂਦੇ ਤੇ ਖਿਡਾਰੀਆਂ ਨੂੰ ਉਨ੍ਹਾਂ ਦਿਆਂ ਘੁਰਨਿਆਂ ਵਿੱਚੋਂ ਕੱਢ ਕੇ ਅੱਗੇ ਲਾ ਲੈਂਦੇ। ਹਰ ਖੇਡ ਵਿਚ ਉਹ ਆਪ ਟੀਮ ਦੇ ਮੈਂਬਰ ਬਣ ਕੇ ਖੇਡਦੇ। ਵੱਧ ਸਮਾਂ ਉਹ ਬਾਸਕਿਟ ਬਾਲ ਨੂੰ ਦੇਂਦੇ। ਮੈਂ ਟੀਮ ਦਾ ਪੱਕਾ ਗਾਰਡ ਬਣ ਗਿਆ। ਅਕਾਲੀ ਜੀ ਤੋਂ ਮੈਂ ਬੜਾ ਕੁੱਝ ਸਿੱਖਿਆ, ਜਿਵੇਂ, ਫ਼ੌਜੀਆਂ ਦੀ ਤਰ੍ਹਾਂ ਬਿਸਤਰਾ ਵਲ੍ਹੇਟਣਾ, ਪੂਣੀ ਵਾਲੀ ਪੱਗ ਬੰਨ੍ਹਣੀ, ਆਦਿ ਪਰ ਖੇਡ ਵੱਲ ਲਾਉਣ ਵਾਲਾ ਉਨ੍ਹਾਂ ਦਾ ਇਹਸਾਨ ਮੇਰੇ ਉੱਤੇ ਬਹੁਤ ਵੱਡਾ ਸੀ। ਇਕ ਤਾਂ ਮੈਂ ਆਪਣੀ ਅੰਤਰਮੁਖਤਾ ਦੇ ਖ਼ੋਲ ਵਿੱਚੋਂ ਬਾਹਰ ਨਿਕਲਣ ਦਾ ਵੱਲ ਵੀ ਸਿੱਖਿਆ, ਜਿਸ ਕਰਕੇ ਲੋਕਾਂ ਵਿਚ ਨਾਰਮਲ ਬੰਦੇ ਵਾਂਗ ਵਿਚਰਨ ਦਾ ਹੌਸਲਾ ਮਿਲਿਆ। ਟੀਮ ਦਾ ਹਿੱਸਾ ਬਣਨ, ਹੋਰਨਾਂ ਨਾਲ ਇਕੱਠੇ ਹੋ ਕੇ ਕੰਮ ਕਰਨ ਤੇ ਖ਼ੁਸ਼ੀ-ਗ਼ਮੀ ਦੀ ਸਾਂਝ ਪਾਉਣ ਦਾ ਵੱਲ ਆਇਆ। ਅਕਾਲੀ ਜੀ

ਟੀਮ ਨੂੰ ਲੈ ਕੇ, ਕਦੀ ਕਿਸੇ ਟੂਰਨਾਮੈਂਟ ਵਿਚ ਹਿੱਸਾ ਲੈਣ ਲਈ, ਕਦੀ ਪ੍ਰੈਕਟਿਸ ਵਾਸਤੇ, ਸਾਨੂੰ ਬਾਹਰ ਲੈ ਜਾਂਦੇ ਸਨ। ਕਪੂਰਥਲੇ ਦੀ ਟੀਮ ਖ਼ਾਸੀ ਤਗੜੀ ਹੁੰਦੀ ਸੀ, ਸੋ ਓਥੇ ਬਹੁਤ ਵਾਰੀ ਲਿਜਾਂਦੇ ਜਾਂ ਫੇਰ ਲਾਹੌਰ ਪਹੁੰਚਦੇ।

ਮੈਨੂੰ ਕਪੂਰਥਲੇ ਦੀ ਇਕ ਫੇਰੀ ਨਹੀਂ ਭੁੱਲਦੀ, ਜਿਸ ਵਿਚ ਅਸੀਂ ਇਕ ਮੰਦਰ ਵਿਚ ਠਹਿਰੇ ਸਾਂ। ਮੰਦਰ ਦਾ ਵੱਡਾ ਪ੍ਰਵੇਸ਼-ਦੁਆਰ ਬਜ਼ਾਰ ਦੇ ਵਿਚ ਖੁੱਲ੍ਹਦਾ ਸੀ, ਜੋ ਬੰਦ ਹੀ ਰਹਿੰਦਾ ਸੀ ਤੇ ਉਸ ਵਿਚ ਰੱਖੀ ਇਕ ਖਿੜਕੀ ਹੀ ਆਉਣ ਜਾਣ ਲਈ ਖੁੱਲ੍ਹੀ ਰਹਿੰਦੀ ਸੀ। ਬੜੀ ਖੁੱਲ੍ਹੀ ਥਾਂ ਮੰਦਰ ਦੀ ਇਮਾਰਤ ਦੇ ਦੁਆਲੇ ਤੇ ਫ਼ਸੀਲ ਦੇ ਅੰਦਰਵਾਰ ਵਿਹਲੀ ਪਈ ਸੀ, ਸ਼ਾਇਦ ਦੋ ਪਾਸਿਆਂ ਦੀ ਫ਼ਸੀਲ ਦੇ ਅੰਦਰਵਾਰ ਰਿਹਾਇਸ਼ੀ ਕੋਠੜੀਆਂ ਬਣੀਆਂ ਹੋਈਆਂ ਸਨ। ਗਰਮੀਆਂ ਦੇ ਦਿਨ ਸਨ। ਸਾਡਾ ਸਮਾਨ ਤਾਂ ਇਕ ਦੋ ਕੋਠੜੀਆਂ ਦੇ ਵਿਚ ਟਿਕਾ ਦਿੱਤਾ ਗਿਆ ਸੀ ਪਰ ਅਸੀਂ ਸਾਰੇ ਮੰਦਰ ਦੇ ਚੁਪਾਸੀਂ ਬਣੇ ਉੱਚੇ ਥੜ੍ਹੇ ਉੱਤੇ ਜਾ ਪਏ ਸਾਂ। ਅਕਾਲੀ ਜੀ ਨੇ ਪਰੋਹਤ ਜੀ ਨੂੰ, ਜੋ ਮੰਦਰ ਦੀ ਪੂਜਾ-ਅਰਚਾ ਦੀ ਸੇਵਾ ਮੁਕਾ ਚੁੱਕੇ ਸਨ, ਗੱਲੀਂ ਲਾ ਲਿਆ। ਰਾਤ ਨੂੰ ਦੇਰ ਤਕ ਸਾਨੂੰ ਪੁਜਾਰੀ ਜੀ ਦੇ ਚੇਤੇ ਦੀਆਂ ਉੱਧੜਦੀਆਂ ਪਰਤਾਂ ਨੇ ਜਗਾਈ ਰੱਖਿਆ। ਖਚਰੇ ਅਕਾਲੀ ਜੀ ਮਲਕੜੇ ਜਿਹੇ ਪੁੱਛ ਕਰਦੇ। ਪੁਜਾਰੀ ਜੀ ਦੱਸੀ ਜਾਂਦੇ। ਹੌਲੀ ਹੌਲੀ, ਪੁਜਾਰੀ ਜੀ ਪਹੁੰਚ ਗਏ ਜੁਆਨੀ ਦੇ ਦੇਸ ਵਿਚ, ਜਦੋਂ ਉਨ੍ਹਾਂ ਦਾ ਸਰੀਰ ਦਰਸ਼ਨੀ ਹੁੰਦਾ ਸੀ ਤੇ ਉਨ੍ਹਾਂ ਦੇ ਲੋਹੇ ਵਰਗੇ ਸਖ਼ਤ ਸਰੀਰ ਵੱਲ ਖਿੱਚੀਆਂ ਜਾਣ ਵਾਲੀਆਂ ਸ਼ਰਧਾਲੂ ਸਵਾਣੀਆਂ ਦਾ ਅੰਤ ਨਹੀਂ ਸੀ ਹੁੰਦਾ।

"ਸਰਦਾਰ ਜੀ! ਤੁਸੀਂ ਕੀ ਜਾਣੋਂ, ਇਨ੍ਹਾਂ ਗੱਲਾਂ ਨੂੰ? ਏਥੇ ਕਈ ਗੋਤਾਂ ਵਿਚ ਇਕ ਰਿਵਾਜ ਹੁੰਦਾ ਸੀ ਕਿ ਸੱਸਾਂ ਨਵੀਂ ਵਿਆਹੀ ਨੂੰਹ ਨੂੰ ਪਹਿਲੀ ਰਾਤ ਦੇਵਤਾ ਜੀ ਦੇ ਸੰਗ ਲਈ ਮੰਦਰ ਵਿਚ ਛੱਡ ਜਾਂਦੀਆਂ ਸਨ। ਦੇਵਤਾ ਜੀ ਦੀ ਸੇਵਾ ਮੈਨੂੰ ਨਿਭਾਉਣੀ ਪੈਂਦੀ ਸੀ। ਬੜੀ ਦੇਰ ਮੈਂ ਇਹ ਸੇਵਾ ਨਿਭਾਉਂਦਾ ਰਿਹਾ। ਕਈ ਨੂੰਹਾਂ ਮੇਰੀ ਕਾਰਗੁਜ਼ਾਰੀ ਉੱਤੇ ਏਨੀਆਂ ਖ਼ੁਸ਼ ਹੁੰਦੀਆਂ ਕਿ ਉਹ ਬਾਅਦ ਵਿਚ ਵੀ ਦੇਵਤੇ ਦਾ ਸੰਗ ਮਾਣਨ ਲਈ, ਘਰ ਦਿਆਂ ਤੋਂ ਚੋਰੀ ਕਦੀ ਤੜਕੇ, ਕਦੀ ਤਾਰਿਆਂ ਦੀ ਛਾਵੇਂ, ਆਉਂਦੀਆਂ ਹੀ ਰਹਿੰਦੀਆਂ। ਹੁਣ ਤਾਂ ਜੀ ਸਰੀਰ ਜਵਾਬ ਦੇ ਗਿਐ। ਰਹਿ ਗਏ ਪੂਜਾ-ਅਰਚਾ ਜੋਗੇ।"

ਧਾਰਮਿਕ ਅੱਡਿਆਂ ਵਿਚ ਵਿਆਪੇ ਵਿਕਾਰ ਦੀ ਪਹਿਲੀ ਝਲਕ ਮੈਨੂੰ ਉਸ ਰਾਤ ਪੁਜਾਰੀ ਜੀ ਦੇ ਇਕਬਾਲੀਆ ਬਿਆਨ ਤੋਂ ਮਿਲੀ। ਬਾਸਕਿਟ ਬਾਲ ਮੈਂ ਰਾਮਸੁਖਦਾਸ ਕਾਲਜ ਵਿਚ ਗੁਜ਼ਾਰੇ ਚਾਰਾਂ ਹੀ ਸਾਲਾਂ ਵਿਚ ਖੇਡਦਾ ਰਿਹਾ। ਬੀ.ਏ. ਫ਼ਾਈਨਲ ਵਿਚ ਮੈਂ ਆਪਣੀ ਟੀਮ ਦਾ ਕਪਤਾਨ ਥਾਪ ਦਿੱਤਾ ਗਿਆ।

ਬਾਅਦ ਵਿਚ ਜਦੋਂ ਮੈਂ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ ਲੈਕਚਰਾਰ ਜਾ ਲੱਗਾ, ਓਦੋਂ ਪ੍ਰਿੰਸੀਪਲ ਨਿਰੰਜਨ ਸਿੰਘ ਜੀ ਨੇ, ਮੇਰੇ ਕਹਿਣ ਉੱਤੇ, ਅਕਾਲੀ ਜੀ ਨੂੰ ਪੀ.ਟੀ. ਰੱਖ ਲਿਆ ਸੀ। ਵੰਡ ਤੋਂ ਬਾਅਦ ਸਿੱਖ ਨੈਸ਼ਨਲ ਕਾਲਜ, ਲਾਹੌਰ ਦਾ ਬਹੁਤ ਸਾਰਾ ਸਟਾਫ਼, ਪ੍ਰਿੰਸੀਪਲ ਸਾਹਿਬ ਦੇ ਨਾਲ, 'ਕਾਦੀਆਂ', ਜ਼ਿਲ੍ਹਾ ਗੁਰਦਾਸਪੁਰ ਵਿਚ ਆ ਟਿਕਿਆ ਸੀ। ਓਥੇ ਅੱਗੇ ਬਣੇ ਹੋਏ ਕਾਲਜ ਦੀ ਬਿਲਡਿੰਗ ਸਿੱਖ ਨੈਸ਼ਨਲ ਕਾਲਜ, ਨੂੰ ਅਲਾਟ ਹੋ ਗਈ। ਅਕਾਲੀ ਜੀ ਨੇ ਏਥੇ ਕਾਲਜ ਨੂੰ ਨਵੇਂ ਸਿਰਿਓਂ ਸਥਾਪਿਤ ਕਰਨ ਵਿਚ ਪ੍ਰਿੰਸੀਪਲ ਸਾਹਿਬ ਦਾ ਪੂਰਾ ਸਾਥ ਦਿੱਤਾ। ਇਕ ਵਾਰੀ ਜਦੋਂ ਮੇਲ ਹੋਇਆ, ਉਨ੍ਹਾਂ ਦੱਸਿਆ ਸੀ ਕਿ ਵਧੀਆ ਮਕਾਨ ਅਲਾਟ ਹੋ ਗਿਆ ਸੀ ਤੇ ਅਸੀਂ ਸੁਖੀ ਹਾਂ। ਹੁਣ ਸੇਵਾ-ਮੁਕਤੀ ਬਾਅਦ ਉਹ ਕਿੱਥੇ ਹਨ ਤੇ ਕਿਸ ਹਾਲ ਵਿਚ ਹਨ, ਮੈਂ ਨਹੀਂ ਜਾਣਦਾ। ਬੜਾ ਚਿਰ ਹੋ ਗਿਆ ਹੈ, ਉਨ੍ਹਾਂ ਨੂੰ ਮਿਲਿਆਂ

ਕਾਲਜ ਵਿਚ ਮੇਰਾ ਪਹਿਲਾ ਸਾਲ ਬਿਨਾਂ ਕਿਸੇ ਖ਼ਾਸ ਸੁਘਟਨਾ ਜਾਂ ਦੁਰਘਟਨਾ ਦੇ ਲੰਘਿਆ। ਕੁੱਝ ਦੋਸਤ ਬਣੇ, ਜਿਵੇਂ ਅਮੀਰ ਸਿੰਘ, ਜੋ ਫ਼ੀਰੋਜ਼ਪੁਰ ਦਾ ਹੀ ਸੀ ਤੇ ਆਪਣੇ ਘਰੋਂ ਆ ਕੇ ਘਰ ਨੂੰ ਹੀ ਮੁੜ ਜਾਂਦਾ ਸੀ; ਮੁਕੰਦ ਲਾਲ, ਜੋ ਜਲਾਲਾਬਾਦ (ਪੱਛਮੀ) ਦੇ ਛਾਬੜੇ ਸੇਠਾਂ ਦਾ ਮੁੰਡਾ ਸੀ ਤੇ ਮੁਹੰਮਦ ਅਲੀ, ਜੋ ਫ਼ਾਜ਼ਲਕਾ ਦੇ ਇਕ ਅੱਖੋਂ-ਹੀਣੇ ਮੌਲਵੀ ਸਾਹਿਬ ਦਾ ਲੜਕਾ ਸੀ। ਇਕ ਹੋਰ ਦੋਸਤ ਵੀ ਬਣਿਆ, ਮਾਧੋ ਸਿੰਘ, ਜੋ ਅਮੀਰ ਸਿੰਘ ਵਾਂਗ, ਸ਼ਹਿਰ ਤੋਂ ਆਉਂਦਾ ਸੀ ਤੇ ਬਹੁਤ ਘੱਟ ਬੋਲਦਾ ਸੀ। ਕਈ ਵਾਰੀ ਉਹ ਆਪਣਾ ਨਾਂ ਸਿਰਫ਼ ਮਾਧੋ ਸਿੰਘ ਲਿਖਦਾ ਤੇ ਕਦੀ ਕਦੀ ਮਾਧੋ ਸਿੰਘ ਸਚਦੇਵ ਲਿਖਦਾ। ਗੰਭੀਰ ਮੁਹਾਂਦਰੇ ਕਰਕੇ ਵੀ ਤੇ ਆਪਣੇ ਭਰਵੇਂ ਜੁੱਸੇ ਕਰਕੇ ਵੀ, ਉਹ ਮੇਰੇ ਨਾਲੋਂ ਵਡੇਰੀ ਉਮਰ ਦਾ ਲੱਗਦਾ ਸੀ। ਉਸ ਨੂੰ ਵੇਖ ਕੇ ਮੇਰੇ ਅੰਦਰ ਹਮੇਸ਼ਾ ਇਹ ਇਹਸਾਸ ਜਾਗਦਾ ਸੀ ਕਿ ਉਸ ਨੇ ਆਪਣੇ ਸਿਰ ਉੱਤੇ ਪਤਾ ਨਹੀਂ ਕਿੰਨੀਆਂ ਜ਼ਿੰਮੇਵਾਰੀਆਂ ਦਾ ਭਾਰ ਚੁੱਕਿਆ ਹੋਇਆ ਹੋਵੇਗਾ। ਸ਼ਾਇਦ ਇਨ੍ਹਾਂ ਜ਼ਿੰਮੇਵਾਰੀਆਂ ਦੇ ਕਾਰਨ ਹੀ ਜਾਂ ਸ਼ਹਿਰ ਵਿਚ ਰਿਹਾਇਸ਼ ਦੇ ਕਾਰਨ, ਉਹ ਹੋਸਟਲ ਦੀਆਂ ਹਾਸ-ਪਾਰਟੀਆਂ ਵਿਚ ਸ਼ਾਮਿਲ ਨਹੀਂ ਸੀ ਹੁੰਦਾ। ਮੇਰੇ ਨਾਲ ਉਸ ਦੀ ਬਹੁਤ ਬਣਦੀ ਸੀ। ਹੋਸਟਲ ਵਿਚ ਤਾਂ ਦੋ ਪਹਿਲਾਂ-ਦੱਸੇ ਜਮਾਤੀਆਂ ਨੂੰ ਛੱਡ ਕੇ, ਮੇਰੀ ਕਿਸੇ ਹੋਰ ਨਾਲ ਕੋਈ ਖ਼ਾਸ ਉਠਕ-ਬੈਠਕ ਹੈ ਨਹੀਂ ਸੀ ਤੇ ਸ਼ਹਿਰ ਵਿਚ ਵੀ, ਅਮੀਰ ਸਿੰਘ ਤੇ ਮਾਧੋ ਸਿੰਘ ਦੇ ਸਿਵਾ ਕਿਸੇ ਨਾਲ ਗ਼ੈਰ-ਰਸਮੀ ਸੰਬੰਧ ਨਹੀਂ ਸਨ। ਮਾਧੋ ਸਿੰਘ ਪੜ੍ਹਾਈ ਵਿਚ ਦਰਮਿਆਨਾ ਸੀ ਤੇ ਕਿਉਂਕਿ ਟੈਸਟਾਂ ਵਿਚ ਮੇਰੇ ਨੰਬਰ ਉਸ ਤੋਂ ਕੁੱਝ ਵੱਧ ਆ ਜਾਂਦੇ ਸਨ, ਉਸ ਦੀ ਮੇਰੇ ਨਾਲ ਦੋਸਤੀ ਵਿਚ ਸਤਕਾਰ ਵੀ ਰਲਿਆ ਹੁੰਦਾ ਸੀ, ਜੋ ਮੈਨੂੰ ਉੱਕਾ ਪਸੰਦ ਨਹੀਂ ਸੀ। ਮੈਂ ਨਿੱਘ ਦਾ ਭੁੱਖਾ ਸਾਂ, ਜੋ ਨੇੜ ਦਾ ਸੂਚਕ ਹੁੰਦਾ ਹੈ ਤੇ ਉਹ ਸਤਕਾਰ ਦੇਂਦਾ, ਜੋ ਦੂਰੀ ਦਰਸਾਉਂਦਾ ਸੀ ਤੇ ਜਿਸ ਦਾ ਮੈਂ ਕਿਸੇ ਤਰ੍ਹਾਂ ਵੀ ਹੱਕਦਾਰ ਨਹੀਂ ਸਾਂ। ਉਹ ਮੇਰੇ ਨਾਲ ਕਾਲਜ ਵਿਚ ਬਹੁਤਾ ਸਾਥ ਨਾ ਦੇ ਸਕਿਆ ਕਿਉਂਕਿ ਉਹ ਐਫ਼.ਏ. ਦੇ ਇਮਤਿਹਾਨ ਵਿੱਚੋਂ ਰਹਿ ਗਿਆ ਸੀ। ਉਸ ਨੇ ਦਿੱਲੀ ਦਰਵਾਜ਼ੇ ਦੇ ਬਾਹਰ ਟਾਈਪ ਦੀ ਦੁਕਾਨ ਖੋਲ੍ਹ ਲਈ। ਗਰਮੀ ਦੀਆਂ ਛੁੱਟੀਆਂ ਮੈਂ ਦੋ ਸਾਲ ਜਲਾਲਾਬਾਦ ਕੱਟੀਆਂ ਤੇ ਇਕ ਸਾਲ ਰਾਵਲਪਿੰਡੀ ਵਿਚ, ਜਿੱਥੇ ਬਦਲ ਕੇ ਬੇਬੇ ਜੀ ਪਹੁੰਚ ਚੁੱਕੇ ਸਨ। ਇਕ ਸਾਲ ਦੀਆਂ ਛੁੱਟੀਆਂ ਕਾਲਜ ਦੇ ਹੋਸਟਲ ਵਿਚ ਹੀ ਬਿਤਾਈਆਂ। ਛੁੱਟੀਆਂ ਵਿਚ ਹੋਸਟਲ ਦਾ ਕਿਚਨ ਬੰਦ ਹੁੰਦਾ ਸੀ, ਸੋ ਮੈਂ ਬਿਲਾ ਨਾਗ਼ਾ ਮਾਧੋ ਸਿੰਘ ਦੀ ਦੁਕਾਨ ਉੱਤੇ ਪਹੁੰਚਦਾ, ਫ਼ਤਿਹ-ਫ਼ਤੂਹੀ ਦੇ ਬਾਅਦ, ਉਸ ਦੀ ਦੁਕਾਨ ਦੇ ਬਿਲਕੁਲ ਨਾਲ-ਲੱਗਦੀ ਅਖ਼ਬਾਰਾਂ-ਰਿਸਾਲਿਆਂ ਦੀ ਦੁਕਾਨ ਵਿੱਚੋਂ ਇਕ ਇਕ ਕਰ ਕੇ ਸਾਰੇ ਅਖ਼ਬਾਰ ਤੇ ਰਿਸਾਲੇ ਪੜ੍ਹ ਲੈਂਦਾ, ਅਖ਼ਬਾਰਾਂ ਵਾਲਾ ਮੈਨੂੰ ਮਾਧੋ ਸਿੰਘ ਦਾ ਦੋਸਤ ਸਮਝ ਕੇ ਕੁੱਝ ਨਾ ਕਹਿੰਦਾ ਤੇ ਮੈਂ ਉਸ ਦੀ ਇਸ ਲਿਹਾਜ਼ਦਾਰੀ ਦਾ ਪੂਰਾ ਪੂਰਾ ਫ਼ਾਇਦਾ ਉਠਾਉਂਦਾ। 'ਜ਼ਿਮੀਂਦਾਰ, ਇਨਕਲਾਬ, ਇਹਸਾਨ, ਪ੍ਰਤਾਪ, ਮਿਲਾਪ, ਬੰਦੇ ਮਾਤਰਮ, ਰਿਆਸਤ, ਸ਼ੇਰਿ-ਪੰਜਾਬ' ਵਰਗੇ ਉਰਦੂ ਦੇ ਅਖ਼ਬਾਰ, ਅੰਗਰੇਜ਼ੀ ਦਾ 'ਟ੍ਰਿਬਿਊਨ' ਤੇ 'ਹਿੰਦੁਸਤਾਨ ਟਾਈਮਜ਼' ਅਤੇ ਪੰਜਾਬੀ, ਉਰਦੂ, ਅੰਗਰੇਜ਼ੀ ਦੇ ਰਿਸਾਲੇ ਮੈਂ ਰੋਜ਼ ਚੰਗੀ ਤਰ੍ਹਾਂ ਹੰਗਾਲ ਲੈਂਦਾ। ਰੋਜ਼ ਦੇ ਇਸ ਅਧਿਐਨ ਨਾਲ ਮੇਰੀ ਆਮ ਵਾਕਫ਼ੀ ਵਿਚ ਬਹੁਤ ਵਾਧਾ ਹੋਇਆ ਤੇ ਸਾਹਿੱਤ-ਰਚਨਾ ਦੇ ਸੰਸਾਰ ਨਾਲ ਕਾਫ਼ੀ ਜਾਣ-ਪਛਾਣ ਹੋ ਗਈ।

ਦੁਕਾਨ ਦੇ ਬਿਲਕੁਲ ਸਾਹਮਣੇ ਇਕ ਢਾਬਾ ਸੀ। ਮਾਧੋ ਸਿੰਘ ਨੇ ਉਸ ਨਾਲ ਮੇਰਾ ਦੋ ਵੇਲੇ ਦਾ ਠੇਕਾ ਕਰਵਾ ਦਿੱਤਾ। ਮੈਂ, ਕਈ ਹੋਰ ਗਾਹਕਾਂ ਵਾਂਗ, ਇਕ ਬੇਬੇ ਜੀ ਦੀ

ਦਿੱਤੀ ਗੋਕੇ ਜਾਂ ਮਾਝੇ ਘਿਉ ਦੀ ਪੀਪੀ, ਨਿੱਕੀ ਜਿਹੀ ਤਾਲੀ ਲਾ ਕੇ, ਢਾਬੇ ਵਿਚ ਹੀ ਰੱਖੀ ਹੋਈ ਸੀ। ਮੈਂ ਉਸ ਨੂੰ ਦੋਵੇਂ ਵੇਲੇ ਇਕ ਕੌਲੀ ਵਿਚ ਦੋ ਢਾਈ ਚਮਚੇ ਘਿਉ ਦੇ ਪਾ ਦੇਂਦਾ। ਉਹ ਗੰਢੇ, ਅਦਰਕ, ਟਮਾਟਰ ਵਗ਼ੈਰਾ ਦਾ ਤੜਕਾ ਬਣਾ ਕੇ ਦਾਲ ਵਿਚ ਪਾ ਕੇ ਫੜਾ ਦੇਂਦਾ ਤੇ ਤਿੰਨ ਤੰਦੂਰੀ ਪਰੌਂਠੇ ਬਣਾ ਕੇ ਮੈਨੂੰ ਦੁਪਹਿਰੇ ਤੇ ਦੋ ਤਿੰਨ ਪਰੌਂਠੇ ਸ਼ਾਮ ਨੂੰ ਬਣਾ ਕੇ ਬੜੇ ਪ੍ਰੇਮ ਨਾਲ ਖਵਾਉਂਦਾ। ਰਾਤ ਦੀ ਰੋਟੀ ਮੈਂ ਸ਼ਾਮ ਨੂੰ ਖਾ ਲੈਂਦਾ ਸਾਂ ਤਾਂ ਜੋ ਸ਼ਹਿਰ ਦੇ ਦੂਜੇ ਪਾਸੇ ਉਜਾੜ ਵਿਚ ਬਣੇ ਕਾਲਜ ਵਿਚ ਵੇਲੇ ਸਿਰ ਪਹੁੰਚ ਸਕਾਂ। ਰੋਟੀ ਦੇ ਬਹਾਨੇ, ਤਿੰਨਾਂ ਮਹੀਨਿਆਂ ਦੀਆਂ ਛੁੱਟੀਆਂ ਵਿਚ, ਮਾਧੋ ਸਿੰਘ ਦੀ ਕਿਰਪਾ ਨਾਲ, ਜਿਵੇਂ ਮੈਂ ਪਹਿਲਾਂ ਕਹਿ ਆਇਆ ਹਾਂ, ਅਖ਼ਬਾਰਾਂ ਤੇ ਰਿਸਾਲਿਆਂ ਦਾ ਬਹੁਤ ਫ਼ਾਇਦਾ ਉਠਾਇਆ। ਜੇ ਮੈਂ ਇਹ ਕਹਿ ਦਿਆਂ ਕਿ ਕੁੱਝ ਮੌਲਿਕ ਰਚਨਾ ਕਰਨ ਦੀ ਪ੍ਰੇਰਨਾ ਵਿਚ ਇਸ ਤਿਮਾਹੀ ਦੇ ਲਗਾਤਾਰ ਅਧਿਐਨ ਦਾ ਹੱਥ ਵੀ ਹੈ ਤਾਂ ਇਹ ਸਚਾਈ ਤੋਂ ਦੂਰ ਦੀ ਗੱਲ ਨਹੀਂ ਹੋਵੇਗੀ। ਓਦੋਂ ਕੀ ਪਤਾ ਸੀ ਕਿ ਜਿਸ ਮਾਧੋ ਸਿੰਘ ਦੇ ਵਿਦਿਅਕ ਸਫ਼ਰ ਵਿਚ ਵਿਘਨ ਪੈਣ ਕਰਕੇ ਸਾਡਾ ਮਿੱਠਾ ਜਿਹਾ ਆਪਸੀ ਸੰਬੰਧ ਅਧਵਾਟੇ ਟੁੱਟਦਾ ਦਿੱਸਦਾ ਸੀ, ਉਹ ਮੁੜ ਉਸ ਦੇ ਪੋਤਰੇ ਡਾ. ਗੁਰਪਾਲ ਸਿੰਘ ਤੇ ਮੇਰੀ ਛੋਟੀ ਧੀ ਹਰਸ਼ਿੰਦਰ ਕੌਰ ਨੇ ਆਪਣੀ ਪੀਡੀ ਸੰਜੋਗੀ ਗੰਢ ਨਾਲ ਕਈ ਦਹਾਕਿਆਂ ਪਿੱਛੋਂ ਮੁੜ ਜੋੜ ਦੇਣਾ ਹੈ!

ਹੋਸਟਲ ਵਿਚ ਮੇਰਾ ਪਹਿਲਾ ਸਾਲ ਵਾਹਵਾ ਗੁਜ਼ਰਿਆ। ਪਰ ਦੂਜੇ ਸਾਲ ਦੇ ਆਰੰਭ ਵਿਚ ਹੀ ਬਿੱਲੀ ਨਿੱਛ ਗਈ। ਨਵੀਂ ਫ਼ਸਟ ਈਅਰ ਵਿਚ ਫ਼ਰੀਦਕੋਟ ਤੋਂ ਆਏ ਦਾੜ੍ਹੀਦਾਰ ਚੋਬਰਾਂ ਵਿਚ ਲਾਲਿਆਂ ਦਾ ਇਕ ਲਵਾ ਜਿਹਾ ਅਨਦਾੜ੍ਹੀਆ ਮੁੰਡਾ ਵੀ ਸੀ। ਸਾਡੀ ਕਲਾਸ ਦੇ ਮੁੰਡਿਆਂ ਨੇ ਉਸ ਨੂੰ ਤੰਗ ਕਰਨ ਦਾ ਮਤਾ ਪਕਾ ਲਿਆ। ਫ਼ਰੀਦਕੋਟੀਏ, ਅਕਾਲੀ ਜੀ ਦੀ ਜਾਣ-ਪਛਾਣ ਵਿੱਚੋਂ ਸਨ। ਉਨ੍ਹਾਂ ਨੂੰ ਅਕਾਲੀ ਜੀ ਨੇ ਪਹਿਲਾਂ ਹੀ ਚੁਕੰਨਾ ਕੀਤਾ ਹੋਇਆ ਸੀ। ਉਹ ਰਾਤ ਨੂੰ ਆਪਣੇ ਮੰਜੇ ਆਲੇ-ਦੁਆਲੇ ਡਾਹ ਕੇ ਵਿਚ-ਵਿਚਾਲੇ ਲਵੇ ਮੁੰਡੇ ਨੂੰ ਸਵਾਉਂਦੇ ਸਨ। ਸਾਡੇ ਸੈਕਿੰਡ ਈਅਰ ਵਾਲੇ ਜੱਥੇ ਨੂੰ ਜਦੋਂ ਪੱਕਾ ਹੋ ਗਿਆ ਕਿ ਫ਼ਰੀਦਕੋਟੀ ਸੌਂ ਗਏ ਹਨ, ਤਾਂ ਉਹ ਮੰਜਿਆਂ ਦੀ ਵਾੜ ਟੱਪ ਕੇ ਆਪਣੇ ਸ਼ਿਕਾਰ ਦੇ ਸਿਰਹਾਣੇ ਜਾ ਪਹੁੰਚੇ। ਮੈਂ ਆਪਣੀ ਜਮਾਤ ਦੇ ਜੱਥੇ ਦਾ ਮੈਂਬਰ ਨਹੀਂ ਸਾਂ ਪਰ ਤਮਾਸ਼ਬੀਨ ਜ਼ਰੂਰ ਸਾਂ। ਮੈਨੂੰ ਇਹ ਉੱਕਾ ਨਹੀਂ ਸੀ ਪਤਾ ਕਿ ਫ਼ਸਟ ਈਅਰ ਵਿਚ ਦਾਖ਼ਲ ਹੋਏ ਨਵੇਂ ਰੰਗਰੂਟ ਨੂੰ ਜੱਥੇ ਨੇ ਕਿਵੇਂ ਤੰਗ ਕਰਨਾ ਹੈ। ਦਰਸ਼ਕ ਵਜੋਂ ਮੈਂ ਉਤਸੁਕਤਾ ਨਾਲ ਉਡੀਕ ਰਿਹਾ ਸਾਂ ਕਿ ਵੇਖੀਏ ਜੱਥਾ ਕੀ ਕਰਦਾ ਹੈ, ਕਿ ਸਾਰੇ ਫ਼ਰੀਦਕੋਟੀ, ਜਿਹੜੇ ਲੱਗਦਾ ਸੀ ਘੂਕ ਸੁੱਤੇ ਪਏ ਹਨ, ਇਕੱਠੇ ਚਾਦਰਾਂ ਲਾਹ ਕੇ, ਜੈਕਾਰੇ ਛੱਡਦੇ ਖੜੇ ਹੋ ਗਏ। ਮੇਰੇ ਜਮਾਤੀ ਤਾਂ ਛਾਲਾਂ ਮਾਰ ਕੇ ਐਹ ਜਾ ਔਹ ਜਾ ਹੋ ਗਏ, ਪਰ ਮੈਂ ਜਿੱਥੇ ਖੜਾ ਸਾਂ, ਓਥੇ ਖੜਾ ਤਮਾਸ਼ਾ ਵੇਖਦਾ ਰਿਹਾ। ਫ਼ਰੀਦਕੋਟੀਆਂ ਨੇ ਇਹ ਸਮਝ ਕੇ ਕਿ ਮੈਂ ਵੀ ਜੱਥੇ ਵਿਚ ਸ਼ਾਮਲ ਸਾਂ, ਮੈਨੂੰ ਫੜ ਲਿਆ ਤੇ ਰਸੋਈ ਵਿੱਚੋਂ ਤਵਾ ਲਿਆ ਤੇ ਮੇਰਾ ਮੂੰਹ ਕਾਲਾ ਕਰ ਦਿੱਤਾ। ਘਸੁੰਨ-ਮੁੱਕੀ ਤੋਂ ਮੈਂ ਬਚਿਆ ਰਿਹਾ ਕਿਉਂਕਿ ਮੈਂ ਆਪਣੇ ਆਪ ਨੂੰ ਛਡਾਉਣ ਲਈ ਕੋਈ ਹੰਭਲਾ ਨਾ ਮਾਰਿਆ। ਮੈਂ ਇਹੀ ਕਹਿੰਦਾ ਰਿਹਾ ਕਿ ਮੈਂ ਜੱਥੇ ਵਿਚ ਸ਼ਾਮਿਲ ਨਹੀਂ ਸਾਂ, ਪਰ ਓਦੋਂ ਮੇਰੀ ਗੱਲ ਕਿਸ ਨੇ ਕੀ ਸੁਣਨੀ ਸੀ ? ਜਦੋਂ ਵੇਖਿਆ ਕਿ ਮੈਂ ਅੱਗੋਂ ਮੁਕਾਬਲਾ ਨਹੀਂ ਕਰ ਰਿਹਾ ਤਾਂ ਉਨ੍ਹਾਂ ਮੈਨੂੰ ਛੱਡ ਦਿੱਤਾ। ਮੈਂ ਗੁਸਲਖ਼ਾਨੇ ਜਾ ਕੇ ਸਾਬਣ ਨਾਲ ਮੂੰਹ ਧੋ-ਧਾ ਕੇ ਆਪਣੇ ਕਮਰੇ ਵਿਚ ਜਾ ਸੁੱਤਾ। ਸਵੇਰੇ ਅਕਾਲੀ

ਜੀ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਫ਼ਰੀਦਕੋਟੀਆਂ ਨੂੰ ਝਾੜਿਆ ਤੇ ਉਨ੍ਹਾਂ ਪਾਸੋਂ ਮਾਫ਼ੀ ਮੰਗਵਾਈ। ਅਸੀਂ ਸਾਰਿਆਂ ਹੱਥ ਮਿਲਾਏ। ਬਾਅਦ ਵਿਚ, ਉਨ੍ਹਾਂ ਵਿੱਚੋਂ ਹਰਨਾਮ ਸਿੰਘ ਨਾਭੇ ਤੇ ਪਟਿਆਲੇ ਦੀਆਂ ਜੇਲ੍ਹਾਂ ਦਾ ਸੁਪਰਡੰਟ ਬਣਿਆ ਤੇ ਹਮੇਸ਼ਾ ਮੇਰਾ ਕਦਰਦਾਨ ਰਿਹਾ। ਅਫ਼ਸੋਸ, ਉਹ ਗੁਜ਼ਰ ਗਿਆ ਹੈ। ਗੁਰਚਰਨ ਸਿੰਘ, ਕੋਔਪਰੇਟਿਵ ਸੋਸਾਇਟੀਆਂ ਦਾ ਡਾਇਰੈਕਟਰ ਬਣ ਕੇ ਰੀਟਾਇਰ ਹੋਇਆ ਪਰ ਉਸ ਨਾਲ ਕੋਈ ਸੰਪਰਕ ਨਾ ਬਣ ਸਕਿਆ। ਯਾਦ ਨਹੀਂ ਚੰਦਾ ਸਿੰਘ ਇਨ੍ਹਾਂ ਦਾ ਹਮਜਮਾਤੀ ਸੀ ਜਾਂ ਅੱਗੇ-ਪਿੱਛੇ ਸੀ, ਉਹ ਵੀ ਫ਼ਰੀਦਕੋਟੀ ਸੀ ਤੇ ਬਾਅਦ ਵਿਚ ਪੰਜਾਬ ਦਾ ਮੁਖ ਚੋਣ-ਕਮਿਸ਼ਨਰ ਰਿਹਾ। ਚੰਦਾ ਸਿੰਘ ਨਾਲ, ਬਾਅਦ ਵਿਚ, ਫ਼ਰੀਦਕੋਟ ਵਿਚ ਮੁਲਾਕਾਤ ਹੋਈ। ਓਦੋਂ ਉਹ ਮਹਾਰਾਜੇ ਦਾ ਏ. ਡੀ. ਸੀ. ਲੱਗਾ ਹੋਇਆ ਸੀ। ਉਸ ਦੀ ਡਾਕਟਰ ਬੇਟੀ ਨਾਲ ਅਚਾਨਕ ਮੇਰਾ ਮੇਲ ਓਦੋਂ ਹੋਇਆ, ਜਦੋਂ ਮੈਨੂੰ ਇਕ ਦੋ ਰਾਤਾਂ ਉਨ੍ਹਾਂ ਦੇ ਘਰ ਮੇਰੀਲੈਂਡ (ਅਮਰੀਕਾ) ਵਿਚ ਠਹਿਰਨ ਦਾ ਮੌਕਾ ਮਿਲਿਆ। ਮੈਂ ਚੰਦਾ ਸਿੰਘ ਹੁਰਾਂ ਨੂੰ ਉਨ੍ਹਾਂ ਦੀ ਫ਼ੋਟੋ ਤੋਂ ਪਛਾਣ ਲਿਆ ਸੀ। ਓਦੋਂ ਉਹ ਚੜ੍ਹਾਈ ਕਰ ਚੁੱਕੇ ਸਨ।

ਰਾਮਸੁਖਦਾਸ ਕਾਲਜ ਦੇ ਹੋਸਟਲ ਵਿਚ ਰਹਿੰਦਿਆਂ ਮੇਰੇ ਲਈ ਇਕ ਲਾਭਦਾਇਕ ਘਟਨਾ ਬੜੇ ਅਜੀਬ ਤਰੀਕੇ ਨਾਲ ਵਾਪਰੀ। ਐਫ਼. ਏ. ਦਾ ਇਮਤਿਹਾਨ ਦੇ ਕੇ ਮੈਂ ਅਜੇ ਹੋਸਟਲ ਨਹੀਂ ਸੀ ਛੱਡਿਆ। ਓਦੋਂ ਹੋਸਟਲ ਵਿਚ ਸਿਰਫ਼ ਤਿੰਨ ਬੰਦੇ ਰਹਿ ਰਹੇ ਸਨ। ਇਕ ਮੈਂ, ਦੂਜਾ ਯੂ.ਪੀ. ਦਾ ਇਕ ਭਈਆ, ਮੁਕਟ ਬਿਹਾਰੀ ਲਾਲ ਤੇ ਤੀਜਾ ਝੋਲੇ ਦਾ ਇਕ ਮਰੀਜ਼ ਸੀ, ਜਿਸ ਬਾਰੇ ਮਸ਼ਹੂਰ ਸੀ ਕਿ ਹਿਸਾਬ ਦਾ ਜਾਦੂਗਰ ਹੁੰਦਾ ਸੀ, ਪਰ ਰੋਗ ਨੇ ਆ ਘੇਰਿਆ ਤੇ ਉਹ ਲੂਲ੍ਹਾ ਬਣ ਕੇ ਰਹਿ ਗਿਆ। ਉਸ ਦੀਆਂ ਦੋਵੇਂ ਬਾਹਵਾਂ ਛਾਤੀ ਉੱਤੇ ਟਿਕ ਕੇ ਵੀ ਕੰਬਦੀਆਂ ਰਹਿੰਦੀਆਂ, ਨੱਕ ਵਗਦਾ ਰਹਿੰਦਾ ਤੇ ਜੋ ਬੋਲਦਾ ਉਸ ਦੀ ਸਮਝ ਨਾ ਆਉਂਦੀ। ਮੈਨੂੰ ਨਹੀਂ ਪਤਾ ਉਸ ਨੂੰ ਕਿਸ ਨਾਤੇ ਕਮਰਾ ਮਿਲਿਆ ਹੋਇਆ ਸੀ, ਪਰ ਉਹ ਪੱਕਾ ਵਸਨੀਕ ਸੀ ਹੋਸਟਲ ਦਾ। ਦੂਜਾ ਬੰਦਾ, ਯੂ.ਪੀ. ਵਾਲਾ, ਸਾਰੇ ਹੋਸਟਲ ਦੇ ਮੁੰਡਿਆਂ ਤੋਂ ਵਧੇਰੇ ਸਿਆਣੀ ਉਮਰ ਦਾ ਸੀ। ਉਹ ਉੱਪਰਲੀ ਮੰਜ਼ਿਲ ਉੱਤੇ ਰਹਿੰਦਾ ਸੀ ਤੇ ਕਾਲਜ ਦੀ ਕਿਸੇ ਕਲਾਸ ਵਿਚ ਪੜ੍ਹ ਨਹੀਂ ਸੀ ਰਿਹਾ। ਇਕ ਦਿਨ, ਪਤਾ ਨਹੀਂ ਕਿਵੇਂ, ਮੈਂ ਉਸ ਨਾਲ ਸਾਹਬ-ਸਲਾਮ ਸਾਂਝੀ ਕਰਨ ਲਈ ਉਸ ਦੇ ਕਮਰੇ ਵਿਚ ਜਾ ਵੱਜਾ। ਉਹ ਮੰਜੇ ਉੱਤੇ ਲੇਟਿਆ ਕੋਈ ਕਿਤਾਬ ਪੜ੍ਹ ਰਿਹਾ ਸੀ ਤੇ ਉਸ ਦੇ ਮੇਜ਼ ਉੱਤੇ ਕੁੱਝ ਕਿਤਾਬਾਂ ਖਿੱਲਰੀਆਂ ਹੋਈਆਂ ਸਨ। ਇਹ ਸਾਰੀਆਂ ਫ਼ਾਰਸੀ ਦੀਆਂ ਸਨ। ਮੈਂ ਇਕ ਦਾ ਨਾਂ ਪੜ੍ਹਿਆ, ਛਪਿਆ ਹੋਇਆ ਸੀ—'ਸਿਆਹਤ ਨਾਮਾਇ-ਇਬਰਾਹੀਮ ਬੇਗ'। ਇਕ ਹੋਰ ਦਾ ਨਾਂ ਸੀ, 'ਵੁਕਲਾਇ-ਮੁਰਾਫ਼ਿਅਹ'। ਮੈਂ ਮੁਕਟ ਬਿਹਾਰੀ ਹੁਰਾਂ ਨਾਲ ਗੱਲੀਂ ਲੱਗ ਗਿਆ। ਪਤਾ ਲੱਗਾ ਉਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਦਾ 'ਮੁਨਸ਼ੀ ਫ਼ਾਜ਼ਿਲ' ਦਾ ਇਮਤਿਹਾਨ ਪ੍ਰਾਈਵੇਟ ਹੈਸੀਅਤ ਵਿਚ ਦੇਣਾ ਹੈ। ਮੈਨੂੰ ਨਾ ਪ੍ਰਾਈਵੇਟ ਇਮਤਿਹਾਨ ਦੇ ਸਕਣ ਵਾਲੀ ਸਹੂਲਤ ਦਾ ਪਤਾ ਸੀ, ਨਾ 'ਮੁਨਸ਼ੀ ਫ਼ਾਜ਼ਿਲ' ਨਾਂ ਵਾਲੇ ਇਮਤਿਹਾਨ ਦਾ। ਸੋ ਮੈਂ ਪੁੱਛ-ਪੁੱਛ ਕੇ ਆਪਣੀ ਵਾਕਫ਼ੀ ਵਿਚ ਵਾਧਾ ਕਰਦਾ ਰਿਹਾ। ਇਹ ਫ਼ਾਰਸੀ ਦਾ ਇਮਤਿਹਾਨ ਸੀ ਤੇ ਮੇਜ਼ ਉੱਤੇ ਪਈਆਂ ਕਿਤਾਬਾਂ ਉਸ ਦੇ ਕੋਰਸ ਵਿਚ ਲੱਗੀਆਂ ਹੋਈਆਂ ਸਨ। ਮੈਂ ਬੈਠਿਆਂ-ਬੈਠਿਆਂ 'ਸਿਆਹਤਨਾਮਾ' ਚੁੱਕਿਆ ਤੇ ਐਵੇਂ ਕਿਤੋਂ ਖੋਲ੍ਹ ਕੇ ਪੜ੍ਹਨਾ ਸ਼ੁਰੂ ਕਰ ਦਿੱਤਾ। ਮੈਨੂੰ ਸਖ਼ਤ ਹੈਰਾਨੀ ਹੋਈ ਜਦੋਂ ਮੈਨੂੰ ਸਾਰਾ ਖੁੱਲ੍ਹਿਆ ਸਫ਼ਾ ਪੂਰੀ ਤਰ੍ਹਾਂ ਸਮਝ ਆ ਗਿਆ। ਸਫ਼ਰਨਾਮਾ ਸੀ, ਸੌਖੀ ਭਾਸ਼ਾ ਸੀ, ਮੈਨੂੰ ਸਮਝਣ ਵਿਚ ਕੋਈ ਔਖ ਨਾ ਹੋਈ।

ਉਸ ਸ਼ਾਮ ਮੈਂ ਉਸ ਪਾਸੋਂ 'ਸਿਆਹਤਨਾਮਾ' ਪੜ੍ਹਨ ਲਈ ਮੰਗ ਲਿਆ ਤੇ ਆਪਣੇ ਕਮਰੇ ਵਿਚ ਜਾ ਕੇ ਉਸ ਦਾ ਅਖੰਡ ਪਾਠ ਧਰ ਦਿੱਤਾ। ਕਿਤਾਬ ਵੱਡੀ ਤਖ਼ਤੀ ਦੀ ਤੇ ਮੋਟੀ ਸਾਰੀ ਸੀ, ਪਰ ਮੈਂ ਅਗਲੇ ਦਿਨ ਫੇਰ ਉਸ ਦੇ ਕਮਰੇ ਵਿਚ ਜਾ ਪੁੱਜਾ। ਮੈਂ ਦੱਸਿਆ, ਟਾਵੇਂ ਟਾਵੇਂ ਲਫ਼ਜ਼ ਛੱਡ ਕੇ, ਮੈਨੂੰ ਸਾਰੀ ਕਿਤਾਬ ਸਮਝ ਆ ਗਈ ਹੈ। ਉਹ ਬੜਾ ਹੈਰਾਨ ਹੋਇਆ। ਬੋਲਿਆ,

"ਤੁਮ ਨੇ ਏਕ ਹੀ ਰਾਤ ਮੇਂ ਸਾਰੀ ਕਿਤਾਬ ਪੜ੍ਹ ਡਾਲੀ ?"

"ਜੀ ਹਾਂ, ਆਸਾਨ ਭੀ ਹੈ ਔਰ ਮਜ਼ੇਦਾਰ ਭੀ, ਮੈਂ ਪੜ੍ਹਤਾ ਚਲਾ ਗਿਆ। ਤਭੀ ਪਤਾ ਲਗਾ, ਜਬ ਯਿਹ ਖ਼ਤਮ ਹੋ ਗਈ।"

ਮੈਂ ਉਸ ਨੂੰ ਪੁੱਛਿਆ, "ਭਾਈ ਸਾਹਿਬ! ਅਗਰ ਮੁਝੇ ਯਿਹ ਇਮਤਿਹਾਨ ਦੇਨਾ ਹੋ ਤੋ ਕਿਆ ਕਰਨਾ ਪੜੇਗਾ ?"

"ਏਕ ਫ਼ਾਰਮ ਭਰਨਾ ਪੜੇਗਾ।"

"ਫ਼ਾਰਮ ਕਹਾਂ ਸੇ ਮਿਲੇਗਾ ?"

"ਮੇਰੇ ਪਾਸ ਏਕ ਫ਼ਾਰਮ ਫ਼ਾਲਤੂ ਪੜਾ ਹੈ, ਚਾਹੀਏ ਤੋ ਦੂੰ ?"

"ਬੇਸ਼ੱਕ।"

ਮੈਂ ਫ਼ਾਰਮ ਫੜ ਕੇ ਆਪਣੇ ਕਮਰੇ ਵਿਚ ਲੈ ਗਿਆ ਤੇ ਆਰਾਮ ਨਾਲ ਸਾਰੇ ਖ਼ਾਨੇ ਪੜ੍ਹੇ। ਜਿੰਨਿਆਂ ਦਾ ਪਤਾ ਲੱਗ ਸਕਿਆ, ਭਰ ਲਏ, ਜਿਨ੍ਹਾਂ ਦਾ ਪਤਾ ਨਾ ਲੱਗ ਸਕਿਆ, ਉਹ ਅਗਲੇ ਦਿਨ ਪੁੱਛ ਕੇ ਭਰਨ ਲਈ ਖ਼ਾਲੀ ਛੱਡ ਦਿੱਤੇ। ਫ਼ੀਸ ਸ਼ਾਇਦ ਦਸ ਰੁਪੈ ਸੀ। ਮੈਂ ਚਿੱਠੀ ਲਿਖ ਕੇ ਫ਼ੀਸ ਜੋਗੇ ਪੈਸੇ ਬੇਬੇ ਜੀ ਪਾਸੋਂ ਮੰਗਾ ਲਏ ਤੇ ਜਿੰਨੇ ਚਿਰ ਵਿਚ ਮਨੀਆਰਡਰ ਆਇਆ, ਓਨੇ ਚਿਰ ਵਿਚ ਮੁਕਟ ਬਿਹਾਰੀ ਲਾਲ ਹੁਰਾਂ ਦੀਆਂ ਇਕ ਦੋ ਹੋਰ ਕਿਤਾਬਾਂ ਪੜ੍ਹ ਲਈਆਂ। ਮੈਨੂੰ ਲੱਗਿਆ ਕਿ ਮੁਕਟ ਬਿਹਾਰੀ ਹੁਰਾਂ ਮੈਨੂੰ ਇਮਤਿਹਾਨ ਦੀ ਕੁੰਡੀ ਵਿਚ ਫਸਾਉਣ ਲਈ ਪਹਿਲਾਂ ਸੌਖੀਆਂ-ਸੌਖੀਆਂ ਕਿਤਾਬਾਂ ਹੀ ਦਿੱਤੀਆਂ ਪਰ ਜਦੋਂ ਮੈਂ ਸਿਰ-ਧੜ ਦੀ ਬਾਜ਼ੀ ਲਾ ਕੇ ਤਿਆਰੀ ਕਰਨ ਲੱਗ ਪਿਆ ਤੇ 'ਤਾਰੀਖ਼ਿ-ਵੱਸਾਫ਼' ਵਰਗੀਆਂ ਕਿਤਾਬਾਂ ਨਾਲ ਵਾਹ ਪਿਆ ਤਾਂ ਦਿਨੇ ਤਾਰੇ ਦਿੱਸਣ ਲੱਗ ਪਏ। ਮੇਰੀ ਖ਼ੁਸ਼ਕਿਸਮਤੀ ਨੂੰ ਬਜ਼ਾਰ ਵਿੱਚੋਂ ਲੰਘਦਿਆਂ ਇਕ ਕੂਚੀ ਵਰਗੀ ਦਾੜ੍ਹੀ ਵਾਲਾ ਭਾਈ ਕੁੱਝ ਕਿਤਾਬਾਂ ਪਟੜੀ ਉੱਤੇ ਰੱਖੀ ਗਾਹਕ ਦੀ ਆਸ ਵਿਚ ਬੈਠਾ ਮੱਖੀਆਂ ਮਾਰ ਰਿਹਾ ਸੀ। ਓਥੋਂ ਮੈਨੂੰ ਸ਼ਾਇਦ ਇਕ ਰੁਪੈ ਦੀ ਇਕ ਫ਼ਾਰਸੀ-ਉਰਦੂ ਦੀ ਡਿਕਸ਼ਨਰੀ ਮਿਲ ਗਈ, ਜਿਸ ਦਾ ਪਹਿਲਾ ਸਫ਼ਾ ਪਾਟਾ ਹੋਇਆ ਸੀ। ਮੈਂ ਸਾਰਾ ਸਾਰਾ ਦਿਨ ਔਖੇ ਲਫ਼ਜ਼ਾਂ ਦੇ ਅਰਥ ਲੱਭਣ ਲਈ ਉਸ ਕੋਸ਼ ਨਾਲ ਮਗ਼ਜ਼ਮਾਰੀ ਕਰਦਾ ਰਹਿੰਦਾ। ਕਿਤਾਬਾਂ ਮੈਂ ਮੁਕਟ ਬਿਹਾਰੀ ਹੁਰਾਂ ਦੀਆਂ ਹੀ ਵਰਤੀਆਂ। ਜਦੋਂ ਕਾਲਜ ਖੁੱਲ੍ਹ ਗਿਆ, ਕੁੱਝ ਲਾਇਬ੍ਰੇਰੀ ਵਿੱਚੋਂ ਵੀ ਮਿਲ ਗਈਆਂ। ਕਦੀ ਕਦੀ ਹਮਦਾਨੀ ਸਾਹਿਬ ਨੂੰ ਵੀ ਤਕਲੀਫ਼ ਦੇ ਲੈਂਦਾ ਸਾਂ। ਇਕ ਪਰਚੇ ਵਿਚ 50 ਨੰਬਰ ਦੀ ਅਰਬੀ ਜ਼ਬਾਨ ਲੱਗੀ ਹੋਈ ਸੀ। ਉਸ ਦੀ ਮਦਦ ਲਈ ਕਾਲਜ ਦੇ ਅਰਬੀ ਦੇ ਮੌਲਵੀ ਸਾਹਿਬ ਦੇ ਘਰ ਜਾਂਦਾ ਰਿਹਾ, ਇਮਤਿਹਾਨ ਫ਼ੀਰੋਜ਼ਪੁਰ ਵਿਚ ਹੀ ਹੋਇਆ। ਹੈਰਾਨੀ ਦੀ ਗੱਲ ਇਹ ਹੋਈ ਕਿ ਮੈਂ ਫ਼ੀਰੋਜ਼ਪੁਰ ਜ਼ਿਲੇ ਵਿੱਚੋਂ ਸਭ ਤੋਂ ਵੱਧ ਨੰਬਰ ਲੈ ਕੇ ਪਾਸ ਹੋ ਗਿਆ, ਪਰ ਵਿਚਾਰੇ ਮੇਰੇ ਮਿਹਰਬਾਨ ਮੁਕਟ ਬਿਹਾਰੀ ਜੀ ਫ਼ੇਲ੍ਹ ਹੋ ਗਏ।

ਓਦੋਂ ਮੈਂ ਥਰਡ ਈਅਰ ਵਿਚ ਸਾਂ, ਜਾਣੀ ਬੀ.ਏ. ਦੀ ਪਹਿਲੀ ਕਲਾਸ ਵਿਚ।

ਹਮਦਾਨੀ ਸਾਹਿਬ ਮੇਰੀ ਇਸ ਕਾਰਗੁਜ਼ਾਰੀ ਉੱਤੇ ਬਹੁਤ ਖ਼ੁਸ਼ ਹੋਏ ਤੇ ਮੈਨੂੰ ਥਾਪੜਾ ਦਿੱਤਾ। ਮੈਨੂੰ, ਕੁੱਝ ਦਿਨ, ਆਪਣੇ ਕਮਰੇ ਦੇ ਅੰਦਰ ਇਕੱਲਿਆਂ ਬੈਠੇ, ਆਪਣੇ ਨਾਂ ਦੇ ਅੱਗੇ 'ਮੈਟ੍ਰਿਕ', ਐਫ਼.ਏ., 'ਮੁਨਸ਼ੀ ਫ਼ਾਜ਼ਿਲ' ਲਿਖ ਲਿਖ ਕੇ ਵੇਖਣ ਦਾ ਝੱਲ ਕੁੱਦਿਆ ਰਿਹਾ। ਕਦੀ ਕਦੀ ਅੱਗੇ ਬੀ.ਏ. ਵੀ ਲਿਖ ਲੈਂਦਾ, ਜਿਸ ਦਾ ਇਮਤਿਹਾਨ ਅਜੇ ਇਕ ਸਾਲ ਬਾਅਦ ਹੋਣਾ ਸੀ। ਸ਼ੁਕਰ ਹੈ, ਇਸ ਝੱਲ ਨੂੰ ਮੈਂ ਆਪਣੇ ਤਕ ਹੀ ਮਹਦੂਦ ਰੱਖਿਆ ਤੇ ਕਾਲਜ ਵਿਚ ਇਸ ਦੀ ਨੁਮਾਇਸ਼ ਤੋਂ ਸੰਕੋਚ ਵਰਤਿਆ। ਇਹ ਇਕ ਆਰਜ਼ੀ ਜਿਹਾ ਨੁਮਾਇਸ਼ੀ ਝੱਲ ਸੀ, ਜੋ ਛੇਤੀ ਹੀ ਝੜ ਗਿਆ। ਨੁਮਾਇਸ਼, ਮੇਰੇ ਸੁਭਾ ਦਾ ਹਿੱਸਾ ਨਹੀਂ ਬਣ ਸਕੀ।

ਮੈਂ 1934 ਵਿਚ ਮੈਟ੍ਰਿਕ ਦਾ ਇਮਤਿਹਾਨ ਪਾਸ ਕੀਤਾ ਤੇ ਇਸੇ ਸਾਲ ਰਾਮਸੁਖਦਾਸ ਕਾਲਜ ਦੀ ਫ਼ਸਟ ਈਅਰ ਵਿਚ ਜਾ ਦਾਖ਼ਲ ਹੋਇਆ। 1938 ਤਕ ਮੈਂ ਇਸ ਕਾਲਜ ਵਿਚ ਪੜ੍ਹਿਆ। ਉਨ੍ਹਾਂ ਦਿਨਾਂ ਵਿਚ ਕਦੀ ਕਦੀ ਲਾਹੌਰ ਤੋਂ ਉੱਚ ਸ਼੍ਰੇਣੀਆਂ ਦੇ ਕਾਂਗਰਸੀ ਜਾਂ ਕਮਿਊਨਿਸਟ ਵੰਨਗੀ, ਦੇ ਗੌਰਮਿੰਟ ਕਾਲਜ, ਲਾਹੌਰ ਜਾਂ ਐਫ਼.ਸੀ. ਕਾਲਜ, ਲਾਹੌਰ ਦੇ ਅੰਗਰੇਜ਼-ਵਿਰੋਧੀ ਕੁੜੀਆਂ-ਮੁੰਡੇ ਆਉਂਦੇ, ਵਿਦਿਆਰਥੀਆਂ ਨੂੰ ਯੂਨੀਅਨ ਵਿਚ ਸ਼ਾਮਿਲ ਹੋਣ ਦੀ ਪ੍ਰੇਰਨਾ ਦੇਣ ਲਈ ਅੰਗਰੇਜ਼ੀ ਵਿਚ ਧੂਆਂਧਾਰ ਲੈਕਚਰ ਝਾੜਦੇ ਤੇ ਜਿਸ ਕਾਰ ਵਿਚ ਬੈਠ ਕੇ ਆਉਂਦੇ, ਓਸੇ ਕਾਰ ਵਿਚ ਬੈਠ ਕੇ ਤੁਰ ਜਾਂਦੇ। ਇਨ੍ਹਾਂ ਵਿੱਚੋਂ ਮੈਨੂੰ ਰਾਜਬੰਸ ਖੰਨਾ ਤੇ ਪ੍ਰਬੋਧ ਚੰਦਰ ਦੀ ਕਾਲਜ-ਫੇਰੀ ਹਾਲੇ ਤਕ ਚੇਤੇ ਹੈ। ਰਮੇਸ਼ ਚੰਦਰ ਤੇ ਪੈਰਿਨ ਭਰੂਚਾ ਦੀ ਰੋਮਾਂਚਕ ਜੋੜੀ, ਜਿੱਥੋਂ ਤਕ ਮੈਨੂੰ ਚੇਤੇ ਹੈ, ਸਾਡੇ ਕਾਲਜ ਵਿਚ ਨਹੀਂ ਸੀ ਆ ਸਕੀ, ਪਰ ਉਨ੍ਹਾਂ ਦੀਆਂ ਖ਼ਬਰਾਂ ਰੋਜ਼ ਅਖ਼ਬਾਰਾਂ ਵਿੱਚੋਂ ਪੜ੍ਹ ਲਈਦੀਆਂ ਸਨ। ਇਹ ਲੋਕ ਬੋਲਦੇ ਤਾਂ ਬੜੇ ਚੰਗੇ ਲੱਗਦੇ। ਉਨ੍ਹਾਂ ਦੇ ਜਾਣ ਪਿੱਛੋਂ ਉਨ੍ਹਾਂ ਦੇ ਉੱਚ ਘਰਾਣਿਆਂ, ਉਨ੍ਹਾਂ ਦੇ ਅੰਗਰੇਜ਼ੀ ਉੱਤੇ ਅਸਾਧਾਰਨ ਵਸੀਕਾਰ ਤੇ ਉਨ੍ਹਾਂ ਦੇ ਦਲੇਰ ਵਿਚਾਰ ਹਫ਼ਤਾ ਭਰ ਸਾਡੇ ਕਾਲਜ ਦੇ ਮੁੰਡਿਆਂ ਵਿਚ ਚਰਚਾ ਦਾ ਵਿਸ਼ਾ ਬਣੇ ਰਹਿੰਦੇ। ਵਿਚ ਵਿਚ ਈਸਾਈ ਅਫ਼ਸਰ ਦੇ ਪੁੱਤਰ ਰਮੇਸ਼ ਤੇ ਪਾਰਸੀ ਡਾਕਟਰ ਦੀ ਕੁੜੀ ਪੈਰਿਨ ਦਾ ਆਪਣੇ ਲਾਹੌਰੀ ਹਾਣੀਆਂ ਨਾਲ ਨਿਸੰਗ ਹੋ ਕੇ ਹੱਸ ਹੱਸ ਗੱਲਾਂ ਕਰਨ ਦਾ ਫ਼ਰਜ਼ੀ ਦ੍ਰਿਸ਼ ਵੀ ਰਾਮਸੁਖਦਾਸ ਕਾਲਜ ਦੇ ਵਿਦਿਆਰਥੀਆਂ ਵਿਚ ਚਟਖ਼ਾਰੇਦਾਰ ਘੁਸਰ-ਮੁਸਰ ਦਾ ਵਿਸ਼ਾ ਬਣਿਆ ਰਹਿੰਦਾ।

ਇਹੋ ਜਿਹੀ ਮੌਸਮੀ ਹਿਲਜੁਲ, ਫ਼ੀਰੋਜ਼ਪੁਰ ਸ਼ਹਿਰ ਤੇ ਰਾਮਸੁਖਦਾਸ ਕਾਲਜ ਦੇ ਖੜੋਤੇ ਪਾਣੀਆਂ ਵਿਚ ਥੁੜ-ਚਿਰਾ ਲਹਿਰਾਉ ਲਿਆਉਂਦੀ ਪਰ ਛੇਤੀ ਹੀ ਫੇਰ ਸਭ ਕੁੱਝ ਸ਼ਾਂਤ ਹੋ ਜਾਂਦਾ। ਮੈਨੂੰ ਸਿਰਫ਼ ਦੋ ਮੌਕੇ ਯਾਦ ਹਨ ਜਦੋਂ ਕਾਲਜ ਦਾ ਹੋਸਟਲ ਹੀ ਨਹੀਂ, ਸਾਰਾ ਸ਼ਹਿਰ ਵੀ ਖ਼ਾਲੀ ਹੋ ਗਿਆ ਲੱਗਦਾ ਸੀ। ਪਹਿਲੀ ਵਾਰੀ ਉਹ ਸੀ ਜਦੋਂ ਹਾਕੀ ਦੇ ਬੇਮਿਸਾਲ ਖਿਡਾਰੀ ਧਿਆਨ ਚੰਦ ਨੇ ਫ਼ੀਰੋਜ਼ਪੁਰ ਛਾਉਣੀ ਵਿਚ ਹੋ ਰਹੇ ਇਕ ਟੂਰਨਾਮੈਂਟ ਵਿਚ ਭਾਗ ਲੈਣ ਲਈ ਆਉਣਾ ਸੀ। ਕਾਲੇ ਜਿਹੇ ਰੰਗ, ਮੱਧਰੇ ਕੱਦ ਤੇ ਸਾਧਾਰਨ ਜਿਹੇ ਮੁਹਾਂਦਰੇ ਵਾਲੇ ਧਿਆਨ ਚੰਦ ਨੇ ਜਦੋਂ ਖੇਡਣਾ ਸ਼ੁਰੂ ਕੀਤਾ ਤਾਂ ਉਹ ਹਾਕੀ ਦੇ ਸਾਰੇ ਮੈਦਾਨ ਉੱਤੇ ਛਾ ਗਿਆ। ਲੱਖਾਂ ਲੋਕ ਬੁੱਤ ਬਣੇ ਵੇਖ ਰਹੇ ਸਨ ਕਿ ਬਾਲ ਸ਼ਾਇਦ ਉਸ ਦੀ ਹਾਕੀ ਨਾਲ ਚਿਪਕ ਗਿਆ ਸੀ ਕਿਉਂਕਿ ਉਹ ਬਿਨਾਂ ਕਿਸੇ ਖ਼ਾਸ ਉਚੇਚੇ ਜਾਂ ਝਾਕੇ ਦੇ, ਬਾਲ ਨੂੰ ਤਕੜੇ ਤੋਂ ਤਕੜੇ ਵਿਰੋਧੀ ਦੇ ਕੋਲ ਦੀ ਟਪਾ ਕੇ ਸਿੱਧਾ ਗੋਲ ਵਿਚ ਜਾ ਮਾਰਦਾ ਸੀ। ਜਦੋਂ ਉਹ ਆਪਣੀ ਸਟਿਕ ਦੀ ਹੁਨਰਮੰਦ ਚਤਰਾਈ ਨਾਲ ਵਿਰੋਧੀ

ਦੇ ਕਿਸੇ ਕਹਿੰਦੇ-ਕਹਾਉਂਦੇ ਖਿਡਾਰੀ ਨੂੰ ਕੁੱਝ ਮਿੰਟ ਬੌਂਦਲਾ ਕੇ ਅੱਗੇ ਨਿਕਲਦਾ ਤਾਂ ਲੋਕ ਤਾੜੀਆਂ ਮਾਰ ਮਾਰ ਉਸ ਦੀ ਖੇਡ ਦੀ ਦਾਦ ਦੇਂਦੇ। ਕੋਈ ਖਿਡਾਰੀ ਇਹ ਦਾਅਵਾ ਨਹੀਂ ਸੀ ਕਰ ਸਕਦਾ ਕਿ ਮੈਂ ਕਦੀ ਧਿਆਨ ਚੰਦ ਪਾਸੋਂ ਬਾਲ ਖੋਹ ਸਕਿਆ ਸਾਂ। ਉਹ ਸੱਚ-ਮੁੱਚ ਹਾਕੀ ਦਾ ਜਾਦੂਗਰ ਸੀ। ਮੁਕਾਬਲੇ ਦੇ ਖਿਡਾਰੀ ਨੂੰ ਤੰਗ ਕਰਨ ਲਈ ਉਸ ਦੀ ਸਟਿਕ ਵੱਲੋਂ ਗੇਂਦ ਨਾਲ ਕੀਤੀ ਮਜ਼ੇਦਾਰ ਛੇੜ-ਛਾੜ, ਚਪਲ ਡਰਿਬਲਿੰਗ ਤੇ ਨਿੱਕੇ ਨਿੱਕੇ ਪਾਸ ਦੇ ਅਤੇ ਲੈ ਕੇ, ਬਾਲ ਨੂੰ ਆਪਣੇ ਵੱਸ ਵਿਚ ਰੱਖਦਿਆਂ ਉਹ ਇਕ ਪੂਰਵ-ਨਿਰਧਾਰਿਤ ਨਿਸਚੇ ਨਾਲ ਗੋਲ ਵੱਲ ਵਧਦਾ ਜਾਂਦਾ। ਖੇਡ ਵਿਚ ਉਸ ਦੀ ਨਿਪੁਣਤਾ, ਡਰਿਬਲਿੰਗ ਵਿਚ ਉਸ ਦੀ ਚਕਰਾ ਦੇਣ ਵਾਲੀ ਜਾਦੂਗਰੀ, ਵਿਰੋਧੀ ਨੂੰ ਪਛਾੜ ਕੇ ਉਸ ਨੂੰ ਮੁੜ ਡਾਹੀ ਨਾ ਦੇਣ ਦੀ ਖ਼ੂਬੀ ਤੇ ਡੀ ਵਿਚ ਪਹੁੰਚ ਕੇ ਇੱਲ-ਅੱਖ ਨਾਲ ਤਾੜ ਕੇ ਨਿਸ਼ਾਨਾ ਫੁੰਡਣ ਵਿਚ ਪ੍ਰਬੀਨਤਾ ਨੇ, ਉਸ ਨੂੰ ਭਾਰਤੀ ਲੋਕਾਂ ਦਾ ਖ਼ਾਸ ਕਰ ਕੇ ਨੌਜਵਾਨ ਪੀੜ੍ਹੀ ਦੀਆਂ ਅੱਖਾਂ ਦਾ ਤਾਰਾ ਬਣਾਇਆ ਹੋਇਆ ਸੀ। ਇਸੇ ਲਈ ਸਾਰਾ ਸ਼ਹਿਰ ਮੈਚ ਵਿਚ ਧਿਆਨ ਚੰਦ ਦਾ ਕਮਾਲ ਵੇਖਣ ਲਈ ਛਾਉਣੀ ਦੀ ਗ੍ਰਾਊਂਡ ਉੱਤੇ ਪਹੁੰਚਿਆ ਹੋਇਆ ਸੀ।

ਦੂਜਾ ਮੌਕਾ ਸੀ, ਜਦੋਂ ਪੰਡਿਤ ਜਵਾਹਰ ਲ਼ਾਲ ਨਹਿਰੂ ਫ਼ੀਰੋਜ਼ਪੁਰ ਵਿਚ ਪਧਾਰੇ ਸਨ। ਲੋਕਾਂ ਦਾ ਬੇਪਨਾਹ ਸਮੁੰਦਰ ਉਮਡ ਕੇ ਫ਼ੀਰੋਜ਼ਪੁਰ ਵਿਚ ਆ ਵੜਿਆ ਸੀ। ਤਿਲ ਧਰਨ ਨੂੰ ਥਾਂ ਕੋਈ ਨਾ, ਫੇਰ ਵੀ ਆਦਮ ਦਾ ਹੜ੍ਹ ਨਿਰੰਤਰ ਆਈ ਜਾ ਰਿਹਾ ਸੀ। ਪੰਡਿਤ ਜੀ ਇਕ ਘੋੜੇ ਤੇ ਸਵਾਰ ਸਨ ਤੇ ਹੱਥ ਵਿਚ ਫੜਿਆ ਹੰਟਰ ਬੜੇ ਗੁੱਸੇ ਨਾਲ ਮਾਰ ਮਾਰ ਕੇ ਭੀੜ ਨੂੰ ਪਾਸਿਆਂ ਤੋਂ ਤੇ ਅੱਗੋਂ ਹਟਾਉਣ ਦਾ ਜਤਨ ਕਰ ਰਹੇ ਸਨ। ਪੁਲਸ ਵਾਲੇ ਤੇ ਕਾਂਗਰਸ ਦੇ ਹੰਭੇ ਹੋਏ ਸੇਵਾਦਾਰ ਪਤਾ ਨਹੀਂ ਭੀੜ ਦੇ ਰੇਲਿਆਂ ਵਿਚ ਕਿੱਥੇ ਗਵਾਚ ਗਏ ਸਨ। ਰਕਾਬਾਂ ਵਿਚ ਰੱਖੇ ਪੈਰਾਂ ਨਾਲ ਵੀ ਨਹਿਰੂ ਜੀ ਹੁੱਜਾਂ ਮਾਰ ਰਹੇ ਸਨ, ਪਰ ਇਹੋ ਜਿਹਾ ਲੋਕ-ਹੜ੍ਹ ਤਾਂ ਸ਼ਾਇਦ ਪੰਡਿਤ ਜੀ ਨੇ ਵੀ ਕਦੇ ਨਾ ਵੇਖਿਆ ਹੋਵੇ। ਮੈਨੂੰ ਯਕੀਨ ਹੈ ਕਿ ਜਿਨ੍ਹਾਂ ਨੂੰ ਪੰਡਿਤ ਜੀ ਦੇ ਹੰਟਰ ਲੱਗੇ ਹੋਣਗੇ, ਉਹ ਘਰਾਂ ਵਿਚ ਜਾ-ਜਾ ਕੇ ਫ਼ਖ਼ਰੀਆ ਅੰਦਾਜ਼ ਵਿਚ ਦੱਸਦੇ ਰਹੇ ਹੋਣੇਗੇ ਕਿ ਅਸੀਂ ਵੀ ਉਨ੍ਹਾਂ ਖ਼ੁਸ਼ਨਸੀਬਾਂ ਵਿੱਚੋਂ ਸਾਂ, ਜਿਨ੍ਹਾਂ ਨੂੰ ਪੰਡਿਤ ਜੀ ਦਾ ਹੰਟਰ ਵੱਜਿਆ ਸੀ!

ਇਹੋ ਜਿਹੇ ਨਜ਼ਾਰਿਆਂ ਵੇਲੇ ਪਤਾ ਲੱਗਦਾ ਸੀ ਕਿ ਫ਼ੀਰੋਜ਼ਪੁਰੀਆਂ ਦਿਆਂ ਦਿਲਾਂ-ਦਿਮਾਗ਼ਾਂ ਵਿਚ ਵੀ ਅੰਗਰੇਜ਼ ਹਕੂਮਤ-ਵਿਰੋਧੀ ਭਾਵਨਾ ਮੌਜੂਦ ਹੈ, ਪਰ ਇਹ ਭਾਵਨਾ ਜਾਗਦੀ ਮਨਸ਼ਾਵਾਰੀ ਹੀ ਸੀ। ਰਾਮਸੁਖਦਾਸ ਕਾਲਜ ਦਾ ਪ੍ਰਿੰਸੀਪਲ ਦੇਸ ਨੂੰ ਪਿਆਰ ਕਰਨ ਵਾਲਾ ਸੀ, ਪ੍ਰੋਫ਼ੈਸਰਾਂ ਤੇ ਵਿਦਿਆਰਥੀਆਂ ਦੀ ਨਫ਼ਰੀ ਬਾਰੇ ਵੀ ਇਹੀ ਕਿਹਾ ਜਾ ਸਕਦਾ ਸੀ ਪਰ ਇਸ ਦੇ ਬਾਵਜੂਦ ਰਾਮਸੁਖਦਾਸ ਸਿਆਸੀ ਤੌਰ ਉੱਤੇ ਸੁੱਤੇ ਹੋਏ ਕਾਲਜਾਂ ਵਿੱਚੋਂ ਸੀ ਤੇ ਇਹੀ ਹਾਲਤ ਮੇਰੀ ਸੀ।

ਪਰ ਧਾਰਮਿਕ-ਸਮਾਜਿਕਤਾ ਵਾਲਾ ਪਾਸਾ, ਸਿਆਸੀ ਪਾਸੇ ਵਾਂਗ, ਪੂਰੀ ਤਰ੍ਹਾਂ ਸੁੱਤਾ ਹੋਇਆ ਨਹੀਂ ਸੀ। ਕਦੀ ਕਦੀ ਬਾਂਸਾਂ ਵਾਲੇ ਬਜ਼ਾਰ ਤੋਂ ਬਾਹਰ ਨਿਕਲ ਕੇ ਥੋੜੀ ਦੂਰ ਖੱਬੇ ਹੱਥ ਜਾ ਕੇ ਸੱਜੇ ਹੱਥ ਸੜਕ ਤੋਂ ਉਤਰਦੀ ਢਲਵਾਨ ਤੋਂ ਪਰੇ ਇਕ ਬਿਲਡਿੰਗ ਸੀ, ਜਿਸ ਨੂੰ 'ਅਕਾਲ ਗੜ੍ਹ' ਕਹਿੰਦੇ ਸਨ ਜਾਂ 'ਸਿੰਘ ਸਭਾ'। ਉਸ ਵਿਚ ਮੈਂ ਕਦੀ ਕਦੀ ਗੇੜਾ ਮਾਰਦਾ ਹੁੰਦਾ ਸਾਂ। ਬਾਹਰੋਂ ਵੱਡੇ ਦਰਵਾਜ਼ੇ ਦੇ ਅੰਦਰ ਵੜਦਿਆਂ ਖੱਬੇ ਹੱਥ ਪੌੜੀਆਂ ਚੜ੍ਹਦੀਆਂ ਸਨ। ਕਾਫ਼ੀ ਉੱਚਾ ਥੜਾ ਸੀ। ਪੌੜੀਆਂ ਚੜ੍ਹਦੇ ਸਾਰ ਖੱਬੇ ਹੱਥ [illegible]

ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ ਤੇ ਸੱਜੇ ਹੱਥ ਕਾਫ਼ੀ ਖੁੱਲ੍ਹਾ ਪੱਕਾ ਥੜਾ ਸੀ। ਇਕ ਦਿਨ ਕਿਸੇ ਜਾਣਕਾਰ ਨੇ ਗੱਲ ਸੁਣਾਈ ਕਿ ਸਿੱਖੀ ਦਾ ਪ੍ਰਚਾਰ ਕਰਦਿਆਂ, ਸਿੰਘ ਸਭਾ ਦੇ ਮੋਢੀ ਆਗੂਆਂ ਵਿੱਚੋਂ ਭਾਈ ਦਿੱਤ ਸਿੰਘ ਜੀ, ਏਸ ਗੁਰਦੁਆਰੇ ਵਿਚ ਲੈਕਚਰ ਦੇਣ ਆਏ ਸਨ। ਲੈਕਚਰ ਹੋਇਆ ਪਰ ਜਦੋਂ ਕੜਾਹ-ਪਰਸ਼ਾਦ ਵਰਤਿਆ ਤਾਂ ਭਾਈ ਦਿੱਤ ਸਿੰਘ ਜੀ ਨੂੰ ਥੜੇ ਦੇ ਥੱਲੇ ਖੜੇ ਹੋਣਾ ਪਿਆ ਤਾਂ ਜੋ ਵਰਤਾਵਾ ਥੜੇ ਦੇ ਉੱਤੋਂ ਉਨ੍ਹਾਂ ਦੇ ਬੁੱਕ ਵਿਚ ਪਰਸ਼ਾਦ ਸੁੱਟ ਸਕੇ! ਧੰਨ ਇਹੋ ਜਿਹੀ ਸਿੱਖੀ ਦੇ!

ਏਸੇ ਗੁਰਦੁਆਰੇ ਵਿਚ ਇਕ ਦਰਜ਼ੀ ਦਾ ਕੰਮ ਕਰਦੇ ਸਿੰਘ ਨਾਲ ਮੇਲ ਹੋਇਆ, ਜੋ ਸ਼ਾਮ ਨੂੰ ਨਿੱਤ ਮਾਲਵਾ ਖ਼ਾਲਸਾ ਮਿਡਲ ਸਕੂਲ ਦੀ ਗ੍ਰਾਊਂਡ ਵਿਚ ਗਤਕਾ ਸਿਖਾਉਂਦਾ ਸੀ। ਮੈਂ ਵੀ ਇਸ ਮੁਫ਼ਤ ਦੀ ਗਤਕਾ-ਕਲਾਸ ਵਿਚ ਹਾਜ਼ਰ ਹੋਣਾ ਸ਼ੁਰੂ ਕਰ ਦਿੱਤਾ। ਬੜਾ ਪਰਉਪਕਾਰੀ ਪ੍ਰੇਮੀ ਸਿੱਖ ਸੀ। ਇਕ ਦਿਨ ਉਸ ਨੇ ਗਤਕੇ ਦੇ ਅਭਿਆਸ ਦੇ ਪਿੱਛੋਂ, ਗੱਪ-ਸੰਮੇਲਨ ਵੇਲੇ ਦੱਸਿਆ ਕਿ ਫ਼ਲਾਣੇ ਦਿਨ ਗੁਰੂ ਤੇਗ਼ ਬਹਾਦਰ ਜੀ ਦਾ ਗੁਰਪੁਰਬ ਹੈ। ਇਸ ਮੌਕੇ ਉੱਤੇ ਬੜਾ ਭਰਵਾਂ ਮੇਲਾ ਲੱਗਦਾ ਹੈ, ਅੰਬਰਸਰ ਦੇ ਕਸਬੇ ਬਾਬਾ ਬਕਾਲਾ ਵਿਚ। ਇਹ ਉਹੀ ਗੁਰਦੁਆਰਾ ਹੈ, ਜਿੱਥੇ ਮੱਖਣ ਸ਼ਾਹ ਲੁਬਾਣੇ ਨੇ 'ਗੁਰੂ ਲਾਧੋ ਰੇ', 'ਗੁਰੂ ਲਾਧੋ ਰੇ' ਦਾ ਏਲਾਨ ਕੀਤਾ ਸੀ। ਆਪਾਂ ਸਾਰੇ ਸਾਈਕਲਾਂ ਉੱਤੇ ਦੋ ਦਿਨ ਓਥੇ ਜੋੜਿਆਂ ਦੀ ਸੇਵਾ ਕਰਨ ਲਈ ਜਾਵਾਂਗੇ। 100 ਮੀਲ ਹੋਵੇ ਜਾਂ ਕੁੱਝ ਵੱਧ-ਘੱਟ, ਅਸੀਂ ਇੱਕੋ ਦਿਨ ਵਿਚ ਪਹੁੰਚ ਜਾਵਾਂਗੇ। ਅਸੀਂ ਆਪੋ-ਆਪਣੇ ਸਾਈਕਲ ਲੈ ਕੇ ਏਸੇ ਸਕੂਲ ਤੋਂ ਹੀ ਚੱਲਣਾ ਸੀ, ਸਵੇਰੇ 4.00 ਵਜੇ। ਮੇਰੇ ਪਾਸ ਸਾਈਕਲ ਹੈ ਨਹੀਂ ਸੀ। ਸਿੰਘ ਸਾਹਿਬ ਨੇ ਮੇਰੇ ਲਈ ਸਾਈਕਲ ਦਾ ਪ੍ਰਬੰਧ ਵੀ ਆਪ ਹੀ ਕੀਤਾ। ਕਮਾਲ ਦੀ ਗੱਲ ਹੈ ਕਿ ਜਿੰਨਿਆਂ ਨੇ ਜਾਣ ਦੀ ਹਾਮੀ ਭਰੀ ਸੀ, ਉਹ ਸਾਰੇ ਮਾਲਵਾ ਸਕੂਲ ਦੇ ਬਾਹਰ 4.00 ਵਜੇ ਤੋਂ ਪਹਿਲਾਂ ਹੀ ਪਹੁੰਚੇ ਹੋਏ ਸਨ। ਸਾਡਾ ਜੱਥਾ ਇਕ ਨਹਿਰ ਦੇ ਕੰਢੇ ਉੱਤੇ ਚੜ੍ਹ ਕੇ ਬਾਬੇ ਬਕਾਲੇ ਪਹੁੰਚ ਗਿਆ। ਰਾਹ ਵਿਚ ਸਿੰਘ ਸਾਹਿਬ ਨੇ ਆਪਣੀ ਜੋੜਿਆਂ ਦੀ ਸੇਵਾ ਦੇ ਪਿਛਲੇ ਤਜਰਬੇ ਸੁਣਾਏ। ਕੁੱਝ ਦੇਰ ਪਾਠ ਕੀਤਾ ਤੇ ਕੁੱਝ ਗੱਪ-ਗਿਆਨ ਚੱਲਿਆ। ਅਸੀਂ ਦੁਪਹਿਰ ਤੋਂ ਕਾਫ਼ੀ ਪਹਿਲਾਂ, ਬਾਬਾ ਬਕਾਲੇ ਪਹੁੰਚ ਗਏ ਤੇ ਨਹਾ-ਧੋ ਕੇ ਲੰਗਰ ਵਿਚ ਪਰਸ਼ਾਦੇ ਛਕੇ ਤੇ ਜੁੱਤੀ-ਘਰ ਦਾ ਚਾਰਜ ਸੰਭਾਲ ਕੇ ਸੌਂ ਗਏ।

ਅਗਲੇ ਦਿਨ ਮੇਲਾ ਸ਼ੁਰੂ ਸੀ। ਅਸੀਂ ਸਵੇਰੇ ਤਿੰਨ ਵਜੇ ਤੋਂ ਡਿਊਟੀਆਂ ਸੰਭਾਲ ਲਈਆਂ। ਦੋ ਦਿਨ ਤਾਂ ਕਰੀਬ ਕਰੀਬ ਦਿਨ-ਰਾਤ ਹੀ ਕੰਮ ਕੀਤਾ। ਜੱਥੇ ਦੇ ਇਕ ਮੈਂਬਰ ਨੂੰ ਸਿੰਘ ਸਾਹਿਬ ਨੇ ਭਜਾ ਦਿੱਤਾ ਕਿਉਂਕਿ ਉਨ੍ਹਾਂ ਨੇ ਉਸ ਨੂੰ ਕਿਸੇ ਨਾ ਕਿਸੇ ਬਹਾਨੇ, ਸੋਹਣੀਆਂ ਕੁੜੀਆਂ ਦੇ ਪੈਰਾਂ ਨੂੰ ਪਲੋਸਦਿਆਂ ਵੇਖ ਲਿਆ ਸੀ। ਇਕ ਇਸ ਘਟਨਾ ਨੂੰ ਛੱਡ ਕੇ, ਸਾਡੇ ਜੱਥੇ ਦਾ ਇਹ ਸੇਵਾ ਦਾ ਸਫ਼ਰ ਬੜਾ ਸਫ਼ਲ ਤੇ ਸੁਹਾਵਣਾ ਰਿਹਾ।

ਮੇਰੇ ਲਈ ਇਹ ਬੜਾ ਉਤਸ਼ਾਹ ਵਧਾਉਣ ਵਾਲਾ ਤੇ ਖ਼ੁਸ਼ੀ-ਭਰਿਆ ਮੌਕਾ ਸੀ।

# ਅਮੀਰ ਸਿੰਘ

ਅਮੀਰ ਸਿੰਘ, ਨੌਂਵੀਂ ਦਸਵੀਂ ਵਿਚ ਮੇਰਾ ਜਮਾਤੀ ਹੁੰਦਾ ਸੀ। ਅਸੀਂ ਦੋਵੇਂ ਫ਼ੀਰੋਜ਼ਪੁਰ ਦੇ ਗੌਰਮਿੰਟ ਹਾਈ ਸਕੂਲ ਵਿਚ ਪੜ੍ਹਦੇ ਸਾਂ। ਉਹ ਤੁਰਦਾ ਤਾਂ ਖੱਬੇ ਪਾਸੇ ਵੱਲ ਜ਼ਰਾ ਕੁ ਉਲਾਰ ਖਾਂਦਾ ਤੇ ਜਦੋਂ ਅਗਲਾ ਕਦਮ ਚੁੱਕਣ ਲਈ ਸਿੱਧਾ ਹੁੰਦਾ ਤਾਂ ਇਉਂ ਭੁਲੇਖਾ ਪੈਂਦਾ, ਜਿਵੇਂ ਥੋੜਾ ਜਿਹਾ ਸੱਜੇ ਵੱਲ ਵੀ ਉੱਲਰਦਾ ਹੋਵੇ। ਉਹ ਜਦੋਂ ਕਦੀ ਇਕੱਲਾ ਤੁਰਦਾ ਓਦੋਂ, ਆਪਣੇ ਇਸ ਲੱਛਣ ਕਰਕੇ, ਅੱਧੀ ਸੜਕ ਮੱਲ ਕੇ ਤੁਰਦਾ ਪਰ ਜਦੋਂ ਅਸੀਂ ਦੋਵੇਂ ਨਾਲੋ-ਨਾਲ ਹੋ ਕੇ ਤੁਰਦੇ ਤਾਂ ਸਾਰੀ ਸੜਕ ਰੋਕਣ ਵਾਲੀ ਗੱਲ ਬਣ ਜਾਂਦੀ। ਉਸ ਦੀ ਦੇਹ ਭਰਵੀਂ ਤੇ ਪਹਿਲਵਾਨੀ ਰੌਂ ਦੀ ਸੀ ਤੇ ਰੰਗ ਹੰਢਣਸਾਰ ਸੀ। ਮੈਂ ਦੁਹਾਂ ਗੱਲਾਂ ਵਿਚ ਉਸ ਦੀ ਪੁੱਠ ਸਾਂ। ਉਨ੍ਹਾਂ ਦੇ ਚਬਾਰੇ ਦੇ ਸਾਹਮਣੇ ਪਾਸੇ ਵੇਸਵਾ-ਬਜ਼ਾਰ ਸੀ, ਪਰ ਉਸ ਨੂੰ ਉਸ ਪਾਸੇ ਵੱਲ ਮੂੰਹ ਕਰਨ ਦਾ ਕੋਈ ਸ਼ੌਕ ਨਹੀਂ ਸੀ। ਉਸ ਦਾ ਵੱਡਾ ਸ਼ੌਕ ਸੀ, ਸ਼ਾਮ ਵੇਲੇ ਆਪਣੀ ਮੈਲ-ਰੰਗੀ ਪੱਗ, ਖੱਬੀ ਕੱਛ ਦੇ ਵਿਚ ਨੱਪ ਕੇ, ਨੰਗੇ ਸਿਰ, ਬਾਂਸਾਂ ਵਾਲੇ ਬਜ਼ਾਰ ਤੋਂ ਬਾਵਿਆਂ ਦੇ ਗੁਰਦੁਆਰੇ ਤਕ ਚਾਰ-ਪੰਜ ਗੇੜੇ ਕੱਢਣੇ। ਉਸ ਨੂੰ ਵਾਲਾਂ ਵਿਚ ਕੰਘਾ ਫੇਰਨ ਤੋਂ ਬੜੀ ਅਲਕਤ ਆਉਂਦੀ ਸੀ, ਇਸ ਲਈ ਜਦੋਂ ਪੱਗ ਲਾਹੁੰਦਾ ਤਾਂ ਛੋਟੇ ਛੋਟੇ ਜੁੰਡੇ ਉਲਝੇ ਹੋਏ ਵਾਣ ਦੀ ਤਰ੍ਹਾਂ, ਉਸ ਦੇ ਸਿਰ ਦੇ ਉੱਪਰ ਉੱਪਰ ਹੀ ਖਿੱਲਰੇ ਰਹਿੰਦੇ, ਛੋਟੀ ਜਾਂ ਵੱਡੀ ਆਬਸ਼ਾਰ ਦੀ ਤਰ੍ਹਾਂ, ਪਿੱਠ ਉੱਤੇ ਜਾਂ ਮੋਢਿਆਂ ਵੱਲ ਥੱਲੇ ਨਾ ਡਿਗਦੇ। ਮੈਂ ਉਸ ਦੀ ਇਸ ਮੁਦਰਾ ਵਿਚ ਕੀਤੀ ਸੈਰ ਦਾ ਸਾਥੀ ਬਣਨ ਤੋਂ ਹਿਚਕਿਚਾਉਂਦਾ ਸਾਂ, ਪਰ ਆਖ਼ਰ ਯਾਰ ਸੀ, ਇਸ ਲਈ ਸਾਰੇ ਜੱਕੋ-ਤੱਕੇ ਛੱਡ ਕੇ, ਉਸ ਦੇ ਨਾਲ ਹੋ ਲੈਂਦਾ ਸਾਂ। ਉਹ ਯਤੀਮ ਸੀ ਪਰ ਮਾਂ-ਮਹਿੱਟਰ ਨਹੀਂ ਸੀ। ਉਸ ਦੀ ਬੁੱਢੀ ਮਾਂ, ਜੋ ਕਿਤੇ ਨੌਕਰੀ ਨਹੀਂ ਸੀ ਕਰਦੀ, ਪਤਾ ਨਹੀਂ ਕਿਵੇਂ, ਘਰ ਤੋਰੀ ਆ ਰਹੀ ਸੀ। ਮੈਂ ਅਮੀਰ ਸਿੰਘ ਨੂੰ ਕਦੀ ਵੀ ਨਹੀਂ ਸੀ ਪੁੱਛਿਆ ਕਿ ਦਾਲ-ਰੋਟੀ ਦਾ ਪ੍ਰਬੰਧ ਕਿਵੇਂ ਤੁਰਦਾ ਹੈ ਤੇ ਨਾ ਕਦੇ ਉਸ ਨੇ ਆਪਣਾ ਇਹ ਭੇਤ ਮੇਰੇ ਪਾਸ ਖੋਲ੍ਹਿਆ ਸੀ। ਹਾਂ ਸੀ ਭਾਵੇਂ ਤੰਗੀ-ਤੁਰਸ਼ੀ, ਪਰ ਦੁਹਾਂ ਡੰਗਾਂ ਦੀਆਂ ਗੁੱਲੀਆਂ, ਕਿਵੇਂ ਨਾ ਕਿਵੇਂ, ਜੁੜੀ ਜਾ ਰਹੀਆਂ ਸਨ। ਮਕਾਨ ਉਨ੍ਹਾਂ ਦਾ ਆਪਣਾ ਸੀ, ਢਾਈ-ਮੰਜ਼ਲਾ, ਬਾਂਸਾਂ ਵਾਲੇ ਬਜ਼ਾਰ ਦੇ ਚੌਕ ਤੋਂ ਦੋ ਚਾਰ ਦੁਕਾਨਾਂ ਗੁਰਦੁਆਰੇ ਵੱਲ। ਥੱਲੇ, ਕਿਸੇ ਵੇਲੇ, ਦੁਕਾਨ ਹੁੰਦੀ ਹੋਵੇਗੀ, ਪਰ ਮੈਂ ਉਹ ਕਦੀ ਵੀ ਖੁੱਲ੍ਹੀ ਨਹੀਂ ਸੀ ਵੇਖੀ। ਬਜ਼ਾਰ ਵਾਲੇ ਪਾਸਿਓਂ ਪੌੜੀਆਂ ਉੱਪਰ ਵੱਲ ਚੜ੍ਹਦੀਆਂ ਸਨ, ਜੋ ਦਿਨ-ਰਾਤ ਖੁੱਲ੍ਹੀਆਂ ਹੀ ਰਹਿੰਦੀਆਂ ਸਨ। ਬੰਦ ਕਰਨੀਆਂ ਹੁੰਦੀਆਂ ਤਾਂ ਕਰਦੇ ਵੀ ਕਿਵੇਂ ? ਦਰਵਾਜ਼ੇ ਦੇ ਦੁਹਾਂ ਪੱਲਿਆਂ ਦਾ ਰਸਤਾ ਜੰਮੀ ਹੋਈ ਪੱਕੀ ਮਿੱਟੀ ਦੇ ਮੋਟੇ ਮੋਟੇ ਬੰਨਿਆਂ ਨੇ ਪੱਕੇ ਤੌਰ ਉੱਤੇ ਰੋਕ ਛੱਡਿਆ ਸੀ। ਮੈਨੂੰ ਲੱਗਦਾ ਤਾਂ ਬੜਾ ਅਜੀਬ ਸੀ ਕਿ ਰਾਤ ਨੂੰ ਮਕਾਨ ਦੀਆਂ ਪੌੜੀਆਂ ਖੁੱਲ੍ਹੀਆਂ ਰਹਿਣ ਤੇ ਚੋਰੀ ਦੀ ਵਾਰਦਾਤ

ਵੀ ਨਾ ਹੋਵੇ ! ਪਰ ਹੁਣ, ਪਿਛਾਂਹ ਝਾਤੀ ਮਾਰ ਕੇ, ਮੈਂ ਕਹਿ ਸਕਦਾ ਹਾਂ ਕਿ ਓਦੋਂ ਫ਼ੀਰੋਜ਼ਪੁਰ ਸ਼ਹਿਰ ਦੇ ਚੋਰ ਮੇਰੇ ਨਾਲੋਂ ਸਿਆਣੇ ਸਨ। ਉਹ ਜਾਣਦੇ ਸਨ ਕਿ ਉਨ੍ਹਾਂ ਦਾ ਕਸਬ ਵਕਤ ਜ਼ਾਇਆ ਕਰਨਾ ਨਹੀਂ ਸਿਖਾਉਂਦਾ। ਖ਼ੈਰ, ਪ੍ਰਵੇਸ਼ ਦੇ ਇੱਛੁਕਾਂ ਲਈ ਇਸ ਪੌੜੀ ਦਾ ਸਦੀਵੀ ਸੁਆਗਤ ਮੈਨੂੰ ਬੜਾ ਰਾਸ ਆਉਂਦਾ ਸੀ ਕਿਉਂਕਿ ਮੈਂ, ਰਾਤ-ਬਰਾਤੇ ਵੀ, ਬਿਨਾਂ ਕਿਸੇ ਨੂੰ ਜਗਾਏ, ਅਮੀਰ ਸਿੰਘ ਕੋਲ ਪਹੁੰਚ ਸਕਦਾ ਸਾਂ। ਪੌੜੀਆਂ ਚੜ੍ਹਦੇ ਸਾਰ ਸੱਜੇ ਹੱਥ ਛੋਟੀ ਜਿਹੀ ਰਸੋਈ ਸੀ, ਖੱਬੇ ਹੱਥ ਉਸ ਦੀ ਮਾਂ ਤੇ ਉਸ ਦੇ ਵਿਚਕਾਰਲੇ ਭਰਾ, ਸੋਹਨ ਸਿੰਘ ਦਾ ਵਸੇਬਾ ਸੀ। ਸੋਹਨ ਸਿੰਘ ਅਜੇ ਅਣ-ਵਿਆਹਿਆ ਸੀ ਤੇ ਬੀ.ਏ. ਕਰਨ ਪਿੱਛੋਂ ਮੁਕਾਬਲੇ ਦੇ ਇਮਤਿਹਾਨਾਂ ਵਿਚ ਬੈਠ ਬੈਠ ਕੇ ਆਪਣੀ ਕਿਸਮਤ ਅਜ਼ਮਾਉਣ ਵਿਚ ਰੁੱਝਿਆ ਰਹਿੰਦਾ ਸੀ। ਪਿੱਛੋਂ ਜਾ ਕੇ ਉਸ ਨੇ ਬੀ.ਟੀ. ਕਰ ਲਈ ਤੇ ਮਾਸਟਰ, ਹੈੱਡ-ਮਾਸਟਰ ਲੱਗਾ ਰਿਹਾ। ਉਸ ਦਾ ਵੱਡਾ ਭਰਾ, ਅਮਰ ਸਿੰਘ, ਦਿੱਲੀ ਦੇ ਵੱਡੇ ਦਫ਼ਤਰ ਵਿਚ ਸਰਕਾਰੀ ਮੁਲਾਜ਼ਮ ਸੀ ਪਰ ਉਹ ਆਪਣੇ ਟੱਬਰ-ਟੀਰ ਦੀ ਸੰਭਾਲ ਵਿਚ ਏਨਾ ਉਲਝਿਆ ਹੋਇਆ ਸੀ ਕਿ ਉਸ ਪਾਸ ਆਪਣੀ ਮਾਂ ਜਾਂ ਭਰਾਵਾਂ ਦੀ ਜ਼ਿੰਮੇਵਾਰੀ ਸਾਂਭਣ ਦੀ ਵਿਹਲ ਹੀ ਨਹੀਂ ਸੀ। ਸ਼ਾਇਦ ਆਪਣੀ ਮਾਂ ਨੂੰ ਕਦੀ-ਕਦਾਈਂ ਕੁੱਝ ਪੈਸੇ ਭੇਜਦਾ ਹੀ ਹੋਵੇ, ਪਰ ਮੈਂ ਇਸ ਬਾਰੇ ਕੁੱਝ ਨਹੀਂ ਸਾਂ ਜਾਣਦਾ। ਸੋਹਨ ਸਿੰਘ ਹਿਸਾਬ (ਗਣਿਤ) ਵਿਚ ਕਾਫ਼ੀ ਤਿੱਖਾ ਸੀ। ਇਸ ਦਾ ਫ਼ਾਇਦਾ ਉਸ ਦੇ ਛੋਟੇ ਭਰਾ ਅਮੀਰ ਸਿੰਘ ਨੂੰ ਪਹੁੰਚਦਾ ਸੀ ਤੇ ਮੈਨੂੰ ਕਿਉਂਕਿ ਹਿਸਾਬ ਵਾਲੇ ਮਜ਼ਮੂਨ ਵਿਚ ਰੁਹਤਕ ਦੇ ਮਾਸਟਰ ਨੇ ਬਿਲਕੁਲ ਸਿਫ਼ਰ ਬਣਾ ਦਿੱਤਾ ਸੀ, ਇਸ ਲਈ ਸੋਹਨ ਸਿੰਘ ਦੇ ਸਮਝਾਏ ਹੋਏ ਸਵਾਲ, ਅੱਗੋਂ ਅਮੀਰ ਸਿੰਘ ਪਾਸੋਂ ਸਮਝਦਾ ਰਹਿੰਦਾ ਸਾਂ। ਬਦਲੇ ਵਿਚ ਉਹ ਮੇਰੇ ਪਾਸੋਂ ਅੰਗਰੇਜ਼ੀ ਦਾ ਸਬਕ ਪੜ੍ਹ ਲੈਂਦਾ ਸੀ। ਟਿਊਸ਼ਨ ਨਾ ਉਹ ਰੱਖ ਸਕਦਾ ਸੀ, ਨਾ ਮੈਂ, ਸੋ ਇਕ ਦੂਜੇ ਨੂੰ ਪੜ੍ਹਾ ਕੇ ਟਿਊਸ਼ਨ ਵਾਲਾ ਬੁੱਤਾ ਸਾਰ ਲੈਂਦੇ ਸਾਂ। ਹੌਲੀ ਹੌਲੀ, ਅਸੀਂ ਜਿਗਰੀ ਦੋਸਤ ਬਣ ਗਏ। ਜਦ ਕਦੀ ਕੰਮ ਬਹੁਤਾ ਮਿਲਿਆ ਹੁੰਦਾ ਜਾਂ ਸਮਝਣ ਵਾਲੇ ਢੇਰ ਸਾਰੇ ਸਵਾਲ ਇਕੱਠੇ ਹੋ ਜਾਂਦੇ, ਮੈਂ ਰਾਤ ਉਸ ਪਾਸ ਰਹਿ ਪੈਂਦਾ। ਉਸ ਨੇ ਆਪਣੀ ਮੰਜੀ ਮਮਟੀ ਵਿਚ ਡਾਹੀ ਹੁੰਦੀ ਸੀ। ਓਥੇ ਕੋਈ ਫ਼ਾਲਤੂ ਮੰਜੀ ਹੈ ਨਹੀਂ ਸੀ, ਸੋ ਕੰਮ ਮੁਕਾ ਕੇ ਅਸੀਂ ਦੋਵੇਂ ਇੱਕੋ ਮੰਜੀ ਉੱਤੇ ਲੇਟ ਜਾਂਦੇ। ਜਿਸ ਬਲਬ ਦੇ ਚਾਨਣ ਵਿਚ ਅਸੀਂ ਪੜ੍ਹਦੇ ਸਾਂ, ਉਹ ਜਿਸ ਵਾਟ ਦਾ ਵੀ ਸੀ, 25 ਤੋਂ ਵੱਧ ਨਹੀਂ ਸੀ ਤੇ ਉਸ ਉੱਤੇ ਵਰ੍ਹਿਆਂ ਤੋਂ ਜੰਮੀ ਮਿੱਟੀ ਤੇ ਧੂਏਂ ਨੇ, ਜੋ ਝਾੜਿਆਂ ਨਹੀਂ ਸੀ ਉਤਰਦੇ, ਉਸ ਨੂੰ ਹੋਰ ਵੀ ਚੁੰਨ੍ਹਾ ਕੀਤਾ ਹੋਇਆ ਸੀ। ਕਈ ਵਾਰੀ ਮੈਂ ਜਲਾਲਾਬਾਦ ਤੋਂ ਗੱਡੀ ਉੱਤੇ ਮੁੜਦਾ ਤਾਂ ਘਰ ਜਾਣ ਦੀ ਥਾਂ, ਸਿੱਧਾ ਅਮੀਰ ਸਿੰਘ ਵੱਲ ਜਾਂਦਾ। ਗੱਡੀ ਹਨੇਰੇ ਪਏ ਪਹੁੰਚਦੀ ਸੀ। ਅਮੀਰ ਸਿੰਘ ਨੂੰ ਪਤਾ ਹੁੰਦਾ ਕਿ ਮੈਂ ਰੋਟੀ ਨਹੀਂ ਖਾਧੀ ਹੋਣੀ। ਉਹ ਬਿੜਕ ਰੱਖਦਾ ਕਿ ਉਸ ਦੀ ਮਾਂ ਕਦੋਂ ਰਸੋਈ ਸਾਂਭ-ਸਿੱਕਰ ਕੇ, ਲੱਕ ਸਿੱਧਾ ਕਰਨ ਲਈ, ਮੰਜੇ ਉੱਤੇ ਪੈਂਦੀ ਹੈ। ਜਦੋਂ ਸਭ ਪਾਸੇ ਚੁੱਪ-ਚਾਂ ਵਰਤ ਜਾਂਦੀ, ਉਹ ਮਲਕੜੇ ਜਿਹੇ ਰਸੋਈ ਵੱਲ ਜਾਂਦਾ ਤੇ ਸਰਪੋਸ਼ ਵਿੱਚ ਜਿਹੜੀਆਂ ਵੀ ਤਾਜ਼ੀਆਂ ਜਾਂ ਬਿਹੀਆਂ ਰੋਟੀਆਂ ਉਸ ਦੀ ਮਾਂ ਨੇ ਉਸ ਲਈ ਰੱਖੀਆਂ ਹੁੰਦੀਆਂ, ਉਹ ਇਕ ਥਾਲੀ ਵਿਚ ਰੱਖ ਕੇ ਮਮਟੀ ਵਿਚ ਲੈ ਆਉਂਦਾ। ਜੇ ਕੋਈ ਦਾਲ-ਭਾਜੀ ਬਣੀ ਹੁੰਦੀ ਤਾਂ ਕੌਲੀ ਵਿਚ ਪਾ ਲਿਆਉਂਦਾ, ਵਰਨਾ ਇਕ ਦੋ ਗੰਢੇ ਤੇ ਅੰਬ ਦੇ ਅਚਾਰ ਦੀਆਂ ਦੋ ਫਾੜੀਆਂ ਥਾਲੀ ਵਿਚ ਸਜਾ ਕੇ ਖ਼ੁਸ਼ੀਆਂ ਖਿਲਾਰਦਾ ਆ ਜਾਂਦਾ। ਅਸੀਂ ਦੋਵੇਂ ਇਹ ਰੋਟੀ ਰਲ ਕੇ, ਪਚਾਕੇ ਮਾਰ ਮਾਰ ਖਾਂਦੇ। ਮੈਂ ਦੱਸ ਨਹੀਂ ਸਕਦਾ ਕਿ ਇਨ੍ਹਾਂ ਰੁੱਖੀਆਂ-ਸੁੱਕੀਆਂ ਮੰਨੀਆਂ ਵਾਲੇ ਭੋਜਨ ਵਿਚ

ਕੈਸਾ ਸੁਆਦਲਾ ਅੰਮ੍ਰਿਤ ਭਰਿਆ ਹੁੰਦਾ ਸੀ ! ਮੰਨੋ ਭਾਵੇਂ ਨਾ ਮੰਨੋ, ਨਿਰੀ ਅਰਸ਼ੋਂ ਉਤਰੀ ਬਾਦਸ਼ਾਹੀ ਦਾਅਵਤ ਹੁੰਦੀ ਸੀ, ਉਹ !

ਇਕ ਰਾਤ ਮੈਂ ਗੱਡੀ ਤੋਂ ਉਤਰ ਕੇ ਅਮੀਰ ਸਿੰਘ ਕੋਲ ਪਹੁੰਚਿਆ। ਉਸ ਨੂੰ ਮੈਂ ਪਹਿਲਾਂ ਦੱਸਿਆ ਹੋਇਆ ਸੀ, ਇਸ ਲਈ ਉਸ ਨੂੰ ਮੇਰੀ ਉਡੀਕ ਸੀ। ਮੈਨੂੰ ਲੱਗਿਆ, ਜਿਵੇਂ ਉਹ ਕੁੱਝ ਮਸੋਸਿਆ ਹੋਇਆ ਹੋਵੇ। ਕੁੱਝ ਚਿਰ ਬਾਅਦ ਹਰਾਸੀ ਜਿਹੀ ਅਵਾਜ਼ ਵਿਚ ਬੋਲਿਆ, "ਅੱਜ ਸਾਰਾ ਦਿਨ ਘਰ ਵਿਚ ਲੰਗਰ ਮਸਤ ਰਿਹੈ।"

ਮੇਰੀ ਚਮਕੀ ਹੋਈ ਭੁੱਖ ਪਤਾ ਨਹੀਂ ਕਿੱਧਰ ਉੱਡ-ਪੁੱਡ ਗਈ। ਮੈਨੂੰ ਆਪਣੀ ਭੁੱਖ ਨਹੀਂ, ਆਪਣੇ ਹੀਰੇ ਵਰਗੇ ਦੋਸਤ ਦੇ ਟੱਬਰ ਦੀ ਭੁੱਖ ਦਾ ਫ਼ਿਕਰ ਪੈ ਗਿਆ, ਪਰ ਮੈਂ ਕੀ ਕਰ ਸਕਦਾ ਸਾਂ ? ਜੇਬ ਵਿਚ ਅੱਠ ਆਨੇ (ਅੱਜ ਦੇ ਪੰਜਾਹ ਪੈਸੇ) ਸਨ। ਮੈਂ ਅਮੀਰ ਸਿੰਘ ਨੂੰ ਆਪਣੇ ਨਾਲ ਤੋਰ ਲਿਆ। ਤੰਦੂਰ ਉੱਤੇ ਜਾ ਕੇ ਗਰਮ-ਗਰਮ ਫੁਲਕੇ ਲਏ ਜੋ ਤੰਦੂਰੀਏ ਨੇ ਅਖ਼ਬਾਰ ਵਿਚ ਵਲ੍ਹੇਟ ਦਿੱਤੇ ਤੇ ਡੂਨਿਆਂ ਵਿਚ ਦਾਲ-ਸਬਜ਼ੀ, ਚਟਨੀ ਦੇ ਗੰਢੇ-ਗੁੰਢੇ ਪਾ ਦਿੱਤੇ। ਅਸੀਂ ਇਹ ਸਾਰਾ ਲੰਗਰ ਚੁੱਕ ਕੇ ਘਰ ਵਾਲੇ ਚੌਂਕ ਵਿਚ ਪਹੁੰਚੇ ਹੀ ਸਾਂ ਕਿ ਇਕ ਪਾਸਿਓਂ ਬਰਾਤ ਆਉਂਦੀ ਦਿੱਸੀ। ਇਕ ਗੈਸ ਵਾਲਾ ਅੱਗੇ ਅੱਗੇ ਤੇ ਇਕ ਇਕ ਗੈਸ ਵਾਲਾ ਦੁਹਾਂ ਪਾਸਿਆਂ ਉੱਤੇ। ਬਰਾਤ ਦੇ ਅੱਗੇ ਬਾਵਰਦੀ ਬੈਂਡ ਵਾਲੇ। ਅਮੀਰ ਸਿੰਘ ਖਿੜ ਗਿਆ। ਬੋਲਿਆ, "ਮੌਜ ਬਣ ਗਈ।"

ਮੈਂ ਕਿਹਾ, "ਕਾਹਦੀ ?"

ਕਹਿਣ ਲੱਗਾ, "ਤੂੰ ਏਥੇ ਖੜਾ ਹੋ, ਮੈਂ ਇਹ ਰੋਟੀਆਂ ਫੜਾ ਕੇ ਆਇਆ।"

ਉਹ ਬਹੁਤ ਛੇਤੀ ਮੁੜ ਆਇਆ ਪਰ ਆਪਣੇ ਜੂੰਡਿਆਂ ਦੁਆਲੇ ਛੇਤੀ ਛੇਤੀ ਪੱਗ ਵਲ੍ਹੇਟ ਲਿਆਇਆ ਸੀ। ਆਉਂਦਿਆਂ ਬੋਲਿਆ, "ਆਪਾਂ ਦੋਵੇਂ ਵੀ ਬਰਾਤੀ ਆਂ, ਜਿਵੇਂ ਮੈਂ ਕਰਾਂ, ਤੂੰ ਚੁੱਪ ਕਰ ਕੇ ਮੇਰੇ ਮਗਰ-ਮਗਰ ਓਵੇਂ ਈ ਕਰੀ ਜਾਈਂ।"

ਮੈਂ ਸੋਚਿਆ, ਇਨ੍ਹਾਂ ਦੇ ਕਿਸੇ ਦੂਰ-ਨੇੜੇ ਦੇ ਰਿਸ਼ਤੇਦਾਰ ਦੀ ਬਰਾਤ ਹੋਵੇਗੀ। ਇਨ੍ਹਾਂ ਨੂੰ ਵੀ ਬੁਲਾਵਾ ਆਇਆ ਹੋਵੇਗਾ, ਵੇਲੇ ਸਿਰ ਪਹੁੰਚ ਨਹੀਂ ਸਕੇ, ਸੋ ਅਮੀਰ ਸਿੰਘ ਏਥੇ ਬਰਾਤ ਵਿਚ ਰਲ ਕੇ ਆਪਣੀ ਹਾਜ਼ਰੀ ਲਵਾਉਣੀ ਚਾਹੁੰਦਾ ਹੈ। ਬਰਾਤ ਕੁੱਝ ਨੇੜੇ ਆ ਗਈ ਤਾਂ ਮੇਰੇ ਕੰਨ ਕੋਲ ਹੋ ਕੇ ਬੋਲਿਆ, "ਐਸ ਵੇਲੇ ਆਪਾਂ ਬਰਾਤ ਵੱਲ ਪਿੱਠ ਕਰ ਕੇ ਖੜੇ ਹੋਣਾ ਹੈ, ਕੋਈ ਪਛਾਣ ਨਾ ਲਵੇ।"

ਮੈਂ ਫੇਰ ਸੋਚਿਆ, "ਪਾਉਣ ਲਈ ਨਿਉਂਦਰਾ ਨਾ ਹੋਵੇ ਤੇ ਸ਼ਰੀਕੇ ਵਿਚ ਸੱਚਾ ਵੀ ਬਣਨਾ ਹੋਵੇ ਤਾਂ ਗ਼ਰੀਬ ਨੂੰ ਕਿੰਨੇ ਖੇਖਣ ਕਰਨੇ ਪੈਂਦੇ ਨੇ।"

ਚੌਂਕ ਵਿਚ ਆ ਕੇ ਬਰਾਤ, ਬਾਵਿਆਂ ਵਾਲੇ ਗੁਰਦੁਆਰੇ ਵੱਲ ਮੁੜ ਪਈ। ਪਿਛਲੇ ਪਾਸੇ ਗੈਸ ਵਾਲਾ ਕੋਈ ਨਹੀਂ ਸੀ। ਜਦੋਂ ਸਾਰੀ ਬਰਾਤ ਲੰਘ ਗਈ ਤਾਂ ਅਮੀਰ ਸਿੰਘ ਨੇ ਮੇਰਾ ਹੱਥ ਫੜ ਕੇ ਮੈਨੂੰ ਆਪਣੇ ਨਾਲ ਨਾਲ, ਹੌਲੀ ਹੌਲੀ, ਬਰਾਤ ਦੇ ਪਿੱਛੇ ਤੋਰ ਲਿਆ। ਮੈਨੂੰ ਅਮੀਰ ਸਿੰਘ ਦੀ ਚਾਲ ਕੁੱਝ ਕੁੱਝ ਤਾਂ ਖੁੜਕੀ ਪਰ ਮੈਂ ਚੁੱਪ ਵੱਟੀ ਰੱਖੀ। ਮੈਂ ਏਸ ਤਰ੍ਹਾਂ ਦਾ ਕੰਮ ਕਦੇ ਕੀਤਾ ਨਹੀਂ ਸੀ, ਸੋ ਅੰਦਰੋਂ ਕੰਬ ਰਿਹਾ ਸਾਂ ਕਿ ਜੇ ਫੜੇ ਗਏ ਤਾਂ 'ਬੜੇ ਬੇਆਬਰੂ ਹੋ ਕਰ ਤੇਰੇ ਕੂਚੇ ਸੇ ਹਮ ਨਿਕਲੇ' ਵਾਲੀ ਕਹਾਣੀ ਬਣ ਜਾਏਗੀ। ਰੋਟੀਆਂ ਘਰ ਆਈਆਂ ਪਈਆਂ ਸਨ, ਇਹ ਕਿਜੇਹੀ ਸ਼ਰਾਰਤ ਸੁੱਝੀ ਅਮੀਰ ਨੂੰ ?

ਗੁਰਦੁਆਰੇ ਦੇ ਸਾਹਮਣੇ, ਸੜਕੋਂ ਪਾਰ, ਕੁੜੀਆਂ ਦੇ ਦੇਵ ਸਮਾਜ ਕਾ[illegible] ਪਾਸੇ, ਪੌੜੀਆਂ ਚੜ੍ਹਦੀਆਂ ਸਨ। ਬਰਾਤ ਏਥੇ ਆ ਕੇ ਖੜੀ ਹੋ ਗਈ। ਇਕ ਗੈਸ ਵਾਲਾ

ਪੌੜੀ ਦੇ ਮੂੰਹ ਕੋਲ ਖੜਾ ਹੋ ਗਿਆ, ਬਾਕੀ ਦੋਵੇਂ ਗੈਸ ਵਾਲੇ, ਕੋਠੇ ਉੱਤੇ ਚੜ੍ਹਾ ਦਿੱਤੇ ਗਏ। ਗੈਸ ਵਾਲੇ ਦੇ ਅੱਗੇ ਦੋ ਬੰਦੇ ਖੜੇ ਹੋ ਗਏ—ਇਕ ਦੇ ਹੱਥ ਵਿਚ ਪਾਣੀ ਦਾ ਜਗ ਤੇ ਦੂਜੇ ਦੇ ਹੱਥ ਵਿਚ ਤੌਲੀਆ। ਇਹ ਜਾਂਞੀਆਂ ਦੇ ਹੱਥ ਧੁਆ-ਧੁਆ ਉਨ੍ਹਾਂ ਨੂੰ ਉੱਪਰ ਵੱਲ ਤੋਰ ਰਹੇ ਸਨ। ਅਮੀਰ ਸਿੰਘ ਗੈਸ ਵੱਲ ਪਿੱਠ ਕਰ ਕੇ, ਬਿਨਾਂ ਸਾਬਣ ਵਰਤੇ, ਹੱਥ ਉੱਤੇ ਪਾਣੀ ਪੁਆ, ਦਗੜ-ਦਗੜ, ਕੋਠੇ ਉੱਤੇ ਚੜ੍ਹ ਗਿਆ। ਮੇਰੇ ਡਰਪੋਕ ਸਰੀਰ ਨੇ ਬੜੇ ਅਰਾਮ ਨਾਲ ਸਾਬਣ ਨਾਲ ਹੱਥ ਧੋਤੇ ਤੇ ਹੌਲੀ ਹੌਲੀ ਪੌੜੀਆਂ ਚੜ੍ਹਿਆ। ਮੈਂ ਆਖ਼ਰੀ ਜਾਂਞੀ ਸਾਂ। ਕੋਠੇ ਉੱਤੇ ਤਿੰਨ ਪੰਗਤਾਂ ਲੱਗੀਆਂ ਹੋਈਆਂ ਸਨ। ਮੈਨੂੰ ਪਤਾ ਨਾ ਲੱਗੇ, ਅਮੀਰ ਸਿੰਘ ਕਿੱਥੇ ਬੈਠਾ ਹੈ। ਏਨੇ ਨੂੰ ਉਸ ਨੇ ਪਾਰਲੀ, ਸਭ ਤੋਂ ਹਨੇਰੀ ਗੁੱਠ ਤੋਂ, ਦੋਵੇਂ ਹੱਥ ਹਵਾ ਵਿਚ ਲਹਿਰਾਉਣੇ ਸ਼ੁਰੂ ਕਰ ਦਿੱਤੇ। ਮੈਂ ਉਸ ਨੂੰ ਵੇਖ ਲਿਆ ਤੇ ਪਾਸਿਓਂ ਦੀ ਲੰਘ ਕੇ ਉਸ ਨਾਲ ਤੱਪੜ ਉੱਤੇ ਜਾ ਬੈਠਾ। ਖਾਣੇ ਦੇ ਪਹਿਲੇ ਦੌਰ ਵਿਚ ਖ਼ਾਲੀ ਥਾਲੀਆਂ ਵਿਚ ਖ਼ਾਲੀ ਛੰਨੇ ਵਰਤਾਏ ਗਏ। ਮਗਰੇ-ਮਗਰੇ ਇਕ ਬੰਦਾ ਸ਼ੱਕਰ ਦਾ ਥੈਲਾ ਗਲ ਵਿਚ ਲਟਕਾਈ ਆ ਗਿਆ। ਉਸ ਦਾ ਸਾਥੀ, ਥੈਲੇ ਵਿੱਚੋਂ ਸ਼ੱਕਰ ਦਾ ਬੁੱਕ ਭਰ ਭਰ ਛੰਨਿਆਂ ਵਿਚ ਪਾਣ ਲੱਗ ਪਿਆ। ਉਸ ਦੇ ਪਿੱਛੇ ਪਿੱਛੇ ਆ ਰਹੇ ਬੰਦੇ ਦੇ ਹੱਥ ਵਿਚ ਇਕ ਜਗ ਸੀ। ਮੈਂ ਸਮਝਿਆ ਉਸ ਵਿਚ ਪਾਣੀ ਹੋਵੇਗਾ, ਪਰ ਪਿੱਛੋਂ ਪਤਾ ਲੱਗਾ ਕਿ ਅਸਲੀ ਘਿਉ ਸੀ, ਗਰਮ-ਗਰਮ! ਉਹ ਘਿਉ ਨਾਲ ਸ਼ੱਕਰ ਵਾਲੇ ਛੰਨੇ ਨੱਕਾ-ਨੱਕ ਭਰਦਾ ਜਾ ਰਿਹਾ ਸੀ। ਉਹ ਕਿਸੇ ਨੂੰ ਨਹੀਂ ਸੀ ਪੁੱਛ ਰਿਹਾ ਕਿ ਤੁਹਾਨੂੰ ਘਿਉ ਦੀ ਲੋੜ ਹੈ ਕਿ ਨਹੀਂ ਜਾਂ ਛੰਨਾ ਭਰ ਦਿਆਂ ਕਿ ਘੱਟ ਰੱਖਾਂ ? ਘਿਉ-ਸ਼ੱਕਰ ਨਾਲ ਤਾਂ ਕਦੀ ਕਦੀ ਬੇਬੇ ਵੀ ਪਰਾਉਂਠੇ ਜਾਂ ਫੁਲਕੇ ਖਵਾਉਂਦੀ ਹੁੰਦੀ ਸੀ, ਪਰ ਘਿਉ ਦੇ ਦਰਿਆ ਵਿਚ ਸ਼ੱਕਰ ਦੇ ਇਹੋ ਜਿਹੇ ਪਠਾਰ ਉੱਸਰਦੇ ਤਾਂ ਖ਼ਬਰੇ ਮੇਰੇ ਕਿਸੇ ਬਜ਼ੁਰਗਾਂ ਨੇ ਵੀ ਵੇਖੇ ਸਨ ਕਿ ਨਹੀਂ! ਬੜੀ ਮੁਸ਼ਕਲ ਨਾਲ ਥੋੜਾ ਜਿਹਾ ਥਿੰਦਾ ਅੰਦਰ ਲੰਘਾਇਆ ਤੇ ਬਾਕੀ ਦਾ ਘਿਉ ਓਵੇਂ ਹੀ ਥਾਲੀ ਵਿਚ ਪਿਆ ਰਹਿਣ ਦਿੱਤਾ। ਅੱਜਕਲ ਹਰ ਚੀਜ਼ ਦਾ ਡੋਂਗਾ ਭਰ ਕੇ ਸਾਹਮਣੇ ਰੱਖ ਦਿੱਤਾ ਜਾਂਦਾ ਹੈ ਤੇ ਜਿਸ ਨੂੰ ਜਿੰਨਾ ਚਾਹੀਦਾ ਹੈ, ਉਹ ਆਪਣੇ ਆਪ ਨੂੰ ਵਰਤਾ ਲੈਂਦਾ ਹੈ। ਪੁਰਾਣੇ ਰਿਵਾਜ ਵਿਚ ਸਭ ਨੂੰ ਇੱਕੋ ਜਿਹਾ ਵਰਤਾਉਂਦੇ ਸਨ ਤੇ ਆਸ ਰੱਖਦੇ ਸਨ ਕਿ ਸਾਰੇ ਸਭ ਕੁੱਝ ਖਾ ਕੇ ਉੱਠਣਗੇ। ਪੰਜਾਬ ਦੀਆਂ ਜੰਞਾਂ ਵਿਚ ਲੋੜ ਨਾਲੋਂ ਵੱਧ ਖਾਣ ਦਾ ਰਿਵਾਜ ਤਾਂ, ਸੁਖ ਨਾਲ, ਆਦ-ਜੁਗਾਦ ਤੋਂ ਨਿਰਵਿਘਨ ਹੀ ਤੁਰਿਆ ਆ ਰਿਹਾ ਹੈ!

ਖਾਣੇ ਦੇ ਪਹਿਲੇ ਦੌਰ ਤੋਂ ਹੀ ਪਤਾ ਲੱਗ ਸਕਦਾ ਸੀ ਕਿ ਖਾਣਾ ਪਰੋਸਣ ਦੇ ਮਾਮਲੇ ਵਿਚ ਧੇਤੇ ਕਿੰਨੀ ਉਦਾਰਤਾ ਵਿਖਾ ਰਹੇ ਸਨ। ਮਾਸ-ਮੱਛੀ ਸੀ ਜਾਂ ਦਾਲ-ਸਬਜ਼ੀ, ਇਕ ਤੋਂ ਇਕ ਵਧੀਆ ਤੇ ਅਣਮੁੱਕ, ਪਰ ਮੇਰਾ ਢਿੱਡ ਤਾਂ ਓਦੋਂ ਵੀ, ਅੱਜ ਵਾਂਗ, 'ਦਰਸਨੁ ਪੇਖਤ ਹੋਇ ਨਿਹਾਲੁ' ਸੀ। ਜੇ ਨਾ ਹੋਵੇ, ਫੇਰ ਤਾਂ ਚਲੋ, ਬੰਦਾ ਸਬਰ-ਸ਼ੁਕਰ ਨਾਲ ਹੀ ਸਾਰ ਲਵੇ, ਜੇ ਘੱਟ ਹੋਵੇ ਤਾਂ ਅਲਪ-ਆਹਾਰ ਨਾਲ ਸੰਤੁਸ਼ਟ ਹੋ ਲਵੇ, ਪਰ ਜਦ ਖਾਧ-ਵਸਤੂਆਂ ਅਣਮੁੱਕ ਵੀ ਹੋਣ ਤੇ ਹੋਣ ਵੀ ਮੂੰਹ ਵਿਚ ਪਾਣੀ ਲਿਆਉਣ ਵਾਲੀਆਂ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਹੋਣ ਵੀ ਮੁਫ਼ਤ, ਫੇਰ ਡੰਝਾਂ ਕਿਉਂ ਨਾ ਲੱਥਣ ? ਅਮੀਰ ਸਿੰਘ ਨੇ ਤਾਂ ਊਠ ਦੇ ਕੋਹਾਨ ਵਾਲੀ ਆਦਤ ਆਪਣੇ ਢਿੱਡ ਨੂੰ ਸਿਖਾਈ ਹੋਈ ਸੀ—ਉਹ ਸੱਖਣਾ ਵੀ ਰਹਿ ਸਕਦਾ ਸੀ ਤੇ ਲੋੜ ਪਵੇ ਤਾਂ, ਇੱਕੋ ਡੰਗ ਵਿਚ, ਦੋ ਦਿਹਾੜੀਆਂ ਦੀ ਖ਼ੁਰਾਕ ਆਪਣੇ ਅੰਦਰ ਸਾਂਭ ਸਕਦਾ ਸੀ ਤੇ ਇਹੀ ਕੁੱਝ ਉਸ ਨੇ ਉਸ ਰਾਤ ਕੀਤਾ। ਪਰ ਮੈਂ ਰੱਜੇ ਢਿੱਡ ਵਿਚ ਇਕ ਵੀ ਗਿਰਾਹੀ ਵੱਧ ਨਹੀਂ ਸਾਂ ਪਾ ਸਕਦਾ।

ਸਵੇਰੇ ਤਿੰਨ ਚਾਰ ਵਜੇ ਤਕ ਅਸੀਂ ਅਮੀਰ ਸਿੰਘ ਦੀ ਫੁਰਤੀਲੀ ਸੋਚ ਤੇ ਦਲੇਰ-ਕਦਮੀ ਦੀਆਂ ਗੱਲਾਂ ਕਰ ਕੇ ਹੱਸਦੇ-ਗੁਟਕਦੇ ਰਹੇ। ਮੈਂ ਫੜੇ ਜਾਣ ਤੇ ਬੇਆਬਰੂਈ ਦੀ ਗੱਲ ਕੀ ਛੇੜ ਬੈਠਾ, ਉਹ ਤਾਂ ਉੱਠ ਕੇ ਬੈਠ ਗਿਆ ਤੇ ਬੜਾ ਗੰਭੀਰ ਹੋ ਕੇ ਲੱਗ ਪਿਆ ਲੰਮਾ-ਚੌੜਾ ਲੈਕਚਰ ਝਾੜਨ :

> "ਇਹ ਤੇਰੀ ਪਹਿਲੀ ਵਾਰੀ ਹੈ ਨਾ, ਤਾਹੀਓਂ ਐਵੇਂ ਕੰਬੀ ਜਾਂਦਾ ਸੈਂ। ਮੈਨੂੰ ਇਸ ਕੰਮ ਦਾ ਬਥੇਰਾ ਤਜਰਬੈ। ਕੱਪੜੇ ਗੁਜ਼ਾਰੇ ਜੋਗੇ ਸਾਫ਼-ਸੁਥਰੇ ਹੋਣੇ ਚਾਹੀਦੇ ਨੇ, ਫੇਰ ਡਟ ਕੇ, ਇਸ ਤਰ੍ਹਾਂ ਤੁਰੋ, ਜਿਵੇਂ ਸਹੁਰੇ ਘਰ ਜਾ ਰਹੇ ਹੋਵੋ। ਰੋਟੀ ਬੇਫ਼ਿਕਰ ਹੋ ਕੇ, ਪੂਰੇ ਸੁਆਦ ਨਾਲ, ਰੱਜ ਕੇ ਖਾਓ। ਰੋਟੀ ਦੀ ਖ਼ਾਤਰ ਤਾਂ ਬਰਾਤੀ ਬਣੀਦੈ, ਸੋ ਡਰ ਨੂੰ ਛਿੱਕੇ ਤੇ ਟੰਗ ਕੇ ਅਨੰਦ ਨਾਲ ਛਕੋ। ਏਸ ਹੁਨਰ ਦੀਆਂ ਚੇਤੇ ਰੱਖਣ ਵਾਲੀਆਂ ਗੱਲਾਂ ਬੱਸ ਦੋ ਚਾਰ ਈ ਨੇ : ਧੇਤੇ ਘਰ ਜਾਣ ਵੇਲੇ ਜੰਞ ਨਾਲੋਂ ਐਵੇਂ ਮਮੂਲੀ ਫ਼ਾਸਲਾ ਰੱਖ ਕੇ ਅਖ਼ੀਰ ਵਿਚ ਤੁਰੋ; ਗੈਸ ਵੱਲ ਪਿੱਠ ਰੱਖੋ; ਕਿਨਾਰੇ ਦੀ, ਦੂਰ ਦੀ, ਰਤਾ ਹਨੇਰੇ ਵਿਚ ਡੱਠੀ ਸੀਟ ਮੱਲੋ ਤੇ ਫ਼ੋਟੋਗਰਾਫ਼ਰਾਂ ਤੋਂ ਬਚੋ। ਯਾਰ, ਮੇਰਾ ਵੱਸ ਚੱਲੇ ਤਾਂ ਮੈਂ ਸਾਰੇ ਹਿੰਦੁਸਤਾਨ ਵਿਚ ਰਾਤ ਨੂੰ ਕਿਸੇ ਨੂੰ ਭੁੱਖਾ ਨਾ ਸੌਣ ਦਿਆਂ। ਕਿੰਨਾ ਫ਼ਾਲਤੂ ਖਾਣਾ ਬਣਦੈ, ਵਿਆਹ-ਸ਼ਾਦੀਆਂ ਵਿਚ! ਕਿੰਨੇ ਜਾਂਞੀ ਹੁੰਦੇ ਨੇ, ਜੋ ਇਕ ਦੂਜੇ ਨੂੰ ਜਾਣਦੇ ਨਹੀਂ ਹੁੰਦੇ! ਫੇਰ ਸਾਡੇ ਵਰਗੇ ਸਾਰੇ ਭੁੱਖੇ ਫ਼ਾਲਤੂ ਸੁਗਾਤਾਂ ਦਾ ਰੱਜ ਕੇ ਫ਼ਾਇਦਾ ਕਿਉਂ ਨਾ ਉਠਾਣ ? ਮੈਂ ਇਹ ਕੰਮ ਸੈਂਕੜੇ ਵਾਰੀ ਕਰ ਬੈਠਾਂ ਤੇ ਕਦੀ ਕਿਸੇ ਨੇ ਬਾਂਹੋਂ ਫੜ ਕੇ ਬਾਹਰ ਨਿਕਲ ਜਾਣ ਲਈ ਨਹੀਂ ਕਿਹਾ। ਹਿੰਦੁਸਤਾਨ ਵਿਚ ਇਕ ਵੀ ਬੰਦਾ ਭੁੱਖਾ ਨਹੀਂ ਸੌਣਾ ਚਾਹੀਦਾ, ਭੁੱਖ ਨਾਲ ਮਰਨ ਦੀ ਤਾਂ ਗੱਲ ਈ ਨਾ ਕਰੋ। ਮੇਰਾ ਫ਼ਾਰਮੂਲਾ ਵਰਤਣ, ਰੱਜ ਕੇ ਸੁਗਾਤਾਂ ਖਾਣ, ਢਿੱਡਾਂ ਉੱਤੇ ਹੱਥ ਫੇਰਨ ਤੇ ਫ਼ੁਟ-ਪਾਥ ਉੱਤੇ ਸੌਣ ਤੋਂ ਪਹਿਲਾਂ, ਦੇਣ ਅਮੀਰ ਸਿੰਘ ਨੂੰ ਅਸੀਸਾਂ!"

ਉਹ ਆਪਣਾ ਉਬਾਲ ਕੱਢ ਬੈਠਾ ਤਾਂ ਦੱਬ ਕੇ ਹੱਸਣ ਲੱਗ ਪਿਆ। ਹਾਸੇ ਵਿਚ ਮੈਂ ਉਸ ਦਾ ਪੂਰਾ ਸਾਥ ਦਿੱਤਾ। ਮੈਨੂੰ ਹੁਣ ਪ੍ਰਤੀਤ ਹੁੰਦਾ ਹੈ ਕਿ ਉਸ ਦੇ ਹਾਸੇ ਦੇ ਉਹਲੇ, ਕਿਤੇ ਨਾ ਕਿਤੇ, ਰੋਣਹਾਕੀ ਜਿਹੀ ਗੰਭੀਰਤਾ ਵੀ ਜ਼ਰੂਰ ਹੋਵੇਗੀ, ਜਿਸ ਨੂੰ ਮੈਂ ਓਦੋਂ ਪਛਾਣ ਨਹੀਂ ਸਾਂ ਸਕਿਆ।

ਜੇ ਕਿਤੇ ਅਮੀਰ ਸਿੰਘ ਦਾ ਫ਼ਾਰਮੂਲਾ ਦੇਸ ਦੇ ਭੁੱਖਿਆਂ ਦਿਆਂ ਕੰਨਾਂ ਤਕ ਪਹੁੰਚ ਜਾਂਦਾ ਤੇ ਉਹ ਸਾਰੇ ਰੱਜੇ ਹੋਏ ਢਿੱਡਾਂ ਉੱਤੇ ਹੱਥ ਫੇਰਦਿਆਂ, ਉਸ ਨੂੰ ਦੇਂਦੇ ਦੁਆਵਾਂ ਤਾਂ ਸ਼ਾਇਦ ਕਿਸੇ ਨਾ ਕਿਸੇ ਦੀ ਦੁਆ ਉਸ ਨੂੰ ਲੱਗ ਹੀ ਜਾਂਦੀ, ਪਰ ਫ਼ੀਰੋਜ਼ਪੁਰ ਦੇ ਰਾਮਸੁਖਦਾਸ ਕਾਲਜ ਤੋਂ ਬੀ.ਏ. ਪਾਸ ਕਰਦਿਆਂ ਹੀ ਹਿਰਦੇ-ਵੇਧਕ ਖ਼ਬਰ ਮਿਲੀ ਕਿ ਮੇਰਾ ਦੂਲਾ ਯਾਰ ਅਮੀਰ ਸਿੰਘ ਤਾਂ ਚੜ੍ਹਾਈ ਕਰ ਗਿਆ ਹੈ!

ਭਾਰਤ ਦੇ ਭੁੱਖਿਆਂ ਦੀ ਭੁੱਖ ਨੂੰ ਅਮੀਰ ਸਿੰਘ ਜਿੱਥੇ ਛੱਡ ਗਿਆ ਸੀ, ਉਹ ਓਥੋਂ ਕਿਤੇ ਵੱਧ ਨਿੱਘਰ ਚੁੱਕੀ ਹੈ, ਭਾਵੇਂ ਜਾਂਞੀਆਂ ਦੀ ਗਿਣਤੀ ਤੇ ਖਾਣਿਆਂ ਦੇ ਅੰਬਾਰਾਂ ਦੀ ਉਚਾਈ ਵਿਚ ਉਸ ਦੇ ਵੇਲੇ ਨਾਲੋਂ ਕਈ ਗੁਣਾ ਵਾਧਾ ਹੋ ਚੁੱਕਿਆ ਹੈ!

# ਮੁਕੰਦ ਲਾਲ

ਮੁਕੰਦ ਮੇਰਾ ਗਰਾਈਂ ਵੀ ਸੀ ਤੇ ਜਮਾਤੀ ਵੀ, ਪਰ ਕੁਦਰਤ ਦੀ ਕੈਸੀ ਸਿਤਮ-ਜ਼ਰੀਫ਼ੀ ਸੀ ਕਿ ਅਸੀਂ ਇਕ ਦੂਜੇ ਨੂੰ ਉੱਕਾ ਨਹੀਂ ਸਾਂ ਜਾਣਦੇ। ਮੈਟ੍ਰਿਕ ਦੇ ਬਾਅਦ ਜਦੋਂ ਅਸੀਂ ਦੋਵੇਂ ਰਾਮਸੁਖਦਾਸ ਕਾਲਜ, ਫ਼ੀਰੋਜ਼ਪੁਰ ਵਿਚ ਜਮਾਤੀ ਬਣੇ ਤਾਂ ਇਕ ਦੂਜੇ ਲਈ ਅਸਲੋਂ ਓਪਰੇ ਸਾਂ। ਦੁਹਾਂ ਨੇ ਹੋਸਟਲ ਵਿਚ ਦਾਖ਼ਲਾ ਲਿਆ ਤਾਂ ਵੀ ਕੁੱਝ ਦਿਨ ਇਹ ਓਪਰਾਪਨ ਜਾਰੀ ਰਿਹਾ। ਹੋਸਟਲਾਂ ਵਿਚ ਅੱਗੇ ਹੀ ਰਹਿ ਰਹੇ ਸੀਨੀਅਰ ਮੁੰਡਿਆਂ ਵੱਲੋਂ, ਨਵੇਂ ਦਾਖ਼ਲ ਹੋਏ ਮੁੰਡਿਆਂ ਨੂੰ ਜੀ-ਆਇਆਂ ਕਹਿਣ ਦਾ ਢੰਗ, ਕਈ ਵਾਰੀ, ਵੈਰੀਆਂ ਵਾਲਾ ਹੁੰਦਾ ਹੈ, ਇਸ ਲਈ ਉਨ੍ਹਾਂ ਦੀ ਔਖੀ-ਸੌਖੀ ਛੇੜ-ਛਾੜ ਤੋਂ ਬਚਣ ਦੀ ਖ਼ਾਤਰ, ਨਵੇਂ ਰੰਗਰੂਟ, ਸਕੂਲਵਾਰ ਜਾਂ ਪਿੰਡਵਾਰ, ਛੋਟੀਆਂ-ਛੋਟੀਆਂ ਟੋਲੀਆਂ ਬਣਾ ਲੈਂਦੇ ਹਨ। ਸਾਡੇ ਵੇਲੇ ਇਵੇਂ ਹੀ ਹੁੰਦਾ ਸੀ। ਕਿਚਨ ਵੱਲ ਜਾਂਦੇ ਤਾਂ ਟੋਲੀਆਂ ਵਿਚ; ਨਹਾਉਣ ਜਾਂਦੇ ਤਾਂ ਇਕੱਠੇ; ਕਲਾਸਾਂ ਵਿਚ ਜਾਂਦੇ ਤਾਂ ਵੀ ਇਹ ਜੱਥੇਬੰਦੀਆਂ ਕਾਇਮ ਰਹਿੰਦੀਆਂ। ਉੱਪਰਲੀਆਂ ਜਮਾਤਾਂ ਦੇ ਮੁੰਡੇ ਤਾੜਦੇ ਰਹਿੰਦੇ ਤੇ ਫ਼ਸਟ ਈਅਰ ਦਾ ਜਿਹੜਾ ਵੀ ਮੁੰਡਾ ਉਨ੍ਹਾਂ ਦੇ ਅੜਿੱਕੇ ਚੜ੍ਹ ਜਾਂਦਾ, ਓਸੇ ਨੂੰ ਮੁਰਗਾ ਬਣਾ ਕੇ ਆਪਣਾ ਝੱਸ ਪੂਰਾ ਕਰ ਲੈਂਦੇ। ਸਬੱਬ ਨਾਲ, ਸਾਰੇ ਹੋਸਟਲ ਵਿਚ ਤਿੰਨ ਨਿਰਦਲੀਏ ਮੁੰਡੇ ਵੀ ਸਨ, ਜਿਨ੍ਹਾਂ ਵਿਚ ਮੈਥੋਂ ਇਲਾਵਾ ਇਕ ਸੀ ਮੁਕੰਦ ਲਾਲ ਤੇ ਦੂਜਾ ਸੀ ਫ਼ਾਜ਼ਲਕਾ ਦਾ ਮੁਹੰਮਦ ਅਲੀ। ਮੁਕੰਦ ਲਾਲ ਜਲਾਲਾਬਾਦ (ਗ਼ਰਬੀ) ਦਾ ਸੀ, ਜੋ ਫ਼ੀਰੋਜ਼ਪੁਰ ਤੋਂ ਫ਼ਾਜ਼ਲਕਾ ਜਾਂਦਿਆਂ ਰਾਹ ਵਿਚ ਪੈਂਦਾ ਸੀ। ਸਾਂ ਤਾਂ ਮੈਂ ਵੀ ਏਸੇ ਜਲਾਲਾਬਾਦ ਦਾ ਹੀ, ਪਰ ਓਥੋਂ ਰਿਹਾਇਸ਼ ਚੁੱਕੀ ਹੋਣ ਕਰਕੇ ਮੈਂ ਜਲਾਲਾਬਾਦੀ ਹਾਣੀਆਂ ਦਾ ਸਿਹਾਣੂੰ ਨਹੀਂ ਸਾਂ। ਬਿਲਕੁਲ ਕੁਦਰਤੀ ਗੱਲ ਸੀ ਕਿ ਵੱਡੀਆਂ ਕਲਾਸਾਂ ਦੇ ਸ਼ਿਕਾਰੀਆਂ ਦੀ ਨਿਗਾਹ, ਸ਼ਿਕਾਰ ਲਈ, ਪਹਿਲਾਂ ਸਾਡੇ ਤਿੰਨਾਂ ਉੱਤੇ ਹੀ ਪੈਂਦੀ। ਸਾਨੂੰ ਨਾ ਤਾਂ ਆਪਣੀ ਕਲਾਸ ਵਾਲਿਆਂ ਦੀਆਂ ਟੋਲੀਆਂ ਵਿੱਚੋਂ ਕਿਸੇ ਦੀ ਟੇਕ ਸੀ ਤੇ ਨਾ ਵੱਡੀਆਂ ਕਲਾਸਾਂ ਵਿੱਚੋਂ ਕਿਸੇ ਰਿਸ਼ਤੇਦਾਰ ਜਾਂ ਗਵਾਂਢੀ, ਆਦਿ ਦੀ ਸਰਪ੍ਰਸਤੀ ਹਾਸਲ ਸੀ। ਸੋ, ਆਮ ਤੌਰ ਉੱਤੇ, ਆਪਣੀ ਸੁਰੱਖਿਆ ਦੇ ਪ੍ਰੇਰੇ, ਅਸੀਂ ਤਿੰਨੇ ਜਣੇ ਕਿਚਨ ਜਾਂ ਬਾਥਰੂਮ ਵਿਚ ਜਾਣ ਲਈ ਓਦੋਂ ਨਿਕਲਦੇ, ਜਦੋਂ ਬਾਕੀ ਮੁੰਡੇ ਖਾ-ਪੀ ਕੇ ਜਾਂ ਨਹਾ-ਧੋ ਕੇ ਜਾ ਚੁੱਕੇ ਹੁੰਦੇ ਸਨ। ਸਾਡੀ, ਬਾਕੀ ਕੰਮਾਂ ਦੀ ਤਰਤੀਬ ਵੀ ਆਪਣੇ ਆਪ, ਕੁੱਝ ਇਸ ਤਰ੍ਹਾਂ ਬੱਝ ਗਈ ਕਿ ਅਸੀਂ ਹਰ ਮੌਕੇ ਇਕੱਠੇ ਹੋਣ ਲੱਗ ਪਏ। ਬਿਨਾਂ-ਪਹਿਲਾਂ-ਸੋਚ-ਕੇ-ਬਣਾਏ ਇਸ ਪ੍ਰੋਗਰਾਮ ਨੇ ਸਾਨੂੰ ਤਿੰਨਾਂ ਨੂੰ ਇਕ ਦੂਜੇ ਦੇ ਨੇੜੇ ਲੈ ਆਂਦਾ। ਅਸੀਂ ਇਕੱਠੇ ਨਿਕਲਦੇ ਤਾਂ ਇਉਂ ਲਗਦਾ ਜਿਵੇਂ ਸਰਬ-ਧਰਮ-ਸੰਮੇਲਨ ਦਾ ਜਲੂਸ ਨਿਕਲ ਰਿਹਾ ਹੋਵੇ!



ਮੁਹੰਮਦ ਅਲੀ ਪੱਕਾ ਨਮਾਜ਼ੀ ਮੁਸਲਮਾਨ ਸੀ। ਉਸ ਨੇ ਵੁਜ਼ੂ ਲਈ ਇਕ ਟੂਟੀਦਾਰ

ਜਿਸਤੀ ਲੋਟਾ ਆਪਣੇ ਕਮਰੇ ਵਿਚ ਹੀ ਰੱਖਿਆ ਹੋਇਆ ਸੀ ਤੇ ਨਮਾਜ਼ ਲਈ ਚਟਾਈ ਵੀ ਆਪਣੇ ਕਮਰੇ ਵਿਚ ਹੀ ਵਿਛਾਈ ਹੋਈ ਸੀ। ਜਿੱਥੇ ਵੀ ਹੁੰਦਾ, ਨਮਾਜ਼ ਵੇਲੇ ਆਪਣੇ ਕਮਰੇ ਵਿਚ ਪਹੁੰਚ ਜਾਂਦਾ। ਉਹ ਰੰਗ ਦਾ ਸਾਫ਼ ਸੀ ਤੇ ਉਸ ਦੇ ਨੈਣ-ਨਕਸ਼ ਖਿੱਚ ਪਾਉਣ ਵਾਲੇ ਸਨ ਪਰ ਦਰਸ਼ਕ ਉੱਤੇ ਪ੍ਰਭਾਵ ਸਿਆਣੇ ਬੰਦੇ ਦਾ ਛੱਡਦੇ ਸਨ, ਕਿਸੇ ਲਵੇ ਮੁੰਡੇ ਦਾ ਨਹੀਂ। ਉਸ ਦੀਆਂ ਅੱਖਾਂ ਦੀ ਚਿਟਿਆਸ ਬੜੀ ਨਿਰਮਲ ਸੀ ਤੇ ਦੰਦਾਂ ਦੀ ਅਵਿਰਲ ਬੀੜ ਮੋਤੀਆਂ ਵਾਂਗ ਲਿਸ਼ਕਦੀ ਸੀ। ਉਸ ਦੀ ਸਮੁੱਚੀ ਦੱਖ ਪਰਹੇਜ਼ਗਾਰਾਂ ਵਾਲੀ ਤੇ ਦੁਰਾਡੀ ਜਿਹੀ ਸੀ। ਉਸ ਦਾ ਕੱਦ ਮੇਰੇ ਨਾਲੋਂ ਪੋਟਾ ਕੁ ਘੱਟ ਸੀ, ਪਰ ਸਰੀਰ ਵਿਚ ਬੜੀ ਫੁਰਤੀ ਤੇ ਤਾਕਤ ਸੀ, ਜਿਸ ਨੂੰ ਉਹ ਵੀਣੀ ਫੜਾ ਕੇ ਸਾਬਤ ਕਰਦਾ ਰਹਿੰਦਾ। ਉਸ ਦੀ ਸਚੇਤ ਕੋਸ਼ਿਸ਼ ਹੁੰਦੀ ਕਿ ਉਹ ਹਾਸ-ਬਿਲਾਸ, ਲਤੀਫ਼ੇਬਾਜ਼ੀ, ਨਿੰਦਿਆ-ਚੁਗਲੀ ਜਾਂ ਚੋਂਦੇ-ਚੋਂਦੇ ਮਾਸਾਹਾਰੀ ਚੁਟਕਲਿਆਂ ਵਾਲੀਆਂ ਜੁਆਨ ਮਹਿਫ਼ਲਾਂ ਤੋਂ ਪਰੇ ਹੀ ਰਹੇ। ਖੁੱਲ੍ਹ ਕੇ ਹੱਸਣਾ ਉਸ ਦੀ ਤਹਿਜ਼ੀਬ ਵਿਚ ਸ਼ਾਮਿਲ ਨਹੀਂ ਸੀ, ਪਰ ਜਦ ਕਦੀ ਮੁਕੰਦ ਲਾਲ ਦਾ ਸਮਾਗਮ ਸ਼ੁਰੂ ਹੋ ਜਾਂਦਾ, ਓਦੋਂ ਉਸ ਦੀ ਤਹਿਜ਼ੀਬ ਦੀ ਤੜਾਗੀ ਵੀ ਟੁੱਟ ਕੇ ਕਿਤੇ ਦੀ ਕਿਤੇ ਜਾ ਪੈਂਦੀ।

ਮੁਕੰਦ ਲਾਲ, ਬਹੁਤ ਗੱਲਾਂ ਵਿਚ, ਮੁਹੰਮਦ ਅਲੀ ਦਾ ਪੁੱਠਾ ਪਾਸਾ ਸੀ। ਉਹ ਆਪਣੇ ਨਾਂ ਨਾਲ ਆਪਣੀ ਗੋਤ ਲਿਖ ਕੇ ਆਪਣੀ ਪਛਾਣ ਨੂੰ ਨਿਸਚਿਤ ਬਣਾਈ ਰੱਖਣ ਦਾ ਸ਼ੁਕੀਨ ਸੀ। ਜਦ ਲਿਖਦਾ 'ਮੁਕੰਦ ਲਾਲ ਛਾਬੜਾ' ਹੀ ਲਿਖਦਾ। ਕੱਦ ਵਿਚ ਮੁਹੰਮਦ ਅਲੀ ਉਸ ਤੋਂ ਕੋਈ ਪੌਣਾ ਚੱਪਾ ਉੱਚਾ ਲੱਗਦਾ ਸੀ, ਪਰ ਚੌੜੇ ਦਾਅ ਮੈਂ ਤੇ ਮੁਹੰਮਦ ਅਲੀ ਜੁੜ ਜਾਂਦੇ ਤਾਂ ਵੀ ਮਾਲੀ ਮੁਕੰਦ ਦੇ ਹੱਥ ਹੀ ਰਹਿੰਦੀ ਸੀ। ਉਸ ਦੇ ਚਿਹਰੇ ਦੇ ਹੋਰ ਅੰਗਾਂ ਦੀ ਨਿਸਬਤ ਵਿਚ ਉਸ ਦਾ ਨੱਕ ਕੁੱਝ ਵਧੇਰੇ ਲੰਬੂਤਰਾ ਸੀ, ਜਿਸ ਕਰਕੇ, ਉਹ ਉਮਰ ਵਿਚ ਆਪਣੀ ਕਲਾਸ ਦੇ ਬਹੁਤ ਮੁੰਡਿਆਂ ਤੋਂ ਵੱਡਾ ਲੱਗਦਾ ਸੀ। ਮੁਹੰਮਦ ਅਲੀ ਮਾਸਖ਼ੋਰਾ ਸੀ ਪਰ ਝਟਕੇ ਦੇ ਨੇੜਿਓਂ ਵੀ ਨਹੀਂ ਸੀ ਲੰਘਦਾ। ਮੈਂ ਓਦੋਂ ਮਾਸ ਖਾ ਲੈਂਦਾ ਸਾਂ ਪਰ ਹਲਾਲ ਗੋਸ਼ਤ ਤੋਂ ਭੱਜਦਾ ਸਾਂ। ਮੁਕੰਦ ਲਾਲ ਮਾਸ ਤੇ ਅੰਡੇ ਤੋਂ ਪਰਹੇਜ਼ ਕਰਦਾ ਸੀ, ਹਾਲਾਂਕਿ ਉਸ ਦੇ ਫੌਹੜਿਆਂ ਵਰਗੇ ਚੌੜੇ ਤੇ ਵੱਡੇ-ਵੱਡੇ ਦੰਦਾਂ ਤੋਂ ਲੱਗਦਾ ਸੀ ਕਿ ਇਹ ਬੰਦਾ ਚਾਹੇ ਤਾਂ ਸਾਬਤ ਦੁੰਬਾ ਫੜ ਕੇ ਕੱਚਾ ਚੱਬ ਜਾਏ। ਉਹ ਸਨਾਤਨੀ ਹਿੰਦੂ ਸੀ ਪਰ ਪੂਜਾ-ਪਾਠ ਨਹੀਂ ਸੀ ਕਰਦਾ। ਉਸੇ ਵਾਂਗ ਮੈਂ ਵੀ ਆਪਣੇ ਆਪ ਨੂੰ ਸਨਾਤਨੀ ਸਿੱਖ ਮੰਨਦਾ ਸਾਂ, ਪਰ ਮਾਂ ਦੇ ਦਿੱਤੇ ਗੁਟਕੇ ਤੋਂ 'ਜਪੁ ਜੀ' ਦਾ ਓਨਾ ਕੁ ਮਨਸ਼ਾਵਾਰੀ ਪਾਠ ਕਰ ਲੈਂਦਾ ਸਾਂ, ਜਿੰਨੇ ਨਾਲ ਰੱਬ ਦਾ ਉਲਾਂਭਾ ਕਰੋਪੀ ਵਾਲਾ ਰੂਪ ਨਾ ਧਾਰੇ।

ਮੁਕੰਦ ਲਾਲ ਹਰ ਤਰ੍ਹਾਂ ਦੇ ਵਿਕਾਰਾਂ ਤੋਂ ਬਚਿਆ ਹੋਇਆ ਸੀ ਤੇ ਖੁੱਲ੍ਹ ਕੇ ਹੱਸਿਆ ਕਰਦਾ ਸੀ। ਉਸ ਦੇ ਮੁਸਕਰਾਉਣ ਦੀ ਦੇਰ ਹੁੰਦੀ ਕਿ ਉਸ ਦੇ ਮੂੰਹ ਦੇ ਪੱਠੇ, ਆਪਣੇ ਆਪ, ਉਸ ਦੀਆਂ ਨਾਸਾਂ ਤੋਂ ਅੱਖਾਂ ਤੀਕ ਦੋ ਬਿਲਕੁਲ ਸਿੱਧੀਆਂ ਡੂੰਘੀਆਂ ਝਿਰੀਆਂ ਬਣਾ ਦੇਂਦੇ। ਹਾਸੇ ਨਾਲ ਬਣਦੀ ਮੂੰਹ ਦੀ ਇਹ ਮੁਦਰਾ ਮੈਂ ਹੋਰ ਕਿਸੇ ਦੇ ਮੂੰਹ ਉੱਤੇ ਬਣਦੀ ਨਹੀਂ ਵੇਖੀ। ਮੁਕੰਦ ਲਾਲ, ਮੇਰੇ ਤੇ ਮੁਹੰਮਦ ਅਲੀ ਵਾਂਗ, ਓਪਰੇ ਬੰਦਿਆਂ ਨਾਲ ਖੁੱਲ੍ਹਣ ਦੇ ਮਾਮਲੇ ਵਿਚ, ਬੜਾ ਸੰਗਾਊ ਸੀ। ਜਦੋਂ ਅਸੀਂ ਹੋਸਟਲ ਦੇ ਜੀਵਨ ਵਿਚ ਰਚ-ਮਿਚ ਗਏ, ਓਦੋਂ ਉਹ ਹੋਸਟਲ ਵਿਚ ਰਹਿਣ ਵਾਲਿਆਂ ਦੀਆਂ ਚੰਡਾਲ-ਚੌਕੜੀਆਂ ਵਿਚ ਹਿੱਸਾ ਤਾਂ ਲੈਣ ਲੱਗ ਪਿਆ, ਪਰ ਕੁੱਝ ਪਿੱਛੇ ਪਿੱਛੇ ਰਹਿ ਕੇ। ਇਕ ਵਾਰੀ ਹੋਸਟਲ ਦੀ ਕਿਸੇ ਚੰਡਾਲ-ਬੈਠਕ ਵਿਚ, ਜਿੱਥੇ ਸਬੱਬ ਨਾਲ ਅਸੀਂ ਤਿੰਨੇ—ਮੁਕੰਦ ਲਾਲ, ਮੁਹੰਮਦ ਅਲੀ

ਤੇ ਮੈਂ ਹਾਜ਼ਰ ਸਾਂ, ਲਤੀਫ਼ੇਬਾਜ਼ੀ ਦਾ ਚੱਕਰ ਚੱਲ ਪਿਆ। ਸਾਰੇ ਖਿੜੇ ਹੋਏ ਸਨ, ਪਰ ਅਜੇ ਮੁਕੰਦ ਲਾਲ ਦੇ ਮੂੰਹ ਉੱਤੇ ਸਿੱਧੀਆਂ ਖੜੀਆਂ ਰੇਖਾਵਾਂ ਨਹੀਂ ਸਨ ਬਣੀਆਂ। ਅਚਾਨਕ, ਜਿਹੜਾ ਨਵਾਂ ਲਤੀਫ਼ਾ ਮੈਦਾਨ ਵਿਚ ਉਤਾਰਿਆ ਗਿਆ, ਉਸ ਨੇ ਸਭ ਦੇ ਹਾਸੇ ਦੇ ਕੜ ਤੋੜ ਦਿੱਤੇ। ਲਤੀਫ਼ਾ ਤਾਂ ਚੇਤੇ ਨਹੀਂ, ਪਰ ਓਸ ਦਿਨ ਮੈਂ ਪਹਿਲੀ ਵਾਰ, ਮੁਹੰਮਦ ਅਲੀ ਨੂੰ ਵੀ ਲੋਟ-ਪੋਟ ਹੁੰਦੇ ਵੇਖਿਆ। ਉਸ ਦੀ ਇਹ ਮੁਦਰਾ ਕਈਆਂ ਨੂੰ ਗ਼ੈਰ-ਮਾਮੂਲੀ ਲੱਗੀ ਹੋਵੇਗੀ, ਪਰ ਉਸ ਪਲ, ਸਾਰੀ ਮੰਡਲੀ ਨੂੰ ਸਭ ਤੋਂ ਵੱਡੀ ਜਿਸ ਲੱਭਤ ਦਾ ਲਿਸ਼ਕਾਰਾ ਵੱਜਾ, ਉਹ ਸੀ ਮੁਕੰਦ ਲਾਲ ਦਾ ਸੱਤ-ਮੰਜ਼ਿਲਾ ਹਾਸਾ, ਜਿਸ ਨੂੰ ਲਤੀਫ਼ੇ ਨੇ ਇਕਦਮ ਜਗਾ ਦਿੱਤਾ ਸੀ।

ਓਹੋ ਜਿਹਾ ਹਾਸਾ ਸਾਡੇ ਵਿੱਚੋਂ ਕਿਸੇ ਨੇ ਅੱਗੇ ਨਹੀਂ ਸੀ ਸੁਣਿਆ ਤੇ ਘੱਟੋ-ਘੱਟ ਮੈਂ ਆਪਣੇ ਬਾਰੇ ਯਕੀਨ ਨਾਲ ਦੱਸ ਸਕਦਾ ਹਾਂ ਕਿ ਮੁਕੰਦ ਲਾਲ ਤੋਂ ਸਿਵਾ, ਹਾਸੇ ਦੀ ਇਸ ਵੰਨਗੀ ਦਾ ਤਜਰਬਾ, ਨਾ ਕਦੀ ਆਪਣੇ ਦੇਸ ਵਿਚ ਹੋਇਆ ਹੈ ਤੇ ਨਾ ਬਦੇਸ ਵਿਚ। ਹੌਲੀ ਹੌਲੀ, ਸਾਨੂੰ ਸਾਰਿਆਂ ਨੂੰ ਸਮਝ ਆ ਗਈ ਸੀ ਕਿ ਜਦੋਂ ਮੁਕੰਦ ਦੇ ਮੂੰਹ ਉੱਤੇ ਦੋ ਸਿੱਧੀਆਂ, ਸਮਵਿੱਥ ਝਿਰੀਆਂ ਪੈਣੀਆਂ ਸ਼ੁਰੂ ਹੋਣ, ਓਦੋਂ ਇਸ ਦਾ ਮਤਲਬ ਇਹ ਹੁੰਦਾ ਹੈ ਕਿ ਵੱਡੇ ਹਾਸੇ ਦਾ ਦੌਰ ਕਿਸੇ ਵੇਲੇ ਵੀ ਸ਼ੁਰੂ ਹੋ ਸਕਦਾ ਹੈ। ਹਾਸੇ ਦੇ ਦੌਰਾਨ ਉਸ ਦੇ ਉੱਪਰਲੇ ਮਸੂੜੇ ਕੱਜੇ ਦੇ ਕੱਜੇ ਰਹਿੰਦੇ। ਹਾਸਾ ਸ਼ੁਰੂ ਹੁੰਦਾ ਤਾਂ ਉਸ ਦੀ ਉੱਪਰਲੀ ਤੇ ਹੇਠਲੀ ਬੀੜ ਵਿਚ ਮਸਾਂ ਛੇ ਕੁ ਸੈਂਟੀਮੀਟਰ ਦੀ ਵਿੱਥ ਪੈਂਦੀ ਤੇ ਫੇਰ ਜਦੋਂ ਤਕ ਹਾਸਾ ਮੁੱਕ ਨਾ ਜਾਂਦਾ, ਦੰਦਾਂ ਦੀ ਆਪਸੀ ਵਿੱਥ ਇਸ ਤੋਂ ਨਾ ਵਧਦੀ ਨਾ ਘਟਦੀ, ਜਦ ਕਿ ਬਾਕੀ ਸਾਰਿਆਂ ਦੇ ਮੂੰਹ, ਕਈ ਕਈ ਵਾਰ, ਪੂਰੇ ਦੇ ਪੂਰੇ ਟੱਡੇ ਵੀ ਜਾਂਦੇ ਤੇ ਬਿਲਕੁਲ ਬੰਦ ਵੀ ਹੋ ਜਾਂਦੇ। ਹਾਸੇ ਦੇ ਆਰੰਭਿਕ ਪੜਾ ਵਿਚ, ਕਿਤੋਂ ਧੁੰਨੀ ਵੱਲੋਂ, ਕੁੱਝ ਇਹੋ ਜਿਹੀ ਅਵਾਜ਼ ਸੁਣਾਈ ਦੇਂਦੀ, ਜਿਵੇਂ ਦੂਰ ਬੈਠ ਕੇ ਕੋਈ ਹੁੱਕਾ ਪੀ ਰਿਹਾ ਹੋਵੇ ਜਾਂ ਕਾਫ਼ੀ ਮੋਟੇ ਕੱਪੜੇ ਨਾਲ ਕੱਜੀ ਹੋਈ ਮੱਧਮ ਡੁਗਡੁਗੀ ਵਜਾ ਰਿਹਾ ਹੋਵੇ। ਬਿੰਦ ਕੁ ਪਿੱਛੋਂ ਇਹ ਅਸਪਸ਼ਟ, ਮੱਧਮ ਗੁੜਗੁੜ, ਦਰਮਿਆਨੀ ਪਰ ਸੁਰੀਲੀ ਅਵਾਜ਼ ਵਾਲੇ ਹਾਸੇ ਵਿਚ ਬਦਲ ਜਾਂਦੀ। ਇਹ ਬੜਾ ਪਿਆਰਾ ਹਾਸਾ ਇਉਂ ਹੁੰਦਾ, ਜਿਵੇਂ ਚਾਂਦੀ ਦੀਆਂ ਕਈ ਝਾਂਜਰਾਂ ਇੱਕੋ ਵੇਲੇ ਇਕੱਠੀਆਂ ਛਣਕ ਰਹੀਆਂ ਹੋਣ। ਲੱਗਦਾ ਹਾਸੇ ਦੀ ਛਣਕਾਰ ਦਾ ਛਿੜਕਾ ਹੋ ਰਿਹਾ ਹੈ। ਫੇਰ, ਆਉਂਦਾ ਅਗਲਾ ਮੋੜ ਜਿਸ ਨੂੰ ਅਸੀਂ 'ਕੈਂਚੀ' ਦਾ ਨਾਂ ਦਿੱਤਾ ਹੋਇਆ ਸੀ। ਇਹ ਇਉਂ ਆਉਂਦਾ ਜਿਵੇਂ ਬਿਜਲੀ ਦੀ ਮਸ਼ੀਨ ਬੜੀ ਤੇਜ਼ ਰਫ਼ਤਾਰ ਨਾਲ ਕੁਤਰਾ ਕਰ ਰਹੀ ਹੋਵੇ। ਜਿਵੇਂ ਲਗੋਜੇ ਵਾਲਾ ਪਤਾ ਨਹੀਂ ਲੱਗਣ ਦੇਂਦਾ ਕਿ ਉਹ ਆਪਣੇ ਵੱਜਦੇ ਲਗੋਜਿਆਂ ਵਿਚ ਨਵਾਂ ਸਾਹ ਕਦੋਂ ਫੂਕ ਦੇਂਦਾ ਹੈ, ਓਸੇ ਤਰ੍ਹਾਂ ਮੁਕੰਦ ਦਾ ਇਸ ਪੜਾ ਉੱਤੇ ਪਹੁੰਚਿਆ ਹਾਸਾ ਲਗਾਤਾਰ ਜ਼ੰਜੀਰੀ ਜਿਹੀ ਬਣਾਉਂਦਾ ਤੇ ਇਉਂ ਲੱਗਦਾ ਜਿਵੇਂ ਸੰਘ ਵਿੱਚੋਂ ਨਿਕਲੀ ਇਹ ਸਾਰੀ ਹਾਸ-ਜ਼ੰਜੀਰੀ ਇੱਕੋ ਸਾਹ ਨਾਲ ਹੀ ਚੱਲ ਰਹੀ ਹੈ, ਹਾਲਾਂਕਿ ਉਹ ਵਿੱਚੋਂ ਸਾਹ ਬਾਕਾਇਦਾ ਲੈਂਦਾ ਰਹਿੰਦਾ ਸੀ। ਹਾਸਾ, ਆਪਣੀ ਅਗਲੀ ਮਮਟੀ ਉਸਾਰਦਾ ਤਾਂ ਇਉਂ ਲੱਗਣ ਲੱਗ ਪੈਂਦਾ, ਜਿਵੇਂ ਕੋਈ ਰੇਲ-ਗੱਡੀ, ਕਿਸੇ ਪੁਰਾਣੇ ਪੁਲ ਦੇ ਉੱਤੋਂ ਦੀ ਲੰਘ ਰਹੀ ਹੋਵੇ। ਇਕਸਾਰ ਵਕਫ਼ਿਆਂ ਦੇ ਬਾਅਦ ਅਜੀਬ ਜਿਹੀ 'ਹੱਕ' 'ਹੱਕ' ਦੀ ਉਲਟਵੀਂ ਅਵਾਜ਼ ਆਉਂਦੀ, ਜਿਸ ਨੂੰ ਠੀਕ ਤਰ੍ਹਾਂ ਬਿਆਨ ਕਰਨਾ ਮੇਰੇ ਵੱਸੋਂ ਬਾਹਰ ਦੀ ਗੱਲ ਹੈ। ਜਦੋਂ ਇਸ ਨਮੂਨੇ ਦੀ ਵਾਰੀ ਮੁੱਕਦੀ ਤਾਂ ਗੱਦੋਂ-ਰਾਗੁ ਸ਼ੁਰੂ ਹੋ ਜਾਂਦਾ। ਇਸ ਮੌਕੇ ਉੱਤੇ ਹਾਸੇ ਦਾ ਤਾਂ ਜਿਵੇਂ ਕੁਹਰਾਮ ਮੱਚ ਜਾਂਦਾ। ਮੂੰਡੇ ਮੂੰਧੇ

ਹੋ ਹੋ ਡਿਗਦੇ। ਮੂੰਹਾਂ ਵਿੱਚੋਂ ਝੱਗ ਨਿਕਲਣ ਵਾਲੀ ਹਾਲਤ ਹੋ ਜਾਂਦੀ। ਗਧੇ ਦੀ ਹੀਂਗ ਦਾ ਪਹਿਲਾ ਅੱਧ ਉਭਾਰ ਦਾ ਹੁੰਦਾ ਹੈ ਤੇ ਦੂਜਾ ਅੱਧ ਉਤਾਰ ਦਾ। ਉਭਾਰ ਤੇ ਉਤਾਰ ਵਿਚ ਹੀਂਗ ਦੇ ਵਕਫ਼ਿਆਂ, ਅਵਾਜ਼ ਦੀ ਉਪਜ ਦੇ ਅਸਥਾਨ ਤੇ ਉਸ ਦੀ ਘਣਤਾ ਵਿਚ ਫ਼ਰਕ ਹੁੰਦਾ ਹੈ। ਮੁਕੰਦ ਦਾ ਇਹ ਪੜਾ, ਇਕ ਸਾਹ ਵਿਚ ਗਧਈ ਹੀਂਗ ਦੇ ਚੜ੍ਹਾ ਤੇ ਦੂਜੇ ਵਿਚ ਉਸ ਦੇ ਉਤਾਰ ਵਰਗੀਆਂ ਅਵਾਜ਼ਾਂ ਕੱਢਦਾ। ਆਪ ਨੂੰ ਤਾਂ ਉਸ ਨੂੰ ਕੋਈ ਫ਼ਰਕ ਪੈਂਦਾ ਦਿੱਸਦਾ ਨਹੀਂ ਸੀ, ਪਰ ਉਸ ਦਾ ਹਰ ਨਵਾਂ ਪੜਾ, ਉਸ ਦੇ ਆਲੇ-ਦੁਆਲੇ ਬੈਠੇ ਹਾਸੇ ਵਿਚ ਸ਼ਰੀਕ ਲੋਕਾਂ ਲਈ ਨਵੀਂ ਆਫ਼ਤ ਬਣ ਕੇ ਆਉਂਦਾ। ਮੁਕੰਦ ਦੇ ਹਾਸੇ ਵਿਚ ਸਰਗਮ ਦਾ ਹਰ ਨਵਾਂ ਜੋੜ-ਤੋੜ, ਉਸ ਦੇ ਸਰੋਤਿਆਂ ਵਿਚ ਹਾਸੇ ਦੀ ਇਕ ਨਵੀਂ ਕਿਸ਼ਤ ਨੂੰ ਜਨਮ ਦੇਂਦਾ ਸੀ ਪਰ ਹੱਸ ਹੱਸ ਕੇ ਤਾਂ ਸਾਰੀ ਚੰਡਾਲ-ਚੌਕੜੀ ਅੱਗੇ ਹੀ ਫਾਵੀ ਹੋਈ ਹੁੰਦੀ ਸੀ। ਇਸ ਤੋਂ ਬਾਅਦ ਦੋ ਪੜਾ ਹੋਰ ਹੁੰਦੇ। ਉਹ ਦੋਵੇਂ ਤਾਰ ਸਪਤਕ ਵਿਚ ਉੱਠਦੇ, ਪਰ ਜਿਸ ਉਚਾਈ ਉੱਤੇ ਜਾ ਕੇ ਆਖ਼ਰੀ ਹੰਭਲੇ ਦੀ ਤਾਨ ਟੁੱਟਦੀ, ਉਸ ਦਾ ਮੁਕਾਬਲਾ ਕਰਨਾ ਮੇਰੇ ਖ਼ਿਆਲ ਵਿਚ, ਕਿਸੇ ਵੀ ਹੋਰ ਮਨੁੱਖੀ ਗਲੇ ਲਈ ਅਸੰਭਵ ਨਹੀਂ ਤਾਂ ਔਖਾ ਜ਼ਰੂਰ ਹੋਵੇਗਾ। ਹੁੰਦਾ ਉਹ ਹਾਸਾ ਹੀ ਸੀ ਤੇ ਪੜਾ ਵੀ ਹਰ ਵਾਰੀ ਇੱਕੋ ਜਿਹੇ ਤੇ ਲਗਾਤਰ ਬਣਦੇ ਸਨ, ਪਰ ਹੈਰਾਨੀ ਦੀ ਗੱਲ ਹੈ ਕਿ ਹੇਠਲੇ ਡੰਡੇ ਤੋਂ ਉੱਪਰਲੇ ਉੱਤੇ ਚੜ੍ਹਨ ਲਈ ਮੁਕੰਦ ਲਾਲ ਨੂੰ ਉੱਕਾ ਕੋਈ ਉਚੇਚ ਨਹੀਂ ਸੀ ਕਰਨਾ ਪੈਂਦਾ। ਹਾਸਾ ਜਿਵੇਂ ਉਸ ਨੂੰ ਵੱਸ ਵਿਚ ਕਰ ਲੈਂਦਾ। ਉਸ ਨੂੰ ਭੁੱਲ ਜਾਂਦਾ ਕਿ ਕਿਸ ਲਤੀਫ਼ੇ ਤੋਂ ਉਸ ਦੀ ਆਪ-ਮੁਹਾਰੀ ਸਪਤਕ-ਲੜੀ ਸ਼ੁਰੂ ਹੋਈ ਸੀ। ਉਸ ਨੂੰ ਬਿਲਕੁਲ ਪਤਾ ਨਹੀਂ ਸੀ ਰਹਿੰਦਾ ਕਿ ਲਤੀਫ਼ਾ ਹਾਸੇ ਦੀ ਏਨੀ ਲੰਮੀ ਝੁੱਟੀ ਦਾ ਹੱਕਦਾਰ ਸੀ ਵੀ ਕਿ ਨਹੀਂ ਤੇ ਨਾ ਇਹ ਹੋਸ਼ ਰਹਿੰਦੀ ਸੀ ਕਿ ਜਿਸ ਮਹਿਫ਼ਲ ਵਿਚ ਬੈਠੇ ਹਾਂ, ਉਸ ਦਾ ਹਰ ਮੈਂਬਰ ਤਾਂ ਤੋਬਾ-ਤੋਬ ਕਰ ਰਿਹਾ ਹੈ ਤੇ ਕਈ ਕਈ ਵਾਰ ਲੋਟ-ਪੋਟ ਹੋ ਕੇ, ਆਪਣੀਆਂ ਦੁਖਦੀਆਂ ਵੱਖੀਆਂ ਵਿਚ ਮੁੱਠਾਂ ਠੋਸੀ ਅੰਦਰ-ਬਾਹਰ ਦੇ ਚੱਕਰ ਲਾ-ਲਾ ਕੇ ਬੇਹਾਲ ਹੋਇਆ ਪਿਆ ਹੈ, ਇਸ ਲਈ ਬੱਸ ਕਰਨ ਦੀ ਲੋੜ ਹੈ। ਸੱਤੇ ਮੰਜ਼ਿਲਾਂ ਚੜ੍ਹੇ ਬਗ਼ੈਰ, ਅੱਧ ਵਿਚਕਾਰੇ, ਉਸ ਨੂੰ ਹਾਸਾ ਰੋਕਦਿਆਂ ਕਦੀ ਨਹੀਂ ਸੀ ਵੇਖਿਆ। ਉਸ ਨੂੰ ਬਿਲਕੁਲ ਭੁੱਲ ਜਾਂਦਾ ਕਿ ਹਾਸੇ ਵਿਚ ਛੂਤ ਦੇ ਅਣੂ ਹੁੰਦੇ ਹਨ ਤੇ ਲਗਾਤਾਰ ਹਾਸੇ ਵਿਚ ਇਨ੍ਹਾਂ ਅਣੂਆਂ ਦੀ ਮਾਤਰਾ ਹੋਰ ਵੀ ਜ਼ਿਆਦਾ ਹੁੰਦੀ ਹੈ। ਜਿਵੇਂ ਮੁਕੰਦ ਦਾ ਹਾਸਾ ਬਦੋਬਦੀ ਨਿਕਲਦਾ ਸੀ, ਉਸ ਦੇ ਹਾਸੇ ਨੂੰ ਸੁਣਨ ਵਾਲਿਆਂ ਦਾ ਹਾਸਾ ਵੀ ਬਦੋਬਦੀ ਨਿਕਲਦਾ ਰਹਿੰਦਾ ਤੇ ਅਖ਼ੀਰ ਵਿਚ ਸਾਰੇ ਅਧਮੋਏ ਤੇ ਨਿਤਾਣੇ ਹੋ ਕੇ ਨਿਢਾਲ ਪੈ ਜਾਂਦੇ—ਕੋਈ ਮੰਜੇ ਉੱਤੇ, ਕੋਈ ਫ਼ਰਸ਼ ਉੱਤੇ, ਕੋਈ ਮੇਜ਼ ਉੱਤੇ ਤੇ ਕੋਈ ਕੁਰਸੀ ਉੱਤੇ। ਹੋਸਟਲ ਦੇ ਜਿਸ ਪਹਿਲੇ ਸਮਾਗਮ ਵਿਚ ਮੁਕੰਦ ਦੇ ਇਸ ਬੇਮਿਸਾਲ ਹਾਸੇ ਦਾ ਪ੍ਰਵਾਹ ਜਾਰੀ ਹੋਇਆ, ਉਸ ਵਿਚ ਸਭ ਦੀਆਂ ਅੱਖਾਂ ਵਿੱਚੋਂ ਹੰਝੂ ਵਗ ਰਹੇ ਸਨ! ਆਮ ਤੌਰ ਉੱਤੇ, ਹਾਣੀਆਂ ਵਿਚ ਜਦ ਕਦੀ ਵੀ ਹਾਸੇ-ਠੱਠੇ ਦਾ ਪ੍ਰੋਗਰਾਮ ਚੱਲ ਨਿਕਲੇ ਤਾਂ ਸਭ ਦੀ ਹਾਸੀ ਦੇ ਤਿੰਨ ਕੁ ਜਿਹੇ ਪੜਾਅ ਹੁੰਦੇ ਹਨ—ਸ਼ੁਰੂ ਦਾ ਇਕੱਠਾ ਵਿਸਫੋਟ, ਸਾਰੇ ਸਰੀਰ ਨੂੰ ਹਿਲਾ ਕੇ ਰੱਖ ਦੇਣ ਵਾਲੇ ਉੱਚੇ ਕਹਿਕਹੇ ਤੇ ਅਖ਼ੀਰ ਵਿਚ ਦੁਖਦੇ ਜਬਾੜੇ ਤੇ ਪੀੜੋ-ਪੀੜ ਪਸਲੀਆਂ ਨੂੰ ਫੜ ਕੇ, ਹੰਝੂ-ਭਰੀਆਂ ਅੱਖਾਂ ਨਾਲ ਚੀਕਾਂ-ਕੂਕਾਂ ਤੇ ਹਾਏ-ਓਏ। ਸਾਡੇ ਲੋਕਾਂ ਦੇ ਇਹ ਪੜਾ ਬਣਦੇ ਸਨ, ਜਦੋਂ ਵੀ ਹਾਣੀਆਂ ਦਾ ਖਰੂਦੀ ਮਾਹੌਲ ਬਣਦਾ, ਵਰਨਾ, ਆਮ ਤੌਰ ਉੱਤੇ, ਪਹਿਲੇ ਪੜਾਅ ਉੱਤੇ ਹੀ ਮਾਮਲਾ ਠੱਪਿਆ ਜਾਂਦਾ। ਪਰ ਮੁਕੰਦ ਦੇ ਸੱਤ-ਮੰਜ਼ਿਲੇ ਪ੍ਰੋਗਰਾਮ ਨੂੰ

ਸ਼ੁਰੂ ਕਰਾਉਣ ਲਈ ਬਹੁਤ ਵੱਡੇ ਖਰੂਦੀ ਮਾਹੌਲ ਦੀ ਲੋੜ ਹੁੰਦੀ ਸੀ। ਉਸ ਨੂੰ ਸ਼ਸ਼ਕਾਰ ਕੇ, ਉਕਸਾ ਕੇ, ਕਈ ਤਰ੍ਹਾਂ ਦੇ ਅਸਲੀ ਤੇ ਨਕਲੀ ਹਾਸੇ ਹੱਸ ਕੇ, ਜੋਕਰਾਂ ਵਰਗੀਆਂ ਹਰਕਤਾਂ ਕਰ ਕਰ ਕੇ, ਉਸ ਦੇ ਹਾਸੇ ਨੂੰ ਪਸਮਾਉਣਾ ਪੈਂਦਾ ਸੀ ਪਰ ਜਦੋਂ ਸ਼ੁਰੂ ਹੋ ਜਾਂਦਾ ਤਾਂ ਫੇਰ ਸੱਤ ਪੌੜੀਆਂ ਚੜ੍ਹੇ ਬਿਨਾਂ ਬੰਦ ਨਹੀਂ ਸੀ ਹੁੰਦਾ। ਇਸ ਦੌਰਾਨ, ਉਸ ਦੇ ਬਾਕੀ ਸਾਰੇ ਸਾਥੀ, ਆਪਣੇ ਆਮ ਹਾਸੇ ਤੋਂ ਸੌ ਗੁਣਾ ਵੱਧ ਹੱਸਣ ਦੇ ਕਾਰਨ, ਏਨੀ ਬੁਰੀ ਤਰ੍ਹਾਂ ਮਧੋਲੇ ਜਾਂਦੇ ਕਿ ਸਾਹ ਨਾਲ ਸਾਹ ਰਲਾਉਣਾ ਔਖਾ ਹੋ ਜਾਂਦਾ ਤੇ ਦੋ ਦੋ ਦਿਨ ਫੇਫੜੇ ਫੜ ਫੜ ਕੇ ਤੁਰਨਾ ਪੈਂਦਾ। ਇਸ ਤੋਂ ਵੀ ਵੱਡੀ ਤਕਲੀਫ਼ ਇਹ ਹੁੰਦੀ ਕਿ ਇਹੋ ਜਿਹੇ ਸਮਾਗਮ ਦੇ ਪਿੱਛੋਂ ਕੁੱਝ ਦਿਨ ਮੁਕੰਦ ਦੇ ਦਰਸ਼ਨ-ਮਾਤਰ ਨਾਲ ਵੀ ਹਾਸੇ ਦੇ ਬੇਕਾਬੂ ਘੋੜੇ ਸਰਪਟ ਦੌੜਨਾ ਸ਼ੁਰੂ ਕਰ ਦੇਂਦੇ।

ਹੱਸਣ ਵੇਲੇ ਮੁਕੰਦ ਆਪ ਲੋਟ-ਪੋਟ ਨਹੀਂ ਸੀ ਹੁੰਦਾ, ਬੱਸ ਉਸ ਦਾ ਪੇਟ ਅੱਗੇ-ਪਿੱਛੇ ਹੁੰਦਾ ਰਹਿੰਦਾ ਤੇ ਜਿਉਂ ਜਿਉਂ ਉਸ ਦਾ ਹਾਸਾ, ਅਚੇਤ ਹੀ, ਅਗਲੇਰੇ ਗੀਅਰ ਵਿਚ ਪੈਂਦਾ ਜਾਂਦਾ, ਉਹ ਆਪਣੀ ਰੀੜ੍ਹ ਦੀ ਹੱਡੀ ਨੂੰ ਥੋੜਾ ਥੋੜਾ ਹੋਰ ਸਿੱਧਾ ਕਰਦਾ ਜਾਂਦਾ। ਏਥੋਂ ਤਕ ਕਿ ਆਖ਼ਰੀ ਪੜਾ ਉੱਤੇ ਜਦੋਂ ਉਹ ਤਾਰ ਸਪਤਕ ਵਿਚ ਆਖ਼ਰੀ ਗਰਜਵੀਂ ਕਿਸ਼ਤ ਭੁਗਤਾ ਰਿਹਾ ਹੁੰਦਾ ਤਾਂ ਉਸ ਦੀ ਪਿੱਠ ਬਿਲਕੁਲ ਆਕੜ ਜਾਂਦੀ। ਹੈਰਾਨ ਕਰਨ ਵਾਲੀ ਗੱਲ ਇਹ ਸੀ ਕਿ ਸਾਨੂੰ ਸਾਰਿਆਂ ਨੂੰ ਹਾਸੇ ਦੇ ਸਿਖਰ ਉੱਤੇ ਦੂਹਰੇ ਜਾਂ ਕੁੱਬੇ ਹੋਣਾ ਪੈਂਦਾ ਸੀ ਪਰ ਮੁਕੰਦ ਲਈ ਇਹ ਮੌਕਾ ਆਕੜਨ ਦਾ ਹੁੰਦਾ ਸੀ। ਉਸ ਨੂੰ ਨਾ ਚੀਕਾਂ ਮਾਰਨੀਆਂ ਪੈਂਦੀਆਂ, ਨਾ ਕੂਕਣਾ ਪੈਂਦਾ, ਨਾ ਹਾ-ਹੂ ਕਰਨੀ ਪੈਂਦੀ, ਨਾ ਫੇਫੜੇ ਫੜਨੇ ਪੈਂਦੇ, ਨਾ ਢਿੱਡ ਵਿਚ ਮੁੱਠੀਆਂ ਤੁੰਨਣੀਆਂ ਪੈਂਦੀਆਂ। ਉਸ ਦੇ ਹਾਸੇ ਦੀ ਸਮਾਪਤੀ ਆਰੰਭਿਕ ਸ਼ਾਂਤ ਮੁਦਰਾ ਉੱਤੇ ਹੁੰਦੀ। ਉਸ ਦੀਆਂ ਸਮਵਿੱਥ ਦੋ ਬਿਲਕੁਲ ਸਿੱਧੀਆਂ ਝਿਰੀਆਂ ਹਾਸੇ ਦੀ ਸਮਾਪਤੀ ਤੋਂ ਕਾਫ਼ੀ ਦੇਰ ਪਿੱਛੋਂ ਤਕ ਬਣੀਆਂ ਰਹਿੰਦੀਆਂ ਤੇ ਉਸ ਦਾ ਲਾਲ ਸੂਹਾ ਚਿਹਰਾ, ਸਰਬੱਤ ਦਾ ਭਲਾ ਮੰਗਣ ਵਾਲੇ ਕਿਸੇ ਮਹਾਤਮਾ ਵਾਂਗ, ਮਿੱਠੀ ਜਿਹੀ ਮੁਸਕਾਨ ਨਾਲ ਖਿੜਿਆ ਹੁੰਦਾ।

ਇਕ ਵਾਰੀ ਮੈਂ ਮੁਕੰਦ ਲਾਲ ਨੂੰ ਪੁੱਛਿਆ, "ਕੀ ਤੂੰ ਹਾਸੇ ਦਾ ਗੀਅਰ ਆਪਣੀ ਮਰਜ਼ੀ ਨਾਲ ਬਦਲਦੈਂ ?"

ਉਸ ਦਾ ਜਵਾਬ ਸੀ, "ਨਹੀਂ, ਹਾਸਾ ਮੈਨੂੰ ਦੌਰੇ ਦੀ ਤਰ੍ਹਾਂ ਪੈਂਦੈ ਤੇ ਜਿਸ ਨੂੰ ਤੁਸੀਂ ਸੱਤ ਮੰਜ਼ਿਲਾਂ ਦੱਸਦੇ ਜੇ, ਉਹ ਕੁਦਰਤ ਵੱਲੋਂ ਹੀ ਬੱਝੀਆਂ ਹੋਈਆਂ ਨੇ। ਮੈਂ ਨਾ ਉਹ ਜਾਣ ਕੇ ਬਣਾਈਆਂ ਨੇ ਤੇ ਨਾ ਉਨ੍ਹਾਂ ਦੀ ਤਰਤੀਬ ਵਿਚ ਮੇਰਾ ਕੋਈ ਹੱਥ ਹੈ। ਹਾਸੇ ਦੀ ਛੁੱਟੀ ਕਿੰਨਾ ਚਿਰ ਚੱਲਣੀ ਹੈ ਤੇ ਇਕ ਗੀਅਰ ਦੇ ਕਿੰਨੇ ਚਿਰ ਬਾਅਦ ਦੂਜਾ ਗੀਅਰ ਲੱਗਣੈ, ਇਹ ਮੇਰੇ ਵੱਸ ਦੀ ਗੱਲ ਨਹੀਂ।"

ਮੈਂ ਕਈ ਵਾਰੀ ਸੋਚਦਾ ਹਾਂ—ਕੁਦਰਤ ਨੇ ਮੁਕੰਦ ਲਾਲ ਨਾਲ ਕਿੰਨੀ ਰਿਆਇਤ ਵਰਤੀ ਹੈ! ਬਹੁਤਿਆਂ ਦੀ ਕਿਸਮਤ ਵਿਚ ਰੋਣਾ ਹੀ ਲਿਖਿਆ ਵੇਖਿਆ ਹੈ, ਹੱਸਣ-ਹਸਾਉਣ ਦੀ ਦਾਤ ਕਿਸੇ ਕਿਸਮਤ ਵਾਲੇ ਨੂੰ ਹੀ ਮਿਲਦੀ ਹੈ। ਕਿੰਨੇ ਭਾਗਾਂ ਵਾਲਾ ਹੈ, ਮੇਰਾ ਇਹ ਦੋਸਤ! ਜਿੱਥੇ ਬੈਠਦਾ ਹੈ, ਹਾਸੇ ਦੀ ਛਹਿਬਰ ਲਾ ਦੇਂਦਾ ਹੈ!

ਬੀ.ਏ. ਕਰਨ ਪਿੱਛੋਂ ਅਸੀਂ ਵਿੱਛੜ ਗਏ। ਉਸ ਨੂੰ ਘਰ ਦਿਆਂ ਵੱਲੋਂ ਅੱਗੇ ਪੜ੍ਹਨ ਦੀ ਆਗਿਆ ਨਾ ਮਿਲੀ। ਕੁੱਝ ਚਿਰ ਆੜ੍ਹਤ ਦੇ ਸਾਂਝੇ ਜੱਦੀ ਕੰਮ ਵਿਚ ਜੁੱਪਿਆ ਰਿਹਾ ਪਰ ਪਿਤਾ ਦੇ ਚਲਾਣੇ ਪਿੱਛੋਂ ਸਾਂਝ ਚੱਲ ਨਾ ਸਕੀ, ਸੋ ਆਪਣੇ ਟੱਬਰ ਦੀ ਗੱਡੀ ਰੇੜ੍ਹਨ

ਲਈ ਉਸ ਨੇ 'ਇਨਕਮ ਟੈਕਸ ਪ੍ਰੈਕਟੀਸ਼ਨਰ' ਦਾ ਫੱਟਾ ਲਾ ਲਿਆ। ਮੈਨੂੰ ਜਦ ਵੀ ਜਲਾਲਾਬਾਦ ਜਾਣ ਦਾ ਮੌਕਾ ਮਿਲਦਾ, ਮੁਕੰਦ ਲਾਲ ਦਾ ਹਾਸਾ ਸੁਣਨ ਦਾ ਮਨ ਬਣਾ ਕੇ ਜਾਂਦਾ। ਬਲਕਿ ਇਉਂ ਕਹਿਣਾ ਠੀਕ ਰਹੇਗਾ ਕਿ ਮੈਂ ਮੁਕੰਦ ਲਾਲ ਨੂੰ ਮਿਲਣ ਖ਼ਾਤਰ ਹੀ ਜਲਾਲਾਬਾਦ ਜਾਣ ਦਾ ਜੁਗਾੜ ਬਣਾਉਂਦਾ। ਅਸੀਂ ਸ਼ਾਮ ਨੂੰ ਕਦੀ ਗਊਸ਼ਾਲਾ ਵਾਲੇ ਪਾਸੇ, ਕਦੀ 'ਅਮੀਰ' ਪਿੰਡ ਵਾਲੇ ਪਾਸੇ ਤੇ ਕਦੀ ਕਿਸੇ ਹੋਰ ਰੌਣਕੀਲੇ ਪਾਸੇ, ਦੂਰ ਖੇਤਾਂ ਵਿਚ ਨਿਕਲ ਜਾਂਦੇ। ਓਥੇ ਮੈਂ ਮੁਕੰਦ ਦੇ ਹਾਸੇ ਦਾ ਬਟਨ ਦੱਬਦਾ, ਉਹ ਸ਼ੁਰੂ ਹੋ ਜਾਂਦਾ। ਰੱਜ ਕੇ ਹੱਸਦਾ ਤੇ ਰੱਜ ਕੇ ਹਸਾਉਂਦਾ। ਮੇਰੇ ਲਈ ਹੀ ਨਹੀਂ, ਉਸ ਦੇ ਲਈ ਵੀ ਇਹ ਹਾਸਾ ਤਾਕਤ ਦੀ ਗੋਲੀ ਵਾਲਾ ਕੰਮ ਕਰਦਾ।

"ਯਾਰ, ਪ੍ਰੀਤਮ! ਤੂੰ ਆਉਨੈਂ ਤਾਂ ਹੱਸ ਲਈਦੈ, ਨਹੀਂ ਤਾਂ ਹੱਸਣ ਦੀ ਵਿਹਲ ਈ ਕਿੱਥੇ ਮਿਲਦੀ ਐ?" ਇਕ ਵਾਰੀ ਦੇ ਹਾਸੇ ਨਾਲ ਅਗਲੇ, ਘੱਟੋ-ਘੱਟ ਤਿੰਨਾਂ ਮਹੀਨਿਆਂ ਲਈ ਦੁਹਾਂ ਦੀਆਂ ਟੈਂਕੀਆਂ ਫ਼ੁੱਲ ਹੋ ਜਾਂਦੀਆਂ ਸਨ। ਉਹ ਆੜ੍ਹਤ ਦੇ ਕੰਮ ਵਿਚ ਲੱਗਿਆ ਤਾਂ ਮੈਨੂੰ ਕਿਹਾ ਕਰਦਾ ਸੀ, "ਯਾਰ! ਪ੍ਰੀਤਮ ਸਿੰਘ, ਤੂੰ ਛੇਤੀ ਗੇੜਾ ਮਾਰਿਆ ਕਰ।" ਮੈਂ ਲੈਕਚਰਾਰੀ ਤੋਂ ਪ੍ਰੋਫ਼ੈਸਰੀ ਤੇ ਪ੍ਰੋਫ਼ੈਸਰੀ ਤੋਂ ਪ੍ਰਿੰਸੀਪਲੀ ਉੱਤੇ ਪਹੁੰਚਿਆ ਤਾਂ ਸਾਡੀਆਂ ਮੁਲਾਕਾਤਾਂ ਵਿਚ ਲੰਮੇ ਨਾਗੇ ਪੈਣੇ ਸ਼ੁਰੂ ਹੋ ਗਏ। ਇਸ ਦੌਰਾਨ, ਉਸ ਨੇ ਮੇਰੇ ਲਈ 'ਤੂੰ' ਦੀ ਥਾਂ 'ਤੁਸੀਂ' ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ। ਮੈਂ ਬਥੇਰਾ ਰੋਕਿਆ, ਪਰ ਉਸ ਪਾਸੋਂ ਬਦੋ-ਬਦੀ ਇਉਂ ਹੋ ਜਾਂਦਾ। ਜੀਆ-ਜੰਤ ਦੇ ਨਿੱਕੇ-ਵੱਡੇ ਝਮੇਲੇ ਉਸ ਦਾ ਹਾਸਾ ਜਿਵੇਂ ਚਟਮ ਹੀ ਕਰ ਗਏ। ਕਾਫ਼ੀ ਚਿਰ ਬਾਅਦ ਜਦੋਂ ਮੈਂ ਉਸ ਨੂੰ ਮਿਲਿਆ ਤੇ ਹਾਸੇ ਦੀ ਖ਼ਾਤਰ ਉਸ ਨੂੰ ਦੂਰ ਖੇਤਾਂ ਵਿਚ ਲੈ ਗਿਆ। ਉਹ ਵਿਚਲੀ ਗੱਲ ਭਾਂਪ ਕੇ ਰਾਹ ਵਿਚ ਹੀ ਕਹਿਣ ਲੱਗ ਪਿਆ, "ਯਾਰ! ਪ੍ਰੀਤਮ ਸਿੰਘ, ਮੈਨੂੰ ਹੱਸਣਾ ਭੁੱਲ ਗਿਐ; ਮੇਰੇ ਅੰਦਰੋਂ ਹਾਸੇ ਦਾ ਸੋਮਾ ਸੁੱਕ ਗਿਐ। ਕਈ ਵਰ੍ਹੇ ਹੋਏ ਜਦੋਂ ਤੁਸੀਂ ਆਏ ਸਾਓ, ਓਦੋਂ ਆਪਾਂ ਖੇਤਾਂ ਵਿਚ ਜਾ ਕੇ ਹੱਸੇ ਸਾਂ। ਉਹ ਮੇਰਾ ਆਖ਼ਰੀ ਹਾਸਾ ਸੀ। ਹੱਸਦੇ ਸਾਂ ਤਾਂ ਪਤਾ ਲੱਗਦਾ ਸੀ, ਹਾਂ ਜੀਉਂਦੇ ਪਏ ਆਂ; ਫ਼ਸਲਾਂ ਲਹਿਲਹਾ ਉੱਠਦੀਆਂ ਸਨ, ਵਣ-ਤ੍ਰਿਣ ਜੀਉਣ ਜੋਗੇ ਹੋ ਖਲੋਂਦੇ ਸਨ, ਪਰ ਹੁਣ ਜਿੰਨਾ ਮਰਜ਼ੀ ਜ਼ੋਰ ਲਾ ਲਵਾਂ, ਹਾਸਾ ਫੁੱਟਦਾ ਈ ਨਹੀਂ। ਮੇਰੇ ਨਾਲ ਤਾਂ, ਕੀ ਖੇਤ ਤੇ ਕੀ ਰੁੱਖ-ਬਿਰਖ, ਸਭ ਰੁੱਸੇ ਰੁੱਸੇ ਲੱਗਦੇ ਨੇ!"

ਉਸ ਦਾ ਰੰਗ ਪੀਲਾ ਪੈ ਚੁੱਕਾ ਸੀ। ਬੁਢਾਪਾ, ਸਮੇਂ ਤੋਂ ਪਹਿਲਾਂ, ਉਸ ਦੇ ਕੰਧਾੜੇ ਉੱਤੇ ਆ ਚੜ੍ਹਿਆ ਸੀ। ਕਦੀ ਉਸ ਦਾ ਘੇਰਾ ਮੇਰੇ ਤੇ ਮੁਹੰਮਦ ਅਲੀ ਨੂੰ ਰਲਾ ਕੇ ਵੀ ਵੱਡਾ ਹੁੰਦਾ ਸੀ ਪਰ ਹੁਣ ਉਹ ਹੱਡੀਆਂ ਦੀ ਮੁੱਠ ਲੱਗ ਰਿਹਾ ਸੀ। ਉਹ ਅੰਦਰੋਂ ਬਿਲਕੁਲ ਢਹਿ-ਢੇਰੀ ਹੋ ਚੁੱਕਾ ਸੀ। ਜ਼ਿੰਦਗੀ ਦੀ ਦੌੜ ਵਿਚ ਉਹ ਆਪਣੇ ਆਪ ਨੂੰ ਬਿਲਕੁਲ ਫਾਡੀ ਸਮਝਣ ਲੱਗ ਪਿਆ ਸੀ।

ਕੁੱਝ ਦਿਨ ਹੋਏ ਜਲਾਲਾਬਾਦ ਤੋਂ ਆਏ ਇਕ ਸੱਜਣ ਨੇ ਮਨਹੂਸ ਖ਼ਬਰ ਸੁਣਾਈ, "ਤੁਹਾਡਾ ਯਾਰ, ਮੁਕੰਦ ਲਾਲ ਪੂਰਾ ਹੋ ਗਿਐ।"

ਮੈਨੂੰ ਡੌਰ-ਭੌਰ ਹੋਏ ਨੂੰ ਇਉਂ ਲੱਗਿਆ ਜਿਵੇਂ ਉਹ ਮੈਨੂੰ ਲਾ ਕੇ ਕਹਿ ਰਿਹਾ ਹੋਵੇ, "ਮੁਕੰਦ ਦੇ ਹਾਸੇ ਦੀ ਸਫ਼ ਤਾਂ ਸਦਾ ਲਈ ਵਲ੍ਹੇਟੀ ਜਾ ਚੁੱਕੀ ਐ, ਪ੍ਰੋਫ਼ੈਸਰ ਸਾਹਬ! ਹੁਣ ਤੁਹਾਡੇ ਹਾਸਿਆਂ ਦੇ ਸੌਂ ਜਾਣ ਦੀ ਖ਼ਬਰ ਕਦੋਂ ਆ ਰਹੀ ਐ?"

# ਨਵੇਂ ਗ਼ਜ਼ਨਵੀ

ਕਾਲਜ ਵੱਲੋਂ ਕੁੱਲ ਵੀਹਾਂ ਰੁਪਈਆਂ ਵਿਚ ਸਾਰੀ ਕਾਂਗੜਾ ਵਾਦੀ ਘੁਮਾ ਦੇਣ ਦਾ ਨੋਟਿਸ ਪੜ੍ਹਿਆ ਤਾਂ ਮੈਨੂੰ ਚਾਅ ਚੜ੍ਹ ਗਿਆ। ਕਦੀ ਘਰੋਂ ਬਾਹਰ ਨਹੀਂ ਸਾਂ ਨਿਕਲਿਆ, ਮੈਨੂੰ ਇਹ ਮੌਕਾ ਰੱਬ ਦਾ ਭੇਜਿਆ ਲੱਗਿਆ। ਦਸ ਰੁਪਈਏ ਇਕ ਪ੍ਰੋਫ਼ੈਸਰ ਪਾਸ ਜਮ੍ਹਾ ਕਰਾਉਣੇ ਸਨ ਤੇ ਦਸ ਰੁਪਈਏ ਜੇਬ-ਖ਼ਰਚ ਲਈ ਆਪਣੇ ਨਾਲ ਲਿਜਾਣੇ ਸਨ। ਪੈਸੇ ਵੱਲੋਂ, ਮੇਰੀ ਮੰਦਹਾਲੀ ਨੇ ਕਿਵੇਂ ਜੁਗਾੜ ਜੋੜਿਆ, ਇਹ ਤਾਂ ਮੈਨੂੰ ਚੇਤੇ ਨਹੀਂ, ਪਰ ਜਾਣ ਵਾਲੇ ਦਿਨ, ਜਦੋਂ ਯਾਤਰੀਆਂ ਦੀ ਟੋਲੀ ਦੱਸੀ ਹੋਈ ਥਾਂ ਉੱਤੇ ਇਕੱਠੀ ਹੋਈ ਤਾਂ ਮੈਂ ਵੀ ਉਨ੍ਹਾਂ ਵਿਚ ਸ਼ਾਮਿਲ ਸਾਂ। ਪ੍ਰੋਫ਼ੈਸਰ ਸਾਹਿਬ ਨੇ ਟੋਲੀ ਦਾ ਇਨਚਾਰਜ ਬਣ ਕੇ ਸਾਡੇ ਨਾਲ ਜਾਣਾ ਸੀ।

ਪ੍ਰੋਫ਼ੈਸਰ ਅਰੋੜਾ ਸਾਹਿਬ ਨੂੰ ਐਫ਼.ਸੀ. ਕਾਲਜ, ਲਾਹੌਰ ਤੋਂ ਇਤਿਹਾਸ ਦਾ ਐਮ.ਏ. ਪਾਸ ਕਰਨ ਦੇ ਫ਼ੌਰਨ ਬਾਅਦ ਰਾਮਸੁਖਦਾਸ ਕਾਲਜ, ਫ਼ੀਰੋਜ਼ਪੁਰ ਵਿਚ ਲੈਕਚਰਾਰੀ ਮਿਲ ਗਈ ਸੀ। ਉਹ ਹੌਲੇ ਜਿਹੇ ਸਰੀਰ ਦੇ ਮਾਲਕ ਸਨ, ਜਿਸ ਕਰਕੇ ਮੁੰਡਿਆਂ ਵਿਚ ਮੁੰਡੇ ਹੀ ਲੱਗਦੇ ਸਨ। ਜਦੋਂ ਉਹ ਆਪਣੇ ਮੱਥੇ ਉੱਪਰਲੇ ਵਾਲਾਂ ਦੇ ਛੱਤੇ ਨੂੰ ਸਿਰ ਦੇ ਇਕ ਨਖ਼ਰੇਲੂ ਝਟਕੇ ਨਾਲ ਉੱਪਰ ਵੱਲ ਸੁੱਟਦੇ ਤਾਂ ਖੱਬੀ ਅੱਖ ਦੇ ਉੱਪਰਵਾਰ ਸਿਧਾਏ ਹੋਏ ਵਾਲਾਂ ਦਾ ਇਕ ਕੁੰਡਲ ਜਿਹਾ ਬਣ ਜਾਂਦਾ। ਉਹ ਇਕ ਤਹਿ ਕੀਤਾ ਚਿੱਟਾ ਰੁਮਾਲ ਹਮੇਸ਼ਾ ਆਪਣੇ ਹੱਥ ਵਿਚ ਰੱਖਦੇ ਤੇ ਲੋੜੋਂ ਬਿਨਾਂ, ਥੋੜ੍ਹੇ ਥੋੜ੍ਹੇ ਵਕਫ਼ੇ ਬਾਅਦ, ਖ਼ੁਸ਼ਕ ਨਾਸਾਂ ਉੱਤੇ ਫੇਰ ਕੇ ਉਸੇ ਹੱਥ ਨਾਲ ਆਪਣੇ ਕੁੰਡਲ ਬਣੇ ਛੱਤੇ ਨੂੰ ਸਵਾਹਰਾ ਕਰਦੇ। ਸਾਡੀ ਕਲਾਸ ਦੇ ਉਨ੍ਹਾਂ ਤੋਂ ਇਕ-ਇਕ ਦੋ-ਦੋ ਸਾਲ ਵੱਡੇ ਦੋ ਚਾਰ ਪੇਂਡੂ ਖੁੰਢ ਉਨ੍ਹਾਂ ਦੀ ਜ਼ੁਲਫ਼ ਦੇ ਇਸ ਕੁੰਡਲ ਵਿਚ ਬੁਰੀ ਤਰ੍ਹਾਂ ਫਸ ਗਏ ਸਨ ਤੇ ਸੱਚੀਂ-ਮੁੱਚੀਂ ਉਨ੍ਹਾਂ ਉੱਤੇ ਜਾਨ ਛਿੜਕਣ ਲੱਗ ਪਏ ਸਨ। ਉਹ ਜਦੋਂ ਵੀ ਪ੍ਰੋਫ਼ੈਸਰ ਸਾਹਿਬ ਦੇ ਪੀਰੀਅਡ ਵਿਚ ਅਗਲੇ ਬੈਂਚ ਮੱਲ ਕੇ ਇਕਟੱਕ ਉਨ੍ਹਾਂ ਉੱਤੇ ਆਪਣੀ ਆਦਮਖ਼ੋਰ ਘੂਰ ਸਿੰਨ੍ਹਦੇ ਤਾਂ ਉਹ ਵਿਚਾਰੇ ਘਬਰਾ ਕੇ ਕੁਰਸੀ ਉੱਤੋਂ ਉੱਠ ਖੜ੍ਹੇ ਹੁੰਦੇ ਤੇ ਪਿਛਲੇ ਬੈਂਚਾਂ ਕੋਲ ਖੜ੍ਹੇ ਹੋ ਕੇ ਪੜ੍ਹਾਉਣ ਲੱਗ ਪੈਂਦੇ। ਪ੍ਰੋਫ਼ੈਸਰ ਸਾਹਿਬ ਨੇ ਯਾਤਰੀ-ਦਲ ਵਿਚ ਉਨ੍ਹਾਂ ਚੋਬਰਾਂ ਵਿੱਚੋਂ ਕਿਸੇ ਨੂੰ ਵੀ ਨਹੀਂ ਸੀ ਰੱਖਿਆ।

ਮੇਰਾ ਇਹ ਪਹਿਲਾ ਪਹਾੜੀ ਸਫ਼ਰ ਸੀ, ਸੋ ਮੈਂ ਸਾਰੇ ਰਸਤੇ ਨੂੰ ਦੁਪਾਸੀਂ ਬੜੇ ਧਿਆਨ ਤੇ ਚਾਅ ਨਾਲ ਨਿਹਾਰਦਾ ਰਿਹਾ। ਮੈਂ ਨਹੀਂ ਸਾਂ ਚਾਹੁੰਦਾ ਕਿ ਇਸ ਵੱਖਰੀ ਤਰ੍ਹਾਂ ਦੀ ਧਰਤੀ ਦਾ ਕੋਈ ਵੀ ਨਜ਼ਾਰਾ ਮੇਰੀ ਨਿਗਾਹ ਤੋਂ ਉਹਲੇ ਰਹਿ ਜਾਏ। ਓਦੋਂ ਪਹਾੜ ਰੁੱਖਾਂ ਨਾਲ ਭਰੇ ਹੁੰਦੇ ਸਨ, ਕੋਠੀਆਂ ਤੇ ਕਾਰਖ਼ਾਨੇ ਕਿਤੇ ਨਹੀਂ ਸਨ ਹੁੰਦੇ। ਨਾ ਗੰਦਾ ਜ਼ਹਿਰੀਲਾ ਪਾਣੀ ਕੱਢਦੀਆਂ ਨਾਲੀਆਂ ਤੇ ਧੂੰਆਂ ਛੱਡਦੀਆਂ ਚਿਮਨੀਆਂ ਹੀ ਹੁੰਦੀਆਂ ਸਨ। ਮੋਟਰ

ਬੱਸਾਂ ਵੀ ਆਮ ਨਹੀਂ ਸਨ। ਇਸ ਲਈ ਸਾਫ਼ ਸੁਥਰੀ ਹਰਿਆਵਲ ਦਾ ਅਣਛੋਹ ਸੱਜਰਾਪਨ ਅੱਖਾਂ ਨੂੰ ਬੇਹੱਦ ਸੁਖਾਵਾਂ ਲੱਗਦਾ ਸੀ।

ਇਸ ਟੂਰ ਵਿਚ ਬਹੁਤ ਕੁੱਝ ਵੇਖਿਆ, ਬਹੁਤ ਕੁੱਝ ਸਿੱਖਿਆ ਤੇ ਕੁੱਝ ਤਮਾਸ਼ੇ ਵੀ ਕੀਤੇ। ਜਿਵੇਂ, ਜਵਾਲਾਮੁਖੀ ਗਏ ਤਾਂ ਇਕ ਪੰਡਾ ਸੰਗਮਰਮਰ ਦੀਆਂ ਅੱਠ-ਦੱਸ ਪੌੜੀਆਂ ਉਤਾਰ ਕੇ ਸਾਡੀ ਟੋਲੀ ਨੂੰ ਇਕ ਕੋਠੜੀ ਵਿਚ ਲੈ ਵੜਿਆ। ਇਸ ਮਰਮਰੀ ਕੋਠੜੀ ਦੀ ਇਕ ਨੁੱਕਰ ਵਿਚ ਇਕ ਆਲਾ ਜਿਹਾ ਬਣਿਆ ਹੋਇਆ ਸੀ, ਜਿਸ ਵਿੱਚੋਂ ਅਸਲ ਪਹਾੜ ਦਾ ਥੋੜ੍ਹਾ ਜਿਹਾ ਟੋਟਾ ਦਿੱਸ ਰਿਹਾ ਸੀ। ਇਸ ਵਿੱਚ ਦੀਵੇ ਦੀ ਲਾਟ ਵਰਗੀ ਇਕ ਲਾਟ ਬਲ ਰਹੀ ਸੀ, ਜਿਸ ਦੇ ਥੱਲੇ, ਲੱਗਦਾ ਸੀ, ਪਾਣੀ ਉੱਬਲ ਰਿਹਾ ਹੈ। ਪੰਡੇ ਨੂੰ ਲਗਾਤਾਰ ਬੋਲਣ ਦਾ ਅਭਿਆਸ ਸੀ—"ਇਹ ਲਾਟ ਹਜ਼ਾਰਾਂ ਸਾਲ ਤੋਂ ਨਿਰੰਤਰ ਬਲਦੀ ਆ ਰਹੀ ਹੈ ਤੇ ਰਾਜਿਆਂ-ਮਹਾਰਾਜਿਆਂ, ਮੁਗ਼ਲ ਸ਼ਹਿਨਸ਼ਾਹਾਂ ਤੇ ਅੰਗਰੇਜ਼ ਹਾਕਮਾਂ ਦੇ ਸਾਰਾ ਟਿੱਲ ਲਾਉਣ ਦੇ ਬਾਵਜੂਦ, ਬੁਝ ਨਹੀਂ ਸਕੀ। ਇਹ ਲਾਟਾਂ ਵਾਲੀ ਦੇਵੀ ਦੀ ਕਰਾਮਾਤ ਨਹੀਂ ਤਾਂ ਹੋਰ ਕੀ ਹੈ?"

ਮੈਨੂੰ ਲੱਗਿਆ, ਜਿਵੇਂ ਉਹ ਮੇਰੇ ਕਰਾਮਾਤਾਂ ਵਿਚ ਅਵਿਸ਼ਵਾਸ ਨੂੰ ਵੰਗਾਰ ਰਿਹਾ ਹੋਵੇ। ਮੈਂ ਪੰਡੇ ਨੂੰ ਪੁੱਛਿਆ, "ਇਹ ਪਾਣੀ ਠੰਢਾ ਹੈ ਕਿ ਗਰਮ?"

ਉਸ ਨੇ ਜਵਾਬ ਵਿਚ ਕਿਹਾ, "ਦੇਵੀ ਦੀ ਕਰਾਮਾਤ ਤਾਂ ਇਹੀ ਹੈ ਕਿ ਲਾਟ ਉੱਪਰ ਹੈ ਤੇ ਪਾਣੀ ਇਸ ਦੇ ਸੇਕ ਨਾਲ ਹੇਠਾਂ ਉੱਬਲ ਰਿਹੈ।"

ਜਦੋਂ ਸਾਰੀ ਟੋਲੀ ਪੰਡੇ ਦੀ ਅਗਵਾਈ ਵਿਚ ਪੌੜੀਆਂ ਚੜ੍ਹ ਕੇ ਕੋਠੜੀ ਤੋਂ ਬਾਹਰ ਜਾ ਰਹੀ ਸੀ ਤਾਂ ਮੈਂ ਹੌਲੀ ਜਿਹੀ ਪਾਣੀ ਵਿਚ ਉਂਗਲ ਡੋਬੀ। ਪਾਣੀ ਠੰਢਾ-ਠਾਰ ਸੀ। ਚਸ਼ਮੇ ਦਾ ਬੁੰਬ ਦੇ ਕੇ ਨਿਕਲਦਾ ਪਾਣੀ ਉੱਬਲਦੇ ਪਾਣੀ ਵਾਂਗ ਲੱਗ ਰਿਹਾ ਸੀ। ਮੈਂ ਪਾਣੀ ਦੀ ਚੂਲੀ ਭਰ ਕੇ ਲਾਟ ਦੇ ਉੱਤੇ ਸੁੱਟੀ ਤਾਂ ਉਹ ਸੂੰ ਕਰ ਕੇ ਬੁੱਝ ਗਈ। ਮੈਂ ਦੌੜ ਕੇ ਪੌੜੀਆਂ ਚੜ੍ਹਿਆ ਤੇ ਸਿਖਰਲੀ ਸਿਲ ਉੱਤੇ ਖੜੋ ਕੇ, ਪਿਛਾਂਹ ਝਾਕਦਿਆਂ, ਉਚੀ ਸਾਰੀ ਬੋਲਿਆ, "ਲਾਟ ਤਾਂ ਬੁਝੀ ਪਈ ਐ!"

ਪੰਡੇ ਹੁਰੀਂ ਇਕਦਮ ਲੋਹੇ-ਲਾਖੇ ਹੋ ਗਏ ਤੇ ਲੱਗੇ ਮਣ ਮਣ ਦੀਆਂ ਗਾਲ੍ਹਾਂ ਕੱਢਣ ਤੇ ਦੁਰ-ਅਸੀਸਾਂ ਦੇਣ:

> "ਲਾਟਾਂ ਵਾਲੀ ਨੂੰ ਬੁਝਾਉਣ ਵਾਲੇ ਆਪੇ ਬੁਝ ਜਾਣਗੇ। ਉਨ੍ਹਾਂ ਦੀ ਕੁੱਲ ਨਾਸ ਹੋਵੇਗੀ, ਕੱਖ ਨਹੀਂ ਰਹਿਣਾ ਉਨ੍ਹਾਂ ਦਾ, ਪਰ ਲਾਟਾਂ ਵਾਲੀ ਅਮਰ ਹੈ। ਹੁਣੇ, ਆਪਣੀਆਂ ਅੱਖਾਂ ਨਾਲ ਵੇਖ ਲਿਓ, ਇਸ ਦਾ ਚਮਤਕਾਰ! ਇਸ ਨੂੰ ਮਾਰਨ ਵਾਲੇ ਮਰ ਗਏ ਪਰ ਇਹ ਨਾ ਮਰੀ, ਕਿਸੇ ਤੋਂ।"

ਇਉਂ ਬੋਲਦਿਆਂ ਉਹ ਪੌੜੀਆਂ ਉਤਰਿਆ ਤੇ ਤੀਲੀ ਬਾਲ ਕੇ ਲਾਟ ਵਾਲੀ ਥਾਂ ਦੇ ਨੇੜੇ ਕੀਤੀ। ਓਥੋਂ ਨਿਕਲਦੀ ਕੁਦਰਤੀ ਗੈਸ ਫੇਰ ਬਲ ਪਈ। ਮੈਂ ਤਾਂ ਸਾਰੀ ਗੱਲ ਸਮਝ ਗਿਆ, ਪਰ ਕੁੱਝ ਵਹਿਮੀ ਢੋਲੇ ਕਈ ਦਿਨ ਸਹਿਮੇ ਰਹੇ ਕਿ ਪਹਾੜਾਂ ਵਿਚ ਕਿਤੇ ਸਾਡੀ ਟੋਲੀ, ਦੇਵੀ ਦੀ ਕਰੋਪੀ ਦਾ ਨਿਸ਼ਾਨਾ ਨਾ ਬਣ ਜਾਏ!

ਭਾਗਸੂ ਨਾਥ ਦੇ ਚਸ਼ਮੇ ਉੱਤੇ ਗਏ ਤਾਂ ਸ਼ਰਤਾਂ ਲੱਗਣ ਲੱਗ ਪਈਆਂ। ਪ੍ਰੋਫ਼ੈਸਰ ਸਾਹਿਬ ਕਹਿਣ ਲੱਗੇ, "ਕੋਈ ਇਸ ਚਬੱਚੇ ਵਿਚ ਡੁਬਕੀ ਲਾ ਕੇ ਵਿਖਾਏ ਤਾਂ ਮੰਨ ਜਾਵਾਂ।" ਤਿੰਨ ਹੱਟੇ-ਕੱਟੇ ਮੁੰਡੇ ਨਿੱਤਰੇ। ਛਾਲਾਂ ਮਾਰ ਕੇ ਇਉਂ ਬਾਹਰ ਨਿਕਲੇ ਜਿਵੇਂ ਚਬੱਚੇ ਵਿਚ ਪਾਣੀ ਨਹੀਂ, ਧਦਕਦੀ ਅੱਗ ਹੋਵੇ।

ਪਤਾ ਨਹੀਂ ਮੈਨੂੰ, ਸੁਕੜੂ ਪਹਿਲਵਾਨ ਨੂੰ, ਕੀ ਸੁੱਝੀ, ਮੈਂ ਵੀ ਆਪਣਾ ਝੱਗਾ ਇਕ ਮੁੰਡੇ ਨੂੰ ਫੜਾ ਕੇ ਚਬੱਚੇ ਦੇ ਬਨੇਰੇ ਉੱਤੇ ਜਾ ਬੈਠਾ। ਪਿੱਛੋਂ ਪ੍ਰੋਫ਼ੈਸਰ ਸਾਹਿਬ ਦੀ ਤਾੜਨਾ ਸੁਣਾਈ ਦਿੱਤੀ, "ਪ੍ਰੀਤਮ ਸਿੰਘ! ਜੇ ਨਮੂਨੀਆ ਹੋ ਗਿਆ ਤਾਂ ਮੇਰਾ ਜ਼ਿੰਮਾ ਕੋਈ ਨਹੀਂ। ਆਪਣਾ ਪੜ੍ਹਿਆ-ਲਿਖਿਆ ਚੰਗੀ ਤਰ੍ਹਾਂ ਵਿਚਾਰ ਲੈ!"

ਮੈਂ ਇਹ ਬੋਲ ਸੁਣੇ-ਅਣਸੁਣੇ ਕਰ ਦਿੱਤੇ ਤੇ ਪਹਿਲਾਂ ਪਾਣੀ ਨੂੰ ਸੱਜੇ ਹੱਥ ਨਾਲ ਰਤਾ ਕੁ ਟੋਹਿਆ। ਫੇਰ ਪਿੰਡੇ ਉੱਤੇ ਛਿੱਟੇ ਪਾਏ। ਪਾਣੀ ਜਿੱਥੇ ਵੀ ਪੈਂਦਾ ਨੀਲ ਪਾਉਂਦਾ ਜਾਂਦਾ। ਪਾਣੀ ਤੋਂ ਬਾਹਰ ਹੀ ਨੰਗਾ ਸਰੀਰ ਯਖ਼ ਹੁੰਦਾ ਜਾ ਰਿਹਾ ਸੀ। ਪਿੰਡੇ ਦੀਆਂ ਸਾਰੀਆਂ ਤਣਾਵਾਂ ਕੱਸ ਕੇ, ਸਾਰੀਆਂ ਨਸਾਂ ਅਕੜਾ ਕੇ ਤੇ ਇਕ ਕਚੀਚੀ ਵੱਟ ਕੇ ਮੈਂ ਚਬੱਚੇ ਵਿਚ ਛਾਲ ਮਾਰੀ ਤੇ ਓਸੇ ਪਲ ਇਉਂ ਭੁੜਕ ਕੇ ਬਾਹਰ ਨਿਕਲਿਆ ਜਿਵੇਂ ਥੱਲੇ ਅਚਾਨਕ ਸੱਪ ਦਿੱਸ ਪਿਆ ਹੋਵੇ। ਮੁੰਡੇ ਤਾੜੀਆਂ ਮਾਰ ਰਹੇ ਸਨ, ਪਰ ਮੇਰਾ ਬਰਫ਼ ਵਿਚ ਲੱਗਾ ਪਿੰਡਾ ਮੈਨੂੰ ਸੁਣਨ ਕੁੱਝ ਨਹੀਂ ਸੀ ਦੇ ਰਿਹਾ। ਦੰਦੋੜਿੱਕਾ ਵੱਜ ਰਿਹਾ ਸੀ। ਠੰਢ, ਮਿੱਝ ਤਕ ਜਾ ਵੜੀ ਸੀ, ਜਿਸ ਮਿੱਤਰ ਨੂੰ ਕੱਪੜੇ ਫੜਾਏ ਸਨ, ਉਸ ਨੇ ਮੇਰਾ ਤੌਲੀਆ ਮੇਰੇ ਮੋਢਿਆਂ ਦੁਆਲੇ ਖਿਲਾਰਿਆ। ਹੌਲੀ-ਹੌਲੀ ਲਹੂ ਦੇ ਗੇੜ ਨੇ ਸੁਰਤ ਸੰਭਾਲੀ ਤੇ ਹੱਥ ਪੈਰ ਕੰਮ ਕਰਨ ਲੱਗ ਪਏ। ਕੇਸ ਮੈਂ ਗਿੱਲੇ ਨਹੀਂ ਸਨ ਹੋਣ ਦਿੱਤੇ। ਖ਼ੈਰ, ਜਿਵੇਂ ਕਿਵੇਂ ਹੋਇਆ, ਇਸ ਇਮਤਿਹਾਨ ਵਿਚ ਰਹਿ ਆਈ। ਇਸ ਵਾਕੇ ਤੋਂ ਬਾਅਦ ਜਦ ਵੀ ਕੋਈ ਔਖੀ ਘਾਟੀ ਆਉਣੀ, ਪ੍ਰੋਫ਼ੈਸਰ ਸਾਹਿਬ ਨੇ ਕਹਿਣਾ, "ਕਿਉਂ ਬਈ ਪ੍ਰੀਤਮ ਸਿੰਘ, ਕੀ ਸਲਾਹ ਐ?" ਤੇ ਮੈਂ, ਬਿਨਾਂ ਸੋਚੇ-ਸਮਝੇ, ਪਾਟੇ ਖ਼ਾਨ ਬਣ ਕੇ ਜਵਾਬ ਦੇਣਾ, "ਜੀ, ਮੈਂ ਬਿਲਕੁਲ ਤਿਆਰ ਆਂ।" ਤੇ ਇਸ ਤਿਆਰੀ ਨੂੰ ਸਾਬਤ ਕਰਨ ਦਾ ਮੌਕਾ ਵੀ ਬੜੀ ਛੇਤੀ ਆ ਗਿਆ।

ਉਹਲ ਦਰਿਆ ਦੇ ਪਾਣੀ ਨੂੰ ਉੱਪਰੋਂ ਸ਼ਾਫ਼ਟਾਂ ਉੱਤੇ ਡੇਗ ਕੇ, ਜੋਗਿੰਦਰ ਨਗਰ ਵਿਚ ਬਿਜਲੀ ਪੈਦਾ ਕਰਨ ਦਾ ਕਾਰਖ਼ਾਨਾ ਲੱਗਾ ਹੋਇਆ ਸੀ। ਦਰਿਆ ਤੋਂ ਥੋੜੇ ਫ਼ਾਸਲੇ ਉੱਤੇ ਉੱਚਾ ਤੇ ਸਿੱਧਾ ਪਹਾੜ ਖੜਾ ਸੀ, ਜਿਸ ਦੇ ਆਰ-ਪਾਰ ਜਾਣ ਲਈ ਸੁਰੰਗ ਦੀ ਥਾਂ ਦੋ ਠੇਲ੍ਹਿਆਂ ਦਾ ਪ੍ਰਬੰਧ ਕੀਤਾ ਹੋਇਆ ਸੀ। ਦੁਹਾਂ ਠੇਲ੍ਹਿਆਂ ਦੇ ਸਿਰੇ ਲੋਹੇ ਦੇ ਮੋਟੇ ਰੱਸੇ ਨਾਲ ਬੱਝੇ ਹੋਏ ਸਨ। ਚੋਟੀ ਉੱਤੇ ਮਸ਼ੀਨ ਚੱਲਦੀ ਤਾਂ ਲੋਹੇ ਦੀਆਂ ਲਾਈਨਾਂ ਉੱਤੇ ਇਕ ਪਾਸੇ ਦਾ ਠੇਲ੍ਹਾ ਉੱਪਰ ਵੱਲ ਤੇ ਦੂਜੇ ਪਾਸੇ ਦਾ ਥੱਲੇ ਵੱਲ ਜਾਣਾ ਸ਼ੁਰੂ ਹੋ ਜਾਂਦਾ। ਇਹ ਜੁਗਤ ਅਸਲ ਵਿਚ ਸਾਮਾਨ ਦੀ ਢੋ-ਢੁਆਈ ਲਈ ਚਾਲੂ ਕੀਤੀ ਗਈ ਹੋਵੇਗੀ, ਪਰ ਕਈ ਕਰਮਚਾਰੀ ਵੀ ਇਸ ਸਹੂਲਤ ਦਾ ਫ਼ਾਇਦਾ ਉਠਾ ਲੈਂਦੇ ਸਨ। ਅਸੀਂ ਉਹਲ ਦਰਿਆ ਵਾਲੇ ਪਾਸਿਓਂ ਪਹਾੜ ਦੇ ਦੂਜੇ ਪਾਸੇ ਪਹੁੰਚਣਾ ਸੀ। ਠੇਲ੍ਹੇ ਵਾਲਾ ਰਾਹ ਫੜਨ ਨਾਲ ਸਮਾਂ ਬਚਦਾ ਸੀ, ਪਰ ਕੁੱਝ ਹੀ ਦਿਨ ਪਹਿਲਾਂ ਠੇਲ੍ਹੇ ਵਿੱਚੋਂ ਡਿਗ ਕੇ ਕੁੱਝ ਮਜ਼ਦੂਰ ਜਾਨਾਂ ਗਵਾ ਬੈਠੇ ਸਨ। ਠੇਲ੍ਹਾ ਬਣਿਆ ਹੀ ਏਸ ਤਰ੍ਹਾਂ ਸੀ ਕਿ ਉਸ ਵਿਚ ਬੈਠੇ ਚੰਗੇ-ਭਲੇ ਬੰਦੇ ਦਾ ਵੀ ਸਾਹ ਸੁੱਕਦਾ ਸੀ। ਫੱਟੇ ਸਨ, ਜਿਨ੍ਹਾਂ ਦੇ ਸੱਜੇ-ਖੱਬੇ ਕੋਈ ਛਿਆਂ ਇੰਚਾਂ ਦਾ ਖੜਾ ਆਸਰਾ ਵੀ ਨਹੀਂ ਸੀ ਬਣਿਆ ਹੋਇਆ। ਡੇੜ੍ਹ-ਡੇੜ੍ਹ ਫ਼ੁਟ ਦਾ ਆਸਰਾ ਸੀ ਉੱਪਰ ਵੱਲ ਤੇ ਹੇਠਾਂ ਵੱਲ। ਜਿੱਥੇ ਪੱਧਰੀ ਥਾਂ ਆਉਂਦੀ, ਓਥੇ ਤਾਂ ਵਿਚ ਬੈਠੇ ਬੰਦੇ ਛਾਲਾਂ ਮਾਰ ਕੇ ਉਤਰ ਪੈਂਦੇ ਤੇ ਠੇਲ੍ਹੇ ਦੇ ਨਾਲ ਪੈਦਲ ਤੁਰਦੇ ਜਾਂਦੇ, ਪਰ ਇਕ ਥਾਂ ਅਜਿਹੀ ਸੀ, ਜਿੱਥੇ ਠੇਲ੍ਹਾ ਕਰੀਬ-ਕਰੀਬ ਸਿੱਧਾ ਲਟਕ ਜਾਂਦਾ ਸੀ। ਓਥੋਂ ਦੇ ਲੋਕ ਇਸ ਥਾਂ ਨੂੰ 'ਖ਼ੂਨੀ ਘਾਟੀ' ਕਹਿੰਦੇ ਸਨ। ਇਸ ਥਾਂ ਉੱਤੇ ਪਹੁੰਚ ਕੇ ਸਵਾਰੀਆਂ ਦੀਆਂ ਗੱਲਾਂ ਅਮੁੱਕੇ

ਆਪ ਬੰਦ ਹੋ ਜਾਂਦੀਆਂ, ਸਾਹ ਸੂਤੇ ਜਾਂਦੇ ਤੇ ਹਰ ਇਕ ਦੇ ਅੰਦਰ ਇਕ ਧੁੜਕੂ ਲੱਗ ਜਾਂਦਾ—ਜੇ ਕਿਤੇ ਏਸ ਵੇਲੇ ਰੱਸਾ ਟੁੱਟ ਜਾਏ...; ਜੇ ਕਿਤੇ ਰੱਸੇ ਦੀ ਗੰਢ ਖੁੱਲ੍ਹ ਜਾਏ...; ਜੇ ਕਿਤੇ ਮਸ਼ੀਨ ਫ਼ੇਲ੍ਹ ਹੋ ਜਾਏ...; ਜੇ ਕਿਤੇ...। ਆ ਸਕਣ ਵਾਲੀ ਬਲਾ ਨੂੰ ਟਾਲਣ ਲਈ ਹਰ ਸਵਾਰੀ ਅੰਦਰੋ-ਅੰਦਰ ਆਪਣਾ ਇਸ਼ਟ ਧਿਆ ਰਹੀ ਹੁੰਦੀ ਤੇ ਰੱਖਿਆ ਲਈ ਤਰਲੇ ਕਰ ਰਹੀ ਹੁੰਦੀ। ਪ੍ਰੋਫ਼ੈਸਰ ਸਾਹਿਬ ਨੇ ਠੇਲ੍ਹੇ ਦੇ ਚੱਲਣ ਤੋਂ ਪਹਿਲਾਂ ਮੈਨੂੰ ਪੁੱਛਿਆ, "ਪ੍ਰੀਤਮ ਸਿੰਘ, ਠੇਲ੍ਹੇ ਤੇ ਚੱਲਣੈ ਕਿ ਪੈਦਲ ?"

ਮੈਂ ਝੱਟ ਕਿਹਾ, "ਜੀ, ਠੇਲ੍ਹੇ ਤੇ।"

"ਠੇਲ੍ਹੇ ਤੇ ਜਾਨ ਨੂੰ ਬੜਾ ਸਖ਼ਤ ਖ਼ਤਰੈ।"

"ਕੋਈ ਗੱਲ ਨਹੀਂ ਜੀ।"

ਬੋਲੇ, "ਹੈ ਤਾਂ ਸੁਕੜੂ ਜਿਹਾ, ਪਰ ਜਾਨ ਬੜੀ ਸੂ।"

ਦੋ ਟੋਲੀਆਂ ਬਣ ਗਈਆਂ। ਥੋੜੇ ਨਿੱਤਰੇ ਠੇਲ੍ਹੇ ਉੱਤੇ ਜਾਣ ਵਾਲੇ ਤੇ ਪ੍ਰੋਫ਼ੈਸਰ ਸਾਹਿਬ ਦੀ ਅਗਵਾਈ ਵਿਚ ਬਹੁਤੇ ਪੈਦਲ ਜਾਣ ਵਾਲੇ। ਠੇਲ੍ਹੇ ਉੱਤੇ ਸਾਡੇ ਨਾਲ ਦੋ ਤਿੰਨ ਬਿਜਲੀ ਦੇ ਮਹਿਕਮੇ ਦੇ ਬੰਦੇ ਵੀ ਬੈਠੇ ਹੋਏ ਸਨ। ਮੈਂ ਉਨ੍ਹਾਂ ਨੂੰ ਕਿਹਾ, "ਜਦੋਂ ਖ਼ੂਨੀ ਘਾਟੀ ਆਵੇ, ਜ਼ਰਾ ਦੱਸ ਦੇਣਾ, ਪਰ ਉਹ ਜਾਂ ਤਾਂ ਦੱਸਣਾ ਭੁੱਲ ਗਏ ਤੇ ਜਾਂ ਉਸ ਵੇਲੇ ਜੀਭਾਂ ਤਾਲੂਆਂ ਨਾਲ ਲੱਗੀਆਂ ਹੋਣਗੀਆਂ। ਮੈਂ ਆਲੇ-ਦੁਆਲੇ ਦੇ ਨਜ਼ਾਰੇ ਵੇਖਣ ਵਿਚ ਮਸਤ ਸਾਂ। ਇਕ ਥਾਂ ਅਜੇਹੀ ਆਈ, ਜਿੱਥੋਂ ਉਹਲ ਦਾ ਚਿੱਟਾ ਫ਼ੀਤਾ ਦੂਰ ਤਕ ਜਾਂਦਾ ਦਿੱਸ ਰਿਹਾ ਸੀ। ਖੱਬੀ ਨੁੱਕਰ ਵਿਚ ਉਹ ਥਾਂ ਵੀ ਸਾਫ਼ ਦਿੱਸ ਰਹੀ ਸੀ, ਜਿੱਥੋਂ ਉਹਲ ਪਹਾੜ ਤੋਂ ਛਾਲ ਮਾਰ ਕੇ ਥੱਲੇ ਡਿੱਗਦਾ ਸੀ। ਸਾਡੇ ਥੱਲੇ ਦਰਿਆ ਦਾ ਖੁੱਲ੍ਹਾ ਰੇਤਲਾ ਤਟ ਸੀ ਤੇ ਪਰੇ ਦੂਰ ਤਕ ਰੁੱਖਾਂ ਨਾਲ ਕੱਜੇ ਹੋਏ, ਸੰਗੀਤ ਦੀ ਤਾਨ ਵਾਂਗ ਲਹਿਰਾਉਂਦੇ ਰੁੱਖ ਸਨ। ਧੁੱਪ ਤੇ ਛਾਂ ਦੇ ਸਾਦਾ ਜਿਹੇ ਬੁਰਸ਼ਾਂ ਨਾਲ ਲਿਖਿਆ ਤੇ ਕੁਦਰਤ ਵੱਲੋਂ ਫ਼ਰੇਮ ਹੋਇਆ ਇਹ ਕਿੰਨਾ ਮਨਮੋਹਣਾ ਨਜ਼ਾਰਾ ਸੀ। ਮੈਂ ਆਪਣੇ ਦਿਲ-ਦਿਮਾਗ਼ ਨੂੰ ਕਿਹਾ, "ਹੁਣੇ ਇਹ ਦਿਲਫ਼ਰੇਬ ਨਜ਼ਾਰਾ ਅੱਖਾਂ ਤੋਂ ਉਹਲੇ ਹੋ ਜਾਣੈ, ਫੇਰ ਰੱਬ ਜਾਣੇ, ਕੁਦਰਤ ਦੀ ਇਸ ਟੁਕੜੀ ਨੂੰ ਵੇਖਣ ਲਈ ਕਦੀ ਏਥੇ ਆ ਸਕਾਂਗੇ ਕਿ ਨਹੀਂ। ਇਸ ਲਈ ਇਸ ਦੇ ਸਾਰੇ ਵੇਰਵੇ ਆਪਣਿਆਂ ਕੈਨਵੈਸਾਂ ਉੱਤੇ ਚੰਗੀ ਤਰ੍ਹਾਂ ਉੱਕਰ ਲਓ ਤਾਂ ਜੋ ਇਸ ਦਾ ਚੇਤਾ ਆਉਂਦੇ ਸਾਰ ਇਹ ਸਾਰਾ ਵਿਸ਼ਾਲ ਦ੍ਰਿਸ਼, ਆਪਣੀ ਇਸੇ ਵੰਨ-ਸਵੰਨ੍ਹੀ ਸ਼ਾਨ ਨਾਲ ਕਲਪਣਾ ਦੇ ਵਿਹੜੇ ਵਿਚ ਮੁੜ ਆ ਸਜੇ। ਕਮਾਲ ਇਹ ਹੈ ਕਿ ਇਸ ਗੱਲ ਨੂੰ ਪੈਂਹਠ ਵਰ੍ਹੇ ਤੋਂ ਵੱਧ ਹੋ ਚੁੱਕੇ ਹਨ। ਇਸ ਤੋਂ ਬਾਅਦ ਅਨਗਿਣਤ ਨਜ਼ਾਰੇ ਵੇਖੇ, ਪਰ ਖ਼ੂਨੀ ਘਾਟੀ ਤੋਂ ਵੇਖਿਆ ਉਹਲ ਦਰਿਆ ਵਾਲਾ ਨਜ਼ਾਰਾ, ਮੇਰੇ ਦਿਲ-ਦਿਮਾਗ਼ ਨੇ, ਮੇਰੀ ਅਮਾਨਤ ਸਮਝ ਕੇ, ਜਿਉਂ ਦਾ ਤਿਉਂ ਸਾਂਭ ਕੇ ਰੱਖਿਆ ਹੋਇਆ ਹੈ! ਜਦੋਂ ਮੈਂ ਠੇਲ੍ਹੇ ਦੇ ਸਾਥੀਆਂ ਨੂੰ ਪੁੱਛਿਆ,

"ਅਜੇ ਖ਼ੂਨੀ ਘਾਟੀ ਨਹੀਂ ਆਈ ?"

ਤਾਂ ਉਹ ਬੋਲੇ, "ਆਹ, ਹੁਣੇ ਤਾਂ ਲੰਘੇ ਆਂ, ਉਹ ਘਾਟੀ।"

ਜਦੋਂ ਮੇਰੇ ਕੋਲ ਬੈਠੇ ਸਥਾਨਕ ਸਾਥੀਆਂ ਦੀ ਜਾਨ ਸੂਲੀ ਉੱਤੇ ਟੰਗੀ ਪਈ ਸੀ ਤੇ ਉਹ ਘਾਟੀ ਦਾ ਨਾਂ ਲੈਣਾ ਵੀ ਮਨਹੂਸ ਸਮਝ ਰਹੇ ਸਨ, ਐਨ ਓਦੋਂ ਮੈਂ ਸੱਚ-ਮੁੱਚ ਸੁਰਗ ਦੇ ਝੂਟੇ ਲੈ ਰਿਹਾ ਸਾਂ!

ਏਸ ਤਰ੍ਹਾਂ ਦੀਆਂ ਕਈ ਯਾਦਾਂ, ਚੇਤੇ ਦੇ ਬਸਤਿਆਂ ਵਿਚ ਅਜੇ ਸਾਂਭੀਆਂ

ਪਈਆਂ ਹਨ, ਜਦ ਕਿ ਕਈ ਹੋਰਨਾਂ ਨੂੰ ਸਮੇਂ ਦਾ ਵਗਦਾ ਰੋੜ੍ਹ ਆਪਣੇ ਨਾਲ ਵਹਾ ਕੇ ਲੈ ਗਿਆ ਹੈ, ਪਰ ਬੈਜਨਾਥ ਦੀ ਇਕ ਯਾਦ, ਜ਼ਿਹਨ ਵਿਚ ਕੰਡੇ ਦੀ ਤਰ੍ਹਾਂ ਚੁਭੀ ਪਈ ਹੈ। ਗੱਲ ਇਸ ਤਰ੍ਹਾਂ ਹੋਈ ਕਿ ਬੈਜਨਾਥ ਦੇ ਇਤਿਹਾਸਿਕ ਮੰਦਰ ਵਿਚ ਜਾਣ ਤੋਂ ਪਹਿਲਾਂ ਪ੍ਰੋਫ਼ੈਸਰ ਸਾਹਿਬ ਨੇ ਸਾਨੂੰ ਮਹਮੂਦ ਗ਼ਜ਼ਨਵੀ ਵੱਲੋਂ ਏਸ ਮੰਦਰ ਦੀ ਹੋਈ ਭੰਨ-ਤੋੜ ਤੇ ਲੁੱਟਮਾਰ ਬਾਰੇ ਜਾਣਕਾਰੀ ਦਿੱਤੀ। ਜਦੋਂ ਮੰਦਰ ਵਿਚ ਪੁੱਜੇ ਤਾਂ ਪੁਜਾਰੀ ਜੀ ਮਹਮੂਦ ਦੀ ਬੇਕਿਰਕ ਫੇਰੀ ਦੀ ਕਥਾ ਸੁਣਾਉਣ ਦੇ ਨਾਲ-ਨਾਲ ਪੁਰਾਣੇ ਮੰਦਰ ਦੇ ਖੰਡਰ ਵੀ ਵਿਖਾਉਣ ਲੱਗ ਪਏ। ਭੱਜੀਆਂ-ਟੁੱਟੀਆਂ ਮੂਰਤੀਆਂ ਦੇ ਅੰਗ, ਥਮਲੇ, ਕਿੰਗਰੇ, ਜਾਲੀਆਂ ਤੇ ਹੋਰ ਛੋਟੇ ਵੱਡੇ ਪੱਥਰ ਮੰਦਰ ਦੇ ਪਿਛਲੇ ਪਾਸੇ ਉੱਘੜ-ਦੁੱਘੜ ਸੁੱਟੇ ਹੋਏ, ਮਹਮੂਦ ਦੇ ਬੁਤ-ਸ਼ਿਕਨੀ ਜੋਸ਼ ਦਾ ਭਿਆਨਕ ਨਜ਼ਾਰਾ ਪੇਸ਼ ਕਰ ਰਹੇ ਸਨ। ਅਗਿਆਤ ਕਲਾਕਾਰਾਂ ਦੀਆਂ ਕਈ ਪੀੜ੍ਹੀਆਂ ਦੀਆਂ ਛੈਣੀਆਂ ਤੇ ਹਥੌੜੀਆਂ ਨੇ ਜਿਨ੍ਹਾਂ ਮੂਰਤੀਆਂ ਨੂੰ ਬੋਲਣਜੋਗ ਬਣਾ ਦਿੱਤਾ ਸੀ, ਉਨ੍ਹਾਂ ਨੂੰ ਮਹਮੂਦ ਦੀ ਦਹਿਸ਼ਤ ਨੇ ਸਦਾ ਲਈ ਗੁੰਗੇ ਬਣਾ ਦਿੱਤਾ ਸੀ। "ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰੱਖਨਾ!" ਇਕਬਾਲ ਦੇ ਇਸ ਦਾਅਵੇ ਦੀ ਲਾਸ਼ ਨੂੰ ਲਿਤਾੜਦਿਆਂ ਸਾਨੂੰ ਓਥੇ ਮਜ਼ਹਬ ਦੇ ਘੋਰ ਵਿਨਾਸ਼ਕਾਰੀ ਤੇ ਵਿਕਰਾਲ ਦੈਂਤ-ਰੂਪ ਦੇ ਪ੍ਰਤੱਖ ਦਰਸ਼ਨ ਹੋਏ। ਜਿਸ ਥਾਂ ਪੱਥਰਾਂ ਦਾ ਇਹ ਕਬਾੜ ਖਿੱਲਰਿਆ ਪਿਆ ਸੀ, ਓਥੇ ਸੂਰਜ ਦਾ ਸਿੱਧਾ ਚਾਨਣ ਨਹੀਂ ਸੀ ਪੈ ਰਿਹਾ, ਇਸ ਲਈ ਪੈਰ ਟਿਕਾਉਣ ਤੋਂ ਪਹਿਲਾਂ ਅਗਲੇ ਪੱਥਰ ਦੀ ਥਿਰਤਾ ਜਾਂਚਣ ਦੀ ਲੋੜ ਪੈਂਦੀ ਸੀ, ਜਿਵੇਂ ਪਹਾੜਾਂ ਉੱਤੇ ਚੜ੍ਹਨ ਵੇਲੇ ਕੀਤਾ ਜਾਂਦਾ ਹੈ। ਪਹਾੜੀ ਇਲਾਕੇ ਵਿਚ ਸਫ਼ਰ ਦਾ ਤਜਰਬਾ ਨਾ ਹੋਣ ਕਰਕੇ ਮੈਂ ਹਰ ਕਦਮ ਡਰ ਡਰ ਕੇ ਤੇ ਚੰਗੀ ਤਰ੍ਹਾਂ ਤਸੱਲੀ ਕਰ ਕੇ ਰੱਖ ਰਿਹਾ ਸਾਂ, ਜਿਸ ਕਰਕੇ ਮੈਂ ਬਾਕੀ ਦੀ ਟੋਲੀ ਨਾਲੋਂ ਕੁੱਝ ਪੱਛੜ ਗਿਆ ਸਾਂ। ਇਕ ਥਾਂ, ਅਗਲਾ ਪੈਰ ਟਿਕਾਉਣ ਲਈ ਥੱਲੇ ਪਏ ਟੁਕੜਿਆਂ ਦਾ ਜਾਇਜ਼ਾ ਲੈ ਰਿਹਾ ਸਾਂ ਕਿ ਹੇਠੋਂ ਇਕ ਛੋਟੀ ਜਿਹੀ ਚਿੱਟੀ ਮੂਰਤੀ ਵਿੱਚੋਂ ਅਵਾਜ਼ ਆਈ,

> "ਓ ਸਰਦਾਰਾ! ਮੇਰੇ ਮਲੂਕ ਪਿੰਡੇ ਦੀ ਕੁੱਝ ਤਾਂ ਸ਼ਰਮ ਕਰ। ਮਹਮੂਦ ਦੇ ਗੁਰਜਾਂ ਤੇ ਹਥੌੜਿਆਂ ਤੋਂ ਬਚ ਕੇ ਏਥੇ ਲੁੱਕਿਆਂ ਮੈਨੂੰ ਨੌਂ ਸੌ ਤੋਂ ਉੱਪਰ ਵਰ੍ਹੇ ਹੋ ਗਏ ਨੇ। ਸੈਂਕੜੇ ਆਏ, ਕਈ ਲਿਤਾੜ ਕੇ ਤੇ ਕਈ ਬਿਨਾਂ ਲਿਤਾੜੇ ਤੁਰ ਜਾਂਦੇ ਰਹੇ। ਹੁਣ ਮੈਂ ਏਥੇ ਪਈ ਥੱਕ ਗਈ ਆਂ। ਮੈਨੂੰ ਬਚਾ ਲੈ। ਹਾੜੇ, ਹਾੜੇ, ਛੱਡ ਕੇ ਨਾ ਜਾਈਂ।"

ਮੇਰੇ ਪੈਰ ਜਿੱਥੇ ਸਨ ਓਥੇ ਹੀ ਕੀਲੇ ਗਏ। ਮੂਰਤੀ ਸਾਬਤ ਲੱਗਦੀ ਸੀ। ਮੈਂ ਬੈਠ ਕੇ ਬੜੀ ਚੌਕਸੀ ਨਾਲ ਚੁੱਕੀ—ਬਿਲਕੁਲ ਸਾਬਤ ਸੀ। ਨੌਂ ਸਦੀਆਂ ਤੇ ਤਿੰਨ ਦਹਾਕੇ ਪੁਰਾਣੀ ਤੇ ਬਿਲਕੁਲ ਸਾਬਤ! ਨੱਕ, ਹੱਥਾਂ ਤੇ ਪੈਰਾਂ ਦੀਆਂ ਉਂਗਲਾਂ ਅਤੇ ਅਰਕਾਂ, ਸਭ ਕੁੱਝ ਸਾਬਤ! ਮੇਰੀ ਹੈਰਾਨੀ ਤੇ ਖ਼ੁਸ਼ੀ ਦਾ ਕੋਈ ਹੱਦ-ਬੰਨਾ ਨਾ ਰਿਹਾ। ਮੂਰਤੀ ਨੇ ਮੈਨੂੰ 'ਵਾਜ ਮਾਰੀ ਹੈ; ਮੈਨੂੰ ਆਪ ਬੁਲਾਇਆ ਹੈ। ਇਹ ਮੇਰੀ ਹੈ, ਮੈਂ ਇਹਦਾ ਹਾਂ। ਮੇਰੀ ਮੂਰਤੀ! ਇਹ ਮੂਰਤੀ ਕਿਸੇ ਦੇਵੀ ਦੀ ਨਹੀਂ ਸੀ ਹੋ ਸਕਦੀ। ਦੇਵੀਆਂ ਲਈ ਨਿਸਚਿਤ ਕੋਈ ਨਿਖੇੜੂ, ਰੂੜ੍ਹੀਗਤ ਪਛਾਣ-ਚਿੰਨ੍ਹ, ਇਸ ਮੂਰਤੀ ਨੂੰ ਦੇਵ-ਮਾਲਾ ਵੱਲ ਨਹੀਂ ਸੀ ਧੱਕ ਰਿਹਾ। ਇਹ ਤਾਂ ਕਿਸੇ ਕਲਾਕਾਰ ਵੱਲੋਂ, ਕਿਸੇ ਯੂਨਾਨੀ ਨਮੂਨੇ ਉੱਤੇ, ਆਪਣੀ ਪ੍ਰੇਮਿਕਾ ਦਾ ਹੂ-ਬ-ਹੂ, ਮੂਰਤ ਰੂਪ ਪੇਸ਼ ਕੀਤਾ ਲੱਗਦਾ ਸੀ। ਇਸ ਦੀਆਂ ਅੱਖਾਂ ਵਿਚ ਸ਼ੈਲੀਗਤ ਸੁੰਦਰਤਾ ਲਿਆਉਣ ਦਾ ਕੋਈ ਉਚੇਚ ਨਹੀਂ, ਆਕਾਰ ਵਿਚ ਇਹ ਮਨੁੱਖੀ ਅੱਖਾਂ ਵਰਗੀਆਂ

ਸਨ; ਨੱਕ ਨਾ ਫੀਨਾ ਸੀ, ਨਾ ਕਟਾਰ ਦੀ ਨੋਕ ਵਰਗਾ ਤਿੱਖਾ, ਬਲਕਿ ਪੰਜਾਬ ਦੇ ਪਰਬਤਾਂ ਦੀ ਕਿਸੇ ਬਹੁਤ ਸੁੰਦਰ ਮੁਟਿਆਰ ਦੇ ਆਦਰਸ਼ ਨੱਕ ਦਾ ਨਮੂਨਾ ਸੀ। ਗੱਲ ਕੀ, ਕੈਮਰੇ ਵਿੱਚੋਂ ਨਿਕਲੀ ਹੋਈ ਮੂਰਤ ਸੀ, ਜਿਸ ਨੂੰ ਅੱਧ-ਅੰਗੜਾਈ ਦੀ ਹਾਲਤ ਵਿਚ ਫੜ ਲਿਆ ਗਿਆ ਸੀ। ਸਿਰ ਜ਼ਰਾ ਕੁ ਪਿਛਾਂਹ, ਮੂੰਹ ਦੀ ਕੱਸ ਸੱਜੇ ਵੱਲ, ਖੱਬੀ ਬਾਂਹ ਅੱਧੀ ਉੱਠੀ ਹੋਈ ਤੇ ਖੱਬਾ ਹੱਥ ਉਸ ਦੇ ਸਿਰ ਤੋਂ ਮਾਮੂਲੀ ਜਿਹਾ ਥੱਲੇ, ਸੱਜੀ ਬਾਂਹ ਧੜ ਤੋਂ ਥੋੜੀ ਵਿੱਥ ਉੱਤੇ, ਹਥੇਲੀ ਸਾਹਮਣੇ ਵੱਲ ਤੇ ਉਂਗਲਾਂ ਮੁੜੀਆਂ ਹੋਈਆਂ, ਜਿਵੇਂ ਮੁਟਿਆਰ ਪੂਰੀ ਆਕੜ ਭੰਨਣ ਲਈ ਆਪਣੀਆਂ ਬਾਹਵਾਂ ਉੱਪਰ ਵੱਲ ਲਿਜਾ ਰਹੀ ਹੋਵੇ। ਛਾਤੀਆਂ ਦੀ ਉਠਾਨ ਭਰਪੂਰ—ਬਾਂਹ ਦੇ ਹੁਲਾਰ ਕਰਕੇ ਖੱਬੇ ਪਾਸੇ ਦੀ ਛਾਤੀ ਸੱਜੀ ਨਾਲੋਂ ਕੁਝ ਵਧੇਰੇ ਉੱਭਰੀ ਹੋਈ। ਪੇਟ ਦੀ ਤਿੱਖੀ ਢਲਵਾਨ ਦੁਹਾਂ ਪੱਟਾਂ ਦੇ ਅੰਦਰ ਵੱਲ ਮੁੜਦੀ ਗੋਲਾਈ ਵਿਚ ਲੀਨ ਹੋ ਕੇ ਇਕ ਅਨੰਤ ਗੁਫ਼ਾਈ ਰਹੱਸ ਵੱਲ ਤਿਲਕ ਰਹੀ ਸੀ। ਬਾਅਦ ਵਿਚ ਮੈਂ ਅੰਦਰ ਦੀਆਂ ਸਾਰੀਆਂ ਮੂਰਤੀਆਂ ਨੂੰ ਬੜੇ ਧਿਆਨ ਨਾਲ ਵੇਖਦਾ ਫਿਰਿਆ, ਪਰ ਇਸ ਸ਼ੈਲੀ ਦੀ ਇਕ ਵੀ ਹੋਰ ਮੂਰਤੀ ਨਾ ਦਿੱਸੀ। ਮੂਰਤੀ ਦਾ ਆਕਾਰ ਫ਼ੁਟ ਸੀ ਕਿ ਡੇਢ਼, ਪੂਰੀ ਤਰ੍ਹਾਂ ਚੇਤੇ ਨਹੀਂ। ਸੰਗਮਰਮਰ ਦੀ ਸੀ, ਇਸ ਲਈ ਵਜ਼ਨੀ ਸੀ, ਪਰ ਏਨੀ ਭਾਰੀ ਨਹੀਂ ਸੀ ਕਿ ਮੈਂ ਉਸ ਨੂੰ ਚੁੱਕ ਨਾ ਸਕਦਾ। ਮੇਰੇ ਲਈ ਉਸ ਨੂੰ ਓਥੇ ਪਈ ਰਹਿਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਉਹ ਮੈਨੂੰ ਆਪਣੇ ਹੁਸਨ ਦੀਆਂ ਅਦਿੱਖ ਰੁਪਹਿਲੀ ਰੱਸੀਆਂ ਨਾਲ ਪੂਰੀ ਤਰ੍ਹਾਂ ਕੱਸ ਚੁੱਕੀ ਸੀ। ਮੰਦਰ ਵਿਚ ਨਹਾਉਣ ਲਈ ਕੱਛੇ-ਤੌਲੀਏ ਨਾਲ ਲੈ ਕੇ ਨਿਕਲਣ ਦਾ ਹੁਕਮ ਹੋਇਆ ਸੀ। ਮੈਂ ਤੌਲੀਏ ਵਿਚ ਵਲ੍ਹੇਟ ਕੇ ਮੂਰਤੀ ਸਾਂਭ ਲਈ ਤੇ ਜਿੰਨੀ ਛੇਤੀ ਹੋ ਸਕਿਆ ਮੰਦਰ ਦੀ ਪਰਦੱਖਣਾ ਕਰਦੇ ਆਪਣੇ ਜੱਥੇ ਨਾਲ ਜਾ ਰਲਿਆ।

ਤੌਲੀਆ ਨਾ ਹੋਣ ਦੇ ਕਾਰਨ ਮੈਨੂੰ ਉਸ ਦਿਨ ਨਹਾਉਣ ਦਾ ਨਾਗਾ ਕਰਨਾ ਪਿਆ। ਪਤਾ ਨਹੀਂ ਕਿਹੜੀ-ਕਿਹੜੀ ਜੁਗਤ ਵਰਤੀ ਹੋਵੇਗੀ, ਪਰ ਮੈਂ ਮੂਰਤੀ ਨੂੰ ਆਪਣੇ ਟਿਕਾਣੇ ਤਕ ਲਿਜਾਣ ਵਿਚ ਸਫਲ ਹੋ ਗਿਆ। ਮੇਰੀ ਟਰੰਕੀ ਵਿਚ ਮੂਰਤੀ ਸਮਾ ਨਾ ਸਕੀ, ਇਸ ਲਈ ਉਸ ਨੂੰ ਮੈਂ ਆਪਣੇ ਛੋਟੇ ਜਿਹੇ ਬਿਸਤਰੇ ਵਿਚ ਵਲ੍ਹੇਟ ਦਿੱਤਾ। ਮੈਂ ਮਹਿਸੂਸ ਕੀਤਾ ਕਿ ਬਿਨਾਂ ਕਿਸੇ ਨਾਲ ਭੇਤ ਸਾਂਝਾ ਕਰਨ ਦੇ ਇਸ ਮੂਰਤੀ ਨੂੰ ਬੈਜਨਾਥ ਤੋਂ ਬਾਹਰ ਲਿਜਾਣਾ ਬਹੁਤ ਔਖਾ ਹੋਵੇਗਾ, ਸੋ ਆਪਣੇ ਇਕ ਨਿਕਟਵਰਤੀ ਨੂੰ ਆਪਣੇ ਕੀਮਤੀ ਖ਼ਜ਼ਾਨੇ ਦਾ ਭੇਤ ਦੱਸ ਦਿੱਤਾ ਪਰ ਨਾਲ ਹੀ ਪੱਕੀ ਕਰ ਦਿੱਤੀ ਕਿ ਇਸ ਦਾ ਧੂੰ ਵੀ ਨਹੀਂ ਕੱਢਣਾ।

ਰਾਤੀਂ ਅਸੀਂ ਢਾਬੇ ਉੱਤੇ ਰੋਟੀ ਖਾਧੀ। ਆਪਣੇ ਟਿਕਾਣੇ ਵੱਲ ਆ ਰਹੇ ਸਾਂ ਤਾਂ ਪ੍ਰੋਫ਼ੈਸਰ ਸਾਹਿਬ ਨੇ ਗੱਲ ਛੇੜ ਦਿੱਤੀ ਟੂਰ ਦੇ ਫ਼ਾਇਦੇ ਦੀ। ਕਿਸੇ ਨੇ ਕੋਈ, ਕਿਸੇ ਨੇ ਕੋਈ ਫ਼ਾਇਦਾ ਗਿਣਾਇਆ। ਮੇਰੇ ਮਿੱਤਰ ਨੂੰ ਪਤਾ ਨਹੀਂ ਕਿ ਸੁੱਝੀ, ਗੱਲਾਂ ਦੀ ਗਰਮਾਇਸ਼ ਵਿਚ ਗੱਜ ਕੇ ਬੋਲਿਆ, "ਜਿਹੜਾ ਫ਼ਾਇਦਾ ਪ੍ਰੀਤਮ ਸਿੰਘ ਨੂੰ ਹੋਇਐ, ਉਹ ਕਿਸੇ ਨੂੰ ਵੀ ਨਹੀਂ ਹੋਇਆ, ਪਰ ਮੈਂ ਦੱਸਣਾ ਨਹੀਂ।"

ਮੇਰੀ ਖ਼ਾਨਿਓਂ ਗਈ। ਇਹ ਕੀ ਗੋਲਾ ਵਗਾਹ ਮਾਰਿਆ, ਭਲੇ ਲੋਕ ਨੇ! ਮੈਂ ਉਸ ਨੂੰ ਘੁੱਟ ਕੇ ਚੂੰਢੀ ਵੱਢੀ, ਪਰ ਤੀਰ ਕਮਾਨੋਂ ਨਿਕਲ ਚੁੱਕਿਆ ਸੀ। ਮੈਨੂੰ ਮੂਰਤੀ ਆਪਣੇ ਕੋਲੋਂ ਖੁੱਸਦੀ ਜਾਪੀ—ਮੂਰਤੀ, ਜੋ ਲੱਭਣ ਉਪਰੰਤ ਅੱਖੋਂ ਉਹਲੇ ਹੁੰਦਿਆਂ ਹੋਇਆਂ ਵੀ, ਹਰ ਵੇਲੇ ਮੇਰੇ ਧਿਆਨ ਦੀ ਇੱਕੋ-ਇਕ ਪਾਤਰ ਬਣੀ ਹੋਈ ਸੀ। ਏਸ ਦੌਰਾਨ ਮੈਨੂੰ ਸੱਚੀ-ਮੁਚੀ ਇਉਂ ਲੱਗਣ ਲਗ ਪਿਆ ਸੀ ਜਿਵੇਂ ਮੂਰਤੀ ਨੇ, ਸਾਰੀ ਟੋਲੀ ਵਿੱਚੋਂ ਮੈਨੂੰ ਹੀ ਚੁਣ ਕੇ,

'ਵਾਜ ਮਾਰ ਕੇ ਬੁਲਾਇਆ ਹੋਵੇ। ਉਸ ਨੂੰ ਹੱਥੋਂ ਗਵਾ ਲੈਣਾ, ਉਸ ਨਾਲ ਦਗ਼ਾ ਕਮਾਉਣ ਵਾਲੀ ਗੱਲ ਸੀ। ਮੈਂ ਇਹ ਦਗ਼ਾ ਕਿਵੇਂ ਕਮਾ ਸਕਦਾ ਸਾਂ ? ਦਗ਼ਾ ਤਾਂ ਮੇਰੇ ਮਿੱਤਰ ਨੇ ਸਾਡੇ ਦੁਹਾਂ ਨਾਲ ਕਮਾਇਆ ਸੀ। ਏਧਰ ਪ੍ਰੋਫ਼ੈਸਰ ਸਾਹਿਬ ਸਨ ਕਿ ਖਹਿੜੇ ਹੀ ਪੈ ਗਏ। ਉਹ ਮੁੜ-ਮੁੜ ਪੁੱਛੀ ਜਾਣ, "ਪ੍ਰੀਤਮ ਸਿੰਘ, ਸਾਨੂੰ ਵੀ ਦੱਸ ਦੇ ਯਾਰ, ਕਿਹੜਾ ਹੀਰਾ ਲੱਭ ਪਿਐ, ਤੈਨੂੰ ?"

ਮੈਂ ਟਾਲਣ ਦੀ ਕੋਸ਼ਿਸ ਕਰਾਂ ਪਰ ਉਨ੍ਹਾਂ ਦੀ ਜਾਗ ਚੁੱਕੀ ਹੈਰਤ ਉਨ੍ਹਾਂ ਨੂੰ ਟਲਣ ਨਾ ਦੇਵੇ। ਅਖ਼ੀਰ, ਇਕ ਵਾਰੀ ਫੇਰ ਮੇਰਾ ਦੋਸਤ ਬਕ ਪਿਆ। ਜਿਸ ਦੇ ਉਸ ਵਰਗੇ ਦੋਸਤ ਹੋਣ, ਉਸ ਨੂੰ ਦੁਸ਼ਮਨਾਂ ਦੀ ਵੀ ਕੋਈ ਲੋੜ ਹੁੰਦੀ ਹੈ ?

"ਪ੍ਰੀਤਮ ਸਿੰਘ ਨੂੰ ਇਕ ਮੂਰਤੀ ਲੱਭੀ ਐ।"

"ਕਿੱਥੇ ਐ, ਉਹ ਮੂਰਤੀ ?"

"ਟਿਕਾਣੇ ਉੱਤੇ ਰੱਖੀ ਹੋਈ ਐ।"

ਸਭ ਨੂੰ ਹੋਰ ਸਭ ਗੱਲਾਂ ਭੁੱਲ ਗਈਆਂ। ਇੱਕੋ ਗੱਲ, ਸੰਘ ਵਿਚ ਅੜੀ ਹੱਡੀ ਦੀ ਤਰ੍ਹਾਂ, ਸਭ ਦਿਮਾਗ਼ਾਂ ਵਿਚ ਲਟਕੀ ਹੋਈ ਸੀ—ਮੂਰਤੀ, ਮੂਰਤੀ, ਮੂਰਤੀ। ਮੂਰਤੀ ਦੇ ਦਰਸ਼ਨਾਂ ਦੀ ਭ਼ਾਕ ਨੇ ਕਦਮਾਂ ਵਿਚ ਤੇਜ਼ੀ ਲੈ ਆਂਦੀ। ਬਿੰਦ ਕੁ ਪਿੱਛੋਂ ਹੀ ਅਸੀਂ ਟਿਕਾਣੇ ਉੱਤੇ ਪਹੁੰਚ ਗਏ।

"ਲਿਆਂ ਖ਼ਾਂ, ਬਈ, ਪ੍ਰੀਤਮ ਸਿਆਂ ! ਵਿਖਾ ਆਪਣੀ ਮੂਰਤੀ।" ਪ੍ਰੋਫ਼ੈਸਰ ਸਾਹਿਬ ਪੈਰ ਅੰਦਰ ਧਰਦਿਆਂ ਹੀ ਗ਼ੈਰ-ਰਸਮੀ ਸੁਰ ਵਿਚ ਬੋਲੇ।

ਮੇਰੇ ਲਈ ਮੂਰਤੀ ਲਿਆਉਣ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਮੈਂ ਆਪਣੇ ਬਿਸਤਰੇ ਵਿਚ ਲੁਕਾਈ ਮੂਰਤੀ ਕੱਢ ਲਿਆਇਆ। ਪ੍ਰੋਫ਼ੈਸਰ ਸਾਹਿਬ ਵੇਖ ਕੇ ਭਚੱਕ ਰਹਿ ਗਏ ! ਮੂਰਤੀ ਦੀ ਸੁੰਦਰਤਾ ਨੇ ਉਨ੍ਹਾਂ ਦੀ ਵਾਕ-ਸੱਤਾ ਖੋਹ ਲਈ ਸੀ। ਉਹ ਕਿੰਨੀ ਦੇਰ ਚੁੱਪ ਕੀਤਿਆਂ ਵੱਖ-ਵੱਖ ਕੋਣਾਂ ਤੋਂ ਮੂਰਤੀ ਦਾ ਹੁਸਨ ਮਾਣਦੇ ਰਹੇ। ਕਦੇ ਥੋੜੇ ਫ਼ਾਸਲੇ ਉੱਤੇ ਰੱਖ ਕੇ ਵੇਖਣ, ਕਦੀ ਦੂਰ ਰੱਖ ਕੇ ਵੇਖਣ; ਕਦੀ ਸਾਹਮਣਿਓਂ, ਕਦੀ ਵੱਖੀ-ਪਰਨਿਓਂ। ਮੈਨੂੰ ਦਿੱਸ ਰਿਹਾ ਸੀ ਕਿ ਬੁੱਤਘਾੜੇ ਦੀ ਕਲਾ ਨੇ ਉਨ੍ਹਾਂ ਨੂੰ ਮੁਗਧ ਕੀਤਾ ਹੋਇਆ ਹੈ। ਫੇਰ, ਇਕਦਮ ਉਨ੍ਹਾਂ ਨੇ ਆਪਣਾ ਪੈਂਤੜਾ ਬਦਲਿਆ।

"ਕਿੱਥੋਂ ਲੱਭੀ ਐ, ਇਹ ਮੂਰਤੀ ?"

"ਮੰਦਰ ਤੋਂ।"

"ਪੁਜਾਰੀ ਨੂੰ ਪੁੱਛ ਕੇ ਲਿਆਂਦੀ ਐ ?"

"ਨਹੀਂ ਜੀ।"

"ਤਾਂ ਇਹ ਚੋਰੀ ਦੀ ਚੀਜ਼ ਐ। ਓਏ, ਤੂੰ ਧਰਮ-ਅਸਥਾਨ ਦੀ ਚੋਰੀ ਕਰਨੋਂ ਵੀ ਨਹੀਂ ਟਲਿਆ ? ਕਰਾਂਗੇ ਤੈਨੂੰ ਸਾਰੇ ਕਾਲਜ ਦੇ ਸਾਹਮਣੇ ਖੜ੍ਹਾ।"

ਮੈਨੂੰ ਇਹ ਸਾਰੀ ਘਟਨਾ ਵਿਚ ਚੋਰੀ ਵਾਲਾ ਪੱਖ ਬਿਲਕੁਲ ਨਹੀਂ ਸੀ ਫੁਰਿਆ, ਭਾਵੇਂ ਇਹ ਹੈ ਚੋਰੀ ਹੀ ਸੀ। ਮੈਂ ਨੀਵੀਂ ਪਾ ਕੇ ਚੁੱਪ ਖੜ੍ਹਾ ਰਿਹਾ।

ਪ੍ਰੋਫ਼ੈਸਰ ਸਾਹਿਬ ਹੋਰ ਵੀ ਚੜ੍ਹ ਗਏ। ਕੜਕ ਕੇ ਬੋਲੇ,

"ਮੈਂ ਤੈਨੂੰ ਭਲਾਮਾਣਸ ਸਮਝਿਆ ਸੀ; ਇਹ ਨਹੀਂ ਸੀ ਪਤਾ ਕਿ ਮੈਂ ਚੋਰ ਨੂੰ ਕੁੱਛੜ ਚੁੱਕੀ ਫਿਰਦਾਂ। ਓਏ ਚੋਰੀ ਹੀ ਕਰਨੀ ਸੀ ਤਾਂ ਕਿਸੇ ਸੇਠ ਦਾ ਘਰ ਜਾ ਭੰਨਦੋਂ। ਰੱਬ ਦੇ ਘਰ

ਨੂੰ ਮਘੋਰਾ ਲਾਉਣ ਲੱਗਿਆਂ ਰਤੀ ਜਿੰਨੀ ਵੀ ਸ਼ਰਮ ਨਹੀਂ ਆਈ ਤੈਨੂੰ ? ਹੁਣ ਇਹ ਮੂਰਤੀ ਮੋੜਨ ਲਈ ਇਕ ਦਿਨ ਹੋਰ ਬੈਜਨਾਥ ਵਿਚ ਟਿਕਣਾ ਪਏਗਾ।"

ਸਾਰੇ ਮੁੰਡਿਆਂ ਦੇ ਸਾਹਮਣੇ ਇਉਂ ਕਰੜੀ ਝਾੜ-ਝੰਬ ਕਰਨ ਤੋਂ ਬਾਅਦ, ਉਹ ਮੂਰਤੀ ਲੈ ਕੇ ਆਪਣੇ ਕਮਰੇ ਵਿਚ ਜਾ ਵੜੇ।

ਅਗਲੇ ਦਿਨ ਪ੍ਰੋਫ਼ੈਸਰ ਸਾਹਿਬ ਨੇ ਸਾਨੂੰ ਪਹਿਲਾਂ ਬਣੇ ਪ੍ਰੋਗਰਾਮ ਅਨੁਸਾਰ ਬੈਜਨਾਥ ਤੋਂ ਤੁਰਨ ਦੀ ਤਿਆਰੀ ਕੱਸਣ ਦਾ ਹੁਕਮ ਦਿੱਤਾ ਤੇ ਆਪ ਇਕੱਲੇ ਮੂਰਤੀ ਮੋੜਨ ਲਈ ਚਲੇ ਗਏ। ਅਸੀਂ ਸਾਰੇ ਵੇਖ ਰਹੇ ਸਾਂ ਕਿ ਉਹ ਛੜੇ-ਛੜਾਂਗ ਜਾ ਰਹੇ ਹਨ, ਬਿਨਾਂ ਮੂਰਤੀ ਦੇ। ਮੇਰੇ ਮਿੱਤਰ ਦਾ ਕਹਿਣਾ ਸੀ ਕਿ ਉਹ ਪੁਰੋਹਿਤ ਨੂੰ ਨਾਲ ਲਿਆਉਣਗੇ, ਮੂਰਤੀ ਸੌਂਪਣ ਲਈ। ਉਹ ਛੜੇ-ਛੜਾਂਗ ਮੁੜ ਆਏ, ਬਿਨਾਂ ਪੁਰੋਹਿਤ ਦੇ। ਉਸ ਦਿਨ ਤੋਂ ਬਾਅਦ ਉਹ ਕਾਲਜ ਵਿਚ ਜਦੋਂ ਵੀ ਮਿਲਦੇ ਬੜੇ ਪਿਆਰ ਨਾਲ ਮਿਲਦੇ। ਉਨ੍ਹਾਂ ਦੀ ਨਜ਼ਰ ਵਿਚ ਮੈਂ ਚੋਰ ਨਹੀਂ ਸਾਂ ਰਿਹਾ—ਸੇਠ ਸਾਂ, ਜੋ ਸੁਹਣੀਆਂ ਨਾਰਾਂ ਦੀਆਂ ਮੂਰਤੀਆਂ ਵੰਡਦਾ ਫਿਰਦੈ।

ਇਸ ਘਟਨਾ ਤੋਂ ਕੋਈ 35 ਵਰ੍ਹੇ ਬਾਅਦ ਪ੍ਰੋਫ਼ੈਸਰ ਅਰੋੜਾ ਸਾਹਿਬ ਨਾਲ ਫੇਰ ਮੇਲ ਹੋਇਆ। ਉਹ ਇਕ ਕਾਲਜ ਦੇ ਪ੍ਰਿੰਸੀਪਲ ਬਣ ਚੁੱਕੇ ਸਨ। ਮੈਂ ਓਦੋਂ ਮਹਿੰਦਰਾ ਕਾਲਜ, ਪਟਿਆਲਾ ਵਿਚ ਪ੍ਰੋਫ਼ੈਸਰ ਲੱਗਾ ਹੋਇਆ ਸਾਂ। ਪੰਜਾਬ ਯੂਨੀਵਰਸਿਟੀ ਦੇ ਰਜਿਸਟਰਡ ਗ੍ਰੈਜੂਏਟਾਂ ਦੇ ਹਲਕੇ ਵਿੱਚੋਂ ਮੈਨੂੰ ਵੀ ਚੋਣ-ਮੈਦਾਨ ਵਿਚ ਉਤਰਨ ਦਾ ਝੱਲ ਕੁੱਦਿਆ ਹੋਇਆ ਸੀ। ਵੋਟਾਂ ਦੀ ਖ਼ਾਤਰ ਮੈਨੂੰ ਪੰਜਾਬ-ਰਟਨ ਕਰਨਾ ਪਿਆ! ਮੈਂ ਪ੍ਰੋਫ਼ੈਸਰ ਸਾਹਿਬ ਨਹੀਂ ਸੱਚ, ਪ੍ਰਿੰਸੀਪਲ ਸਾਹਿਬ ਦੇ ਸ਼ਹਿਰ ਵਿਚ ਵੀ ਗਿਆ। ਮੈਨੂੰ ਪਛਾਣ ਕੇ ਬੜੇ ਖ਼ੁਸ਼ ਹੋਏ ਤੇ ਰੋਟੀ ਲਈ ਆਪਣੇ ਘਰ ਲੈ ਗਏ। ਮੈਨੂੰ ਬੈਠਕ ਵਿਚ ਬਿਠਾ ਕੇ ਆਪ ਉਹ ਅੰਦਰ ਚਲੇ ਗਏ। ਬੈਠਕ ਵਿਚ ਸਜਾਵਟੀ ਸਾਮਾਨ ਦੀ ਚੰਗੀ ਖ਼ਾਸੀ ਨੁਮਾਇਸ਼ ਲੱਗੀ ਹੋਈ ਸੀ। ਮੈਂ ਇਕ-ਵਾਛਿਓਂ ਨਿਗਾਹ ਦੁੜਾਉਣੀ ਸ਼ੁਰੂ ਕੀਤੀ। ਜਦੋਂ ਨਿਗਾਹ ਵੱਡੀ ਅਲਮਾਰੀ ਕੋਲ ਪਹੁੰਚੀ ਤਾਂ ਉਸ ਦੀ ਛੱਤ ਦੇ ਉੱਪਰ ਘੱਟੇ-ਮਿੱਟੀ ਨਾਲ ਭਰੀ ਇਕ ਮੂਰਤੀ ਪਈ ਵੇਖੀ, ਜੋ ਮੈਨੂੰ ਆਪਣੀ ਬੈਜਨਾਥ ਵਾਲੀ ਮੂਰਤੀ ਵਰਗੀ ਲੱਗੀ। ਮੈਂ ਆਪਣੀ ਥਾਂ ਤੋਂ ਉੱਠ ਕੇ ਮੂਰਤੀ ਦੇ ਨੇੜੇ ਜਾ ਖੜਾ ਹੋਇਆ। ਮੈਂ ਮੂਰਤੀ ਪਛਾਣ ਲਈ; ਵਿਚਾਰੀ ਦੀਆਂ ਦੋਵੇਂ ਬਾਹਵਾਂ ਟੁੱਟੀਆਂ ਹੋਈਆਂ ਸਨ। ਮੇਰਾ ਗੱਚ ਭਰ ਆਇਆ। ਮੂਰਤੀ ਬੋਲੀ,

> "ਹੁਣ ਰੋਣ ਦਾ ਕੀ ਫ਼ਾਇਦਾ ? ਠੀਕ ਐ, ਮੇਰੀ ਖ਼ਾਤਰ ਤੂੰ ਚੋਰ ਅਖਵਾਇਆ, ਪਰ ਚੋਰ ਤੂੰ ਨਹੀਂ, ਚੋਰ ਇਹ ਧਗੜਾ ਐ। ਇਹ ਓਸ ਗ਼ਜ਼ਨਵੀ ਨੂੰ ਜ਼ਾਲਮ ਦੱਸਦੈ, ਜਿਸ ਨੇ ਮੇਰੇ ਉੱਤੇ ਝਰੀਟ ਵੀ ਨਹੀਂ ਪਾਈ ਤੇ ਮੈਨੂੰ ਟੁੰਡੀ ਬਣਾ ਕੇ ਆਪਣੇ ਆਪ ਨੂੰ ਪਾਕ-ਸਾਫ਼ ਦੱਸਦੈ। ਮੈਨੂੰ ਬਚਾਓ, ਇਸ ਨਵੇਂ ਗ਼ਜ਼ਨਵੀ ਤੋਂ ਜੋ ਪੁਰਾਣੇ ਤੋਂ ਵਧ ਹੈਂਸਿਆਰਾ ਐ। ਮੇਰੀ ਨੁਮਾਇਸ਼ ਕਰ ਕੇ ਮੁੰਡਿਆਂ ਨੂੰ ਦੱਸਦੈ ਕਿ ਏਨੀਆਂ ਸੁੰਦਰ ਮੂਰਤੀਆਂ ਦਾ ਇਹ ਹਾਲ ਕੀਤਾ ਸੀ ਮਹਮੂਦ ਗ਼ਜ਼ਨਵੀ ਨੇ। ਮੇਰੇ ਉੱਤੇ ਤਰਸ ਕਰ ਤੇ ਮੈਨੂੰ ਮੇਰੀ ਗੁਮਨਾਮੀ ਵਿਚ ਵਾਪਸ ਪੁਚਾ ਦੇ।"

ਉਸ ਦਿਨ ਮੈਂ ਰੋਟੀ ਖਾਧੇ ਬਿਨਾਂ ਪ੍ਰਿੰਸੀਪਲ ਸਾਹਿਬ ਦੇ ਘਰੋਂ ਮੁੜ ਆਇਆ। ਮੂਰਤੀ ਦਾ ਹਾਲ ਵੇਖ ਕੇ ਮੇਰਾ ਦਿਲ ਟੁੱਟ ਗਿਆ। ਵਿਚਾਰੀ ਮੂਰਤੀ ਹੁਣ ਵੀ ਮੇਰੇ ਸੁਫ਼ਨਿਆਂ ਵਿਚ ਆ ਆ ਕੇ ਰੁਦਨ ਕਰਦੀ ਤੇ ਤਰਲੇ ਲੈਂਦੀ ਹੈ, "ਮੈਨੂੰ ਤੇ ਮੇਰੇ ਵਰਗੀਆਂ ਮੇਰੀਆਂ ਹੋਰ ਭੈਣਾਂ ਨੂੰ ਬਚਾਓ, ਇਹਨਾਂ ਨਵੇਂ ਗ਼ਜ਼ਨਵੀਆਂ ਤੋਂ।"

# ਜਲਾਲਾਬਾਦ ਤੋਂ ਮੰਡੀ ਹੀਰਾ ਸਿੰਘ

ਮੰਡੀ ਹੀਰਾ ਸਿੰਘ ਦੀ ਇਸ ਵਾਰੀ ਦੀ ਫੇਰੀ ਮੇਰੇ ਇਕ ਉੱਭੜਵਾਹੇ ਫ਼ੈਸਲੇ ਦਾ ਨਤੀਜਾ ਸੀ। ਮੈਂ ਕੁੱਝ ਦਿਨਾਂ ਲਈ ਫ਼ੀਰੋਜ਼ਪੁਰ ਤੋਂ ਜਲਾਲਾਬਾਦ ਆਇਆ ਹੋਇਆ ਸਾਂ। ਪੜ੍ਹਨ ਲਈ ਕੁੱਝ ਕਿਤਾਬਾਂ ਨਾਲ ਲਿਆਂਦੀਆਂ ਹੋਈਆਂ ਸਨ। ਸਿਆਲ ਉਤਰ ਰਿਹਾ ਸੀ; ਮੌਸਮ ਸੈਲਾਨੀਆਂ ਨੂੰ ਹਾਕਾਂ ਮਾਰਨ ਵਾਲਾ ਸੀ। ਦਿਨ ਕੁੱਝ ਕੁੱਝ ਛੋਟੇ ਹੋਣ ਲੱਗ ਪਏ ਸਨ। ਦੋ ਤਿੰਨ ਦਿਨ ਪਹਿਲਾਂ ਹੀ ਮਾਸਟਰ ਕਿਰਪਾਲ ਸਿੰਘ ਹੁਰਾਂ ਨਾਲ ਗੱਲ ਚੱਲ ਪਈ ਸੀ ਮੇਰੇ ਨਾਨਕਿਆਂ ਦੀ। ਉਨ੍ਹਾਂ ਦੱਸਿਆ ਸੀ,

"ਜਲਾਲਾਬਾਦ ਤੇ ਆਸ-ਪਾਸ ਦੇ ਅਨੇਕ ਲੋਕ ਹਰ ਰੋਜ਼ ਮੰਡੀ ਹੀਰਾ ਸਿੰਘ ਵਾਲੇ ਪਾਸੇ ਸਾਈਕਲਾਂ ਉੱਤੇ ਜਾਂਦੇ ਤੇ ਕੰਮ ਕਰ ਕੇ ਸ਼ਾਮ ਨੂੰ ਮੁੜ ਵੀ ਆਉਂਦੇ ਨੇ। ਦਰਿਆ ਦੇ ਪੱਤਣ ਉੱਤੇ ਬੇੜੀ ਵਾਲਾ ਏਧਰਲੀਆਂ ਸਵਾਰੀਆਂ ਓਧਰ ਤੇ ਓਧਰਲੀਆਂ ਏਧਰ ਟਪਾਉਂਦਾ ਈ ਰਹਿੰਦੈ। ਵਿਚ ਦਰਿਆ ਸਤਲੁਜ ਦਾ ਈ ਤਾਂ ਅੜਿੱਕੈ—ਉਰਾਰ ਦਾ ਜ਼ਿਲਾ ਫ਼ੀਰੋਜ਼ਪੁਰ ਤੇ ਪਾਰ ਦਾ ਮਿੰਟਗੁਮਰੀ।"

ਓਦੋਂ ਤਾਂ ਗੱਲ ਆਈ-ਗਈ ਹੋ ਗਈ, ਪਰ ਫ਼ਾਰਸੀ ਦੇ ਸ਼ਬਦ-ਕੋਸ਼ ਵਿੱਚੋਂ ਔਖੇ ਲਫ਼ਜ਼ਾਂ ਦੇ ਅਰਥ ਵੇਖ ਰਿਹਾ ਸਾਂ ਕਿ ਮਾਮੇ ਦਾ ਪੁੱਤਰ ਮੂਲਾ ਸਿੰਘ ਸਾਹਮਣੇ ਖੁੱਲ੍ਹੇ ਸਫ਼ੇ ਉੱਤੇ ਆ ਖੜਾ ਹੋਇਆ, ਸਾਖਿਆਤ। ਦੁਪਹਿਰ ਕੁ ਦਾ ਵੇਲਾ ਹੋਵੇਗਾ। ਮੈਂ ਕਿਤਾਬਾਂ ਠੱਪੀਆਂ, ਮਾਸਟਰ ਜੀ ਪਾਸੋਂ ਸਾਈਕਲ ਮੰਗਿਆ ਤੇ ਰਸਤੇ ਦਾ ਪਤਾ ਕਰ ਕੇ ਮੰਡੀ ਦੇ ਰਾਹ ਪੈ ਗਿਆ। ਪੱਕੀ ਸੜਕ ਉੱਤੇ ਤਾਂ ਮੌਜ ਰਹੀ, ਭਾਵੇਂ ਪਿੰਡਾਂ ਦੀ ਨੁਮਾਇੰਦਗੀ ਦਾ ਦਾਅਵਾ ਕਰਨ ਵਾਲੀਆਂ ਸਾਡੀਆਂ ਸਰਕਾਰਾਂ ਪੇਂਡੂ ਸੜਕਾਂ ਸਿਰਫ਼ ਲੋਕਾਂ ਦੇ ਹੰਝੂ ਪੂੰਝਣ ਜੋਗੀਆਂ ਹੀ ਬਣਾਉਂਦੀਆਂ ਹਨ। ਫੇਰ ਵੀ, ਕਦੀ ਸੜਕ ਦੇ ਖੱਬੇ, ਕਦੀ ਸੱਜੇ, ਸਾਈਕਲ ਜੋਗਾ ਪੱਧਰਾ ਰਾਹ ਲੱਭਦਾ ਹੀ ਰਿਹਾ, ਪਰ ਜਦੋਂ ਸੜਕ ਛੱਡ ਕੇ ਪੱਤਣ ਵੱਲ ਜਾਣ ਲਈ ਕੱਚੇ ਪਹੇ ਉੱਤੇ ਪੈ ਗਿਆ ਤਾਂ ਚਿਕੜੀਲੇ ਗਾਡੀ-ਰਾਹਾਂ ਦੇ ਨਾਲ ਕਈ ਵਾਰੀ, ਸਾਈਕਲ ਜੋਗੇ ਕਰੜੇ ਬੰਨੇ ਲੱਭਣੇ ਔਖੇ ਹੋ ਜਾਂਦੇ। ਖ਼ੈਰ, ਕਦੀ ਉਤਰ, ਕਦੀ ਚੜ੍ਹ, ਕਦੀ ਤਿਲਕ ਤੇ ਕਦੀ ਫਸ ਵਾਲੀ ਕਸਰਤ ਕਰਦਿਆਂ ਤੇ ਪੱਤਣ ਵੱਲ ਦੇ ਇਕ ਪਿੰਡ ਤੋਂ ਅਗਲੇ ਪਿੰਡ ਦੀ ਤੇ ਅਗਲੇ ਤੋਂ ਅਗਲੇਰੇ ਪਿੰਡ ਦੀ ਦਿਸ਼ਾ ਦਾ ਪਤਾ ਲਾਉਂਦਿਆਂ, ਮੈਂ ਪੱਤਣ ਉੱਤੇ ਜਾ ਪਹੁੰਚਿਆ। ਬੇੜੀ ਦਾ ਪੂਰ ਤਕਰੀਬਨ ਤਿਆਰ ਸੀ। ਮਲਾਹ ਨੇ ਆਪਣੀ ਹੁੱਕੀ ਆਪਣੀ ਛੰਨ ਵਿਚ ਟਿਕਾਈ, ਮੇਰਾ ਸਾਈਕਲ ਬੇੜੀ ਵਿਚ ਲਿਟਾਇਆ ਤੇ ਸਵਾਰੀਆਂ ਲੈ ਕੇ ਠਿੱਲ੍ਹ ਪਿਆ। ਉਹ ਥੋੜੇ ਚਿਰ ਵਿਚ ਹੀ ਪਾਰਲੇ ਕੰਢੇ ਜਾ ਲੱਗਾ। ਏਥੇ ਦਰਿਆ ਨਹਿਰ ਵਰਗਾ ਲੱਗ ਰਿਹਾ ਸੀ। ਮੈਂ ਆਪਣਾ ਸਾਈਕਲ ਚੁੱਕਿਆ, ਰਾਹੇ ਪੈਣ ਵਾਲਿਆਂ ਤੋਂ ਰਸਤੇ ਦੇ ਪਿੰਡਾਂ ਦਾ ਪਤਾ ਲਿਆ ਤੇ 'ਬੋਲ ਵਾਹਗੁਰੂ

ਗੁਰੂ ਦੀਏ ਸੰਗਤੇ' ਆਖ ਮੈਂ ਰਾਹੇ ਪੈ ਗਿਆ। ਮੈਨੂੰ ਕੋਈ ਮੁਸ਼ਕਲ ਪੇਸ਼ ਨਾ ਆਈ ਤੇ ਮੈਂ ਦਿਨੇ-ਦਿਨੇ ਮਾਮੇ ਦੇ ਘਰ ਜਾ ਪਹੁੰਚਿਆ। ਅਚਾਨਕ, ਬਿਨਾਂ ਖ਼ਤ-ਪੱਤਰ, ਬਿਨਾਂ ਕਿਸੇ ਸੂਚਨਾ ਦੇ, ਮੈਨੂੰ ਆਪਣੇ ਸਾਹਮਣੇ ਸਾਖਿਆਤ ਖੜੋਤਾ ਵੇਖ ਕੇ ਘਰ ਦੇ ਸਾਰੇ ਜੀ ਗਦ-ਗਦ ਹੋ ਗਏ।

"ਵੇ ਪ੍ਰੀਤਮ ਸਿਆਂ ! ਵੇਖੇਂ ਨਾ, ਔਤਰੀ ਦਾ ਕਾਂ, ਬਨੇਰੇ ਉੱਤੇ ਬੈਠਾ ਰੌਲਾ ਪਾਉਣੋਂ ਹਟੇ ਈ ਨਾ, ਕਾਂ-ਕਾਂ, ਕਾਂ-ਕਾਂ ਜਿਉਂ ਲਾਈ ਔਤਰੇਂ ਨੇ, ਮੇਰਾ ਤਾਂ ਸਿਰ ਪੀੜ-ਪੀੜ ਹੋਣ ਲੱਗ ਪਿਆ। ਮੈਂ ਆਖਾਂ, ਹੋਵੇ ਨਾ ਤਾਂ ਕਿਸੇ ਪ੍ਰਾਹੁਣੇ ਦੀ ਦੱਸ ਪਾ ਰਿਹੈ। ਲੈ, ਉਹ ਔਤਰਾ ਆਪ ਤਾਂ ਉੱਡ-ਪੁੱਡ ਗਿਆ, ਪਰ ਤੈਨੂੰ ਸੁੱਖਾਂ-ਲੱਧੇ ਨੂੰ ਭੇਜ ਦਿੱਤਾ ਸੂ। ਜੰਮ-ਜੰਮ ਆ। ਰਾਹ ਵਿਚ ਖੇਚਲ ਤਾਂ ਨਹੀਂ ਹੋਈ ਕੋਈ ? ਮੈਂ ਵਾਰੀ ਜਾਵਾਂ। ਸੁਣਾ ਘਰ ਦਾ ਹਾਲ...।"

ਮਾਮੀ ਦਾ ਸੁਆਗਤ ਹਮੇਸ਼ਾ ਮੋਹ-ਭਿੱਜਿਆ ਹੁੰਦਾ ਸੀ ਪਰ ਉਸ ਨੂੰ ਆਪਣੇ ਸੁਆਗਤ ਵਿਚ ਦੁਰਾਗਤੀ ਸ਼ਬਦਾਂ ਦੀ ਵਰਤੋਂ ਤੋਂ ਬਚਣ ਦਾ ਵੱਲ ਨਹੀਂ ਸੀ ਆਉਂਦਾ।

ਮੂਲਾ ਸਿੰਘ ਘਰੇ ਹੀ ਸੀ। ਬੈਠਾ ਮਸ਼ੀਨ ਚਲਾ ਰਿਹਾ ਸੀ। ਉਸ ਨੇ ਮਸ਼ੀਨ ਓਥੇ ਹੀ ਠੱਪ ਦਿੱਤੀ ਤੇ ਉੱਠ ਕੇ ਕੱਸਵੀਂ ਜੱਫੀ ਪਾ ਲਈ।

"ਪਹਿਲਾਂ ਚਾਹ-ਪਾਣੀ ਪੀਵੀਏ ਕਿ ਬਾਹਰ ਚੱਲੀਏ ?"

ਮੈਂ ਕਿਹਾ, "ਬਾਹਰ ਚੱਲੀਏ।"

ਉਸ ਨੇ ਝੱਟ ਆਪਣੀ ਚਿੱਟੀ ਪੱਗ ਲੜ ਛੱਡ ਕੇ ਸਿਰ ਉੱਤੇ ਵਲ੍ਹੇਟੀ ਤੇ ਚਾਦਰਾ ਫੜ, ਜੁੱਤੀ ਪਾ, ਮੈਨੂੰ ਨਾਲ ਲੈ, ਬਾਹਰ ਵੱਲ ਉੱਲਰਿਆ।

"ਮੈਂ ਤੈਨੂੰ ਇਕ ਤਮਾਸ਼ਾ ਵਿਖਾਉਣ ਲਈ ਖਿੱਚ ਲਿਆਇਆਂ।"

"ਕਿਹੜਾ ਤਮਾਸ਼ਾ ?"

"ਜਿਹੜਾ ਤੂੰ ਅੱਗੇ ਕਦੀ ਨਹੀਂ ਵੇਖਿਆ ਹੋਣਾ।"

"ਇਹੋ ਜਿਹਾ ਕਿਹੜਾ ਤਮਾਸ਼ਾ ਹੁੰਦੈ, ਮੰਡੀ ਵਿਚ, ਐਸ ਵੇਲੇ ?" ਮੈਂ ਸੋਚ ਰਿਹਾ ਸਾਂ, ਬਾਹਰੋਂ ਰਾਸ ਲੀਲ੍ਹਾ ਜਾਂ ਨੌਟੰਕੀ ਵਾਲੇ ਆਏ ਹੋਣਗੇ।

"ਤੂੰ ਵੇਖ ਤਾਂ ਸਹੀ।"

ਉਹ ਮੈਨੂੰ ਤਿੱਖੀ ਤੋਰ ਖੇਤਾਂ ਵੱਲ ਲੈ ਤੁਰਿਆ।

"ਏਥੋਂ ਆਪਣੀ ਖੇਤੀ ਸ਼ੁਰੂ ਹੋ ਜਾਂਦੀ ਐ। ਔਹ ਬੰਬੀ ਆਪਣੇ ਖੇਤ 'ਚ ਐ। ਔਹ ਕੋਠੜੀ ਵੀ। ਆ ਵਿਖਾਵਾਂ ਤੈਨੂੰ ਤਮਾਸ਼ਾ, ਪਰ ਠਹਿਰ ਜਾ, ਪਹਿਲਾਂ ਤੈਨੂੰ ਚਿੱਤ-ਲੱਗਦੀ ਚੀਜ਼ ਖਵਾ ਲਵਾਂ।"

ਉਹ ਵੇਲਾਂ ਦੇ ਵਿਚ ਵੜ ਕੇ ਦੋ-ਚਾਰ ਬੇਮੌਸਮੇ ਵੰਗੇ ਲੱਭ ਕੇ ਤੇ ਬੰਬੀ ਤੋਂ ਧੋ ਵੀ ਲਿਆਇਆ।

"ਵੰਗਿਆਂ ਦਾ ਮੌਸਮ ਤਾਂ ਗਿਆ। ਇਹ ਤਾਂ ਤੇਰੇ ਭਾਗਾਂ ਨੂੰ ਖ਼ਬਰੇ ਕਿਵੇਂ ਲੱਗੇ ਰਹਿ ਗਏ ਨੇ ! ਐਤਕੀਂ ਇਹ ਖੇਤ ਅਸੀਂ ਵਾਹੁਣਾ ਨਹੀਂ।"

ਮੈਨੂੰ ਚਾਅ ਚੜ੍ਹ ਗਿਆ। ਮੈਂ ਝੱਟ ਇਕ ਵੰਗੇ ਨੂੰ ਚੱਕ ਮਾਰ ਲਿਆ। ਮੇਰਾ ਮਨ-ਪਸੰਦ ਖਾਜਾ ਸੀ ਤੇ ਉਸ ਨੂੰ ਇਸ ਗੱਲ ਦਾ ਪਤਾ ਸੀ। ਫੇਰ ਉਹ ਕੋਠੜੀ ਵੱਲ ਨੂੰ ਹੋ ਲਿਆ।

ਮੈਂ ਵੀ ਉਸ ਦੇ ਨਾਲ ਅੰਨ੍ਹੀ ਜਿਹੀ ਕੋਠੜੀ ਦੇ ਵਿਚ ਜਾ ਵੜਿਆ। ਓਥੇ ਕੋਈ ਨਹੀਂ ਸੀ। ਬਾਹਰ ਨਿਕਲ ਕੇ ਉਸ ਨੇ 'ਵਾਜਾਂ ਮਾਰਨੀਆਂ ਸ਼ੁਰੂ ਕੀਤੀਆਂ। ਇਕ ਪਾਸਿਓਂ

ਕਿਸੇ ਦੀ ਜਵਾਬੀ ਹੇਕ ਆਈ। ਝੱਟ ਕੁ ਪਿੱਛੋਂ, ਇਕ ਖੱਦਰ ਦੇ ਕੁੜਤੇ ਤੇ ਤੇੜ ਖੱਦਰ ਦੇ ਹੀ ਚਾਦਰੇ ਵਾਲੇ ਅੱਧਖੜ ਜਿਹੇ ਸਿੱਖ ਨੇ ਆ ਵਿਖਾਲੀ ਦਿੱਤੀ।

"ਓ ਭਾਈ! ਮੈਂ ਉਚੇਚਾ ਲਿਆਇਆਂ ਆਪਣੇ ਸ਼ਹਿਰੀਏ ਵੀਰ ਨੂੰ, ਤੇਰੀ ਕਾਰੀਗਰੀ ਵਿਖਾਉਣ ਤੇ ਤੂੰ ਕਿੱਥੇ ਵੇਹਰਿਆ ਫਿਰਨੈਂ।"

"ਆਓ ਸਰਦਾਰ ਜੀ, ਜੀ-ਆਇਆਂ ਨੂੰ। ਗੋਲੀ ਕਿਦ੍ਹੀ ਤੇ ਗਹਿਣੇ ਕਿਦ੍ਹੇ ?"

ਮੈਂ ਕਹਿੰਦਾ ਕਹਿੰਦਾ ਰੁਕਿਆ ਕਿ 'ਗੋਲੀ ਨੂੰ ਰੱਖ ਆਪਣੇ ਕੋਲ, ਗਹਿਣੇ ਖਿਸਕਾ ਦਿਓ ਉਰਾਂਹ, ਮੇਰੇ ਵੱਲ!'

ਉਹ ਸਾਨੂੰ ਕੋਠੜੀ ਦੇ ਅੰਦਰ ਲੈ ਵੜਿਆ। ਉਸ ਨੇ ਲਾਲਟੈਨ ਬਾਲੀ ਤੇ ਆਪਣੇ ਸੰਦ ਇਕੱਠੇ ਕਰਨ ਲੱਗ ਪਿਆ।

"ਸਾਡਾ ਇਹ ਸੀਰੀ ਤੈਨੂੰ ਹੁਣੇ ਰੁਪਈਆ ਬਣਾ ਕੇ ਵਿਖਾਏਗਾ। ਮਜਾਲ ਐ, ਜੇ ਕੋਈ ਪਛਾਣ ਜਾਏ ਬਈ ਨਕਲੀ ਐ।"

ਮੇਰੇ ਕੰਨਾਂ ਨੇ ਇਹ ਅਵਾਜ਼ ਤਾਂ ਸੁਣੀ ਹੋਈ ਸੀ ਕਿ ਫ਼ਲਾਣਾ ਸਿੱਕਾ ਨਕਲੀ ਹੈ, ਪਰ ਜਿਹੜੇ ਲੋਕ ਇਹ ਕਿੱਤਾ ਕਰਦੇ ਹਨ, ਉਨ੍ਹਾਂ ਬਾਰੇ ਉੱਕਾ ਕੋਈ ਜਾਣਕਾਰੀ ਨਹੀਂ ਸੀ। ਹੁਣ ਮੇਰੀਆਂ ਅੱਖਾਂ ਦੇ ਸਾਹਮਣੇ ਇਕ ਭਲਾ ਦਿੱਸਣ ਵਾਲਾ ਬੰਦਾ, ਅਸਲੀ ਖੋਟਾ ਰੁਪਈਆ ਬਣਾ ਕੇ ਵਿਖਾ ਦੇਵੇਗਾ! ਮੈਂ ਹੈਰਾਨੀ ਨਾਲ ਬੁੱਤ ਬਣਿਆ ਸਾਰੀ ਕਾਰਵਾਈ ਵੇਖ ਰਿਹਾ ਸਾਂ ਤੇ ਸੋਚ ਰਿਹਾ ਸਾਂ:

ਕਿੰਨਾ ਥੋੜ੍ਹਾ ਸਮਾਨ ਚਾਹੀਦੈ, ਏਸ ਕੰਮ ਲਈ ? ਕਿੰਨਾ ਸਰਲ ਬਣਾ ਛੱਡਿਐ ਏਸ ਕੰਮ ਨੂੰ, ਖੋਟ ਦੇ ਮਾਹਰਾਂ ਨੇ! ਮੈਂ ਖੋਟਾ ਰੁਪਈਆ ਤਿਆਰ ਕਰਨ ਵਾਲੇ ਕਲਾਕਾਰ ਦੀ ਕਲਾ ਨੂੰ ਸਲਾਹਾਂ ਕਿ ਪੁਲਸ ਨੂੰ ਇਸ ਦੇ ਅੱਡੇ ਦਾ ਪਤਾ ਦਿਆਂ ? ਇਹ ਨਹੀਂ ਹੋ ਸਕਦਾ ਕਿ ਸ਼ਹਿਰ ਦੇ ਵਿਚ ਬਣੇ ਏਸ ਅੱਡੇ ਦਾ ਪੁਲਸ ਨੂੰ ਪਤਾ ਈ ਨਾ ਹੋਵੇ।

ਉਸ ਨੇ ਛੋਟੀ ਜਿਹੀ ਭੱਠੀ ਭਖਾਈ, ਹੱਥ ਨਾਲ ਚੱਲਣ ਵਾਲੀ ਧੌਂਕਣੀ ਨਾਲ ਅੱਗ ਨੂੰ ਤੇਜ਼ ਕੀਤਾ, ਕੁਠਾਲੀ ਵਿਚ ਸਿੱਕਾ ਪਿਘਲਾ ਕੇ ਇਕ ਠੱਪੇ ਵਿਚ ਉਲੱਦ ਕੇ ਬੋਲਿਆ, "ਲੌ, ਸਰਦਾਰ ਜੀ! ਸਾਡਾ ਤਾਂ ਏਨਾ ਕੁ ਈ ਕੰਮ ਹੁੰਦੈ।"

ਮੈਂ ਕਿਹਾ, "ਪੁਲਸ ਵਾਲਿਆਂ ਨੂੰ ਪਤਾ ਨਹੀਂ, ਤੁਹਾਡੇ ਅੱਡੇ ਦਾ ?"

"ਪਤੈ ਜੀ, ਚੰਗੀ ਤਰ੍ਹਾਂ ਪਤੈ; ਸੌ ਰੁਪਈਏ ਮਹੀਨੇ ਦੀ ਬਾਨ੍ਹ ਐ, ਵੱਡੇ ਠਾਣੇਦਾਰ ਨਾਲ। ਸਿਪਾਹਟਿਆਂ ਦੇ ਵੱਖਰੇ।"

ਉਸ ਨੇ ਰੁਪਈਆ ਠੱਪੇ ਵਿੱਚੋਂ ਕੱਢਿਆ, ਠੰਢਾ ਕੀਤਾ, ਰੇਤੀ ਦੀ ਵਰਤੋਂ ਕੀਤੀ, ਮਾਂਜ ਸਵਾਰ ਕੇ ਲਿਸ਼ਕਾਇਆ ਤੇ ਰੁਪਈਆ ਮੇਰੀ ਤਲੀ ਉੱਤੇ ਧਰ ਦਿੱਤਾ।

ਮੈਂ ਕੋਠੜੀ ਤੋਂ ਬਾਹਰ ਨਿਕਲ ਕੇ ਸ਼ਿਆਮ ਰੰਗ ਧਾਰ ਚੁੱਕੇ ਚਾਨਣ ਵਿਚ ਉਸ ਨੂੰ ਘੋਖਿਆ। ਸੋਲਾਂ ਆਨੇ ਚਾਂਦੀ ਦਾ ਰੁਪਈਆ ਲੱਗ ਰਿਹਾ ਸੀ। ਮੈਂ ਭਾਈ ਜੀ ਦੀ ਕਾਰੀਗਰੀ ਵੇਖ ਕੇ ਦੰਗ ਰਹਿ ਗਿਆ। ਖੋਟ ਲੱਭਣੀ, ਘੱਟੋ-ਘੱਟ ਮੇਰੇ ਵੱਸੋਂ ਬਾਹਰ ਸੀ। ਨਕਲ ਬਿਲਕੁਲ ਅਸਲ ਬਣੀ ਪਈ ਸੀ।

ਮੈਂ ਰੁਪਈਆ ਮੋੜਨਾ ਚਾਹਿਆ ਤਾਂ ਕਾਰੀਗਰ ਨੇ ਫੜਨ ਤੋਂ ਨਾਂਹ ਕਰ ਦਿੱਤੀ।

"ਮੇਰੇ ਵੱਲੋਂ ਨਿਮਾਣੀ ਜਿਹੀ ਸੁਗਾਤ ਸਮਝ ਲਓ, ਸਰਦਾਰ ਜੀ!"

ਹਨੇਰਾ ਉਤਰ ਆਇਆ ਸੀ, ਇਸ ਵੇਲੇ ਮੂਲਾ ਸਿੰਘ ਰੋਜ਼ ਜੰਗਲ-ਪਾਣੀ ਲਈ ਖੇਤਾਂ ਵਿਚ ਪਹੁੰਚਿਆ ਕਰਦਾ ਸੀ। ਵਿਹਲਾ ਹੋ ਕੇ ਉਹ ਮੇਰੇ ਨਾਲ ਘਰ ਵੱਲ ਪਰਤ ਪਿਆ।

ਅਗਲੇ ਦਿਨ ਨਾਸ਼ਤੇ ਦੇ ਬਾਅਦ, ਮੇਰਾ ਜਲਾਲਾਬਾਦ ਪਰਤਣ ਦਾ ਪ੍ਰੋਗ੍ਰਾਮ ਸੀ। ਰੋਕਣ ਲਈ ਸਾਰੇ ਟੱਬਰ ਨੇ ਬੜਾ ਜ਼ੋਰ ਲਾਇਆ ਪਰ ਮੈਂ ਇੱਕੋ ਰੱਟ ਲਾਈ ਰੱਖੀ ਕਿ ਮੈਂ ਵਾਪਸ ਜ਼ਰੂਰ ਜਾਣਾ ਹੈ। ਮਾਸਟਰ ਜੀ ਦਾ ਸਾਈਕਲ ਮੋੜਨਾ ਹੈ, ਕੱਲ੍ਹ ਉਨ੍ਹਾਂ ਨੇ ਸਕੂਲ ਪਹੁੰਚਣਾ ਹੈ। ਮੈਂ ਏਥੋਂ ਛੇਤੀ ਤੁਰ ਪਵਾਂਗਾ ਤਾਂ ਹਨੇਰੇ ਤੋਂ ਪਹਿਲਾਂ-ਪਹਿਲਾਂ ਪਹੁੰਚ ਜਾਵਾਂਗਾ।

ਮੂਲਾ ਸਿੰਘ ਬੋਲਿਆ, "ਅੱਛਾ, ਛੇਤੀ ਤੋਰ ਦਿਆਂਗੇ ਪਰ ਪਹਿਲੋਂ ਮੈਂ ਤੈਨੂੰ ਏਥੋਂ ਦੀ ਇਕ ਸੁਗਾਤ ਤਾਂ ਵਿਖਾ ਲਵਾਂ।"

ਉਹ ਮੈਨੂੰ ਨਾਲ ਲੈ ਕੇ ਆਪਣੇ ਮਕਾਨ ਦੇ ਬਾਹਰ ਜਾ ਖੜਾ ਹੋਇਆ, ਅਜੇ ਧੁੱਪ ਨੇ ਆਪਣਾ ਮੂੰਹ ਘੁੰਡ ਵਿੱਚੋਂ ਬਾਹਰ ਨਹੀਂ ਸੀ ਕੱਢਿਆ।

ਮੈਂ ਪੁੱਛਿਆ, "ਮੂਲਾ ਸਿਆਂ! ਏਥੇ ਮੈਨੂੰ ਸਵੇਰੇ-ਸਵੇਰੇ ਸੁਗਾਤ ਵਿਖਾਉਣ ਲਈ ਕਿਸੇ ਨੂੰ ਪਹਿਲਾਂ ਈ ਸਾਈ ਦਿੱਤੀ ਹੋਈ ਊ?"

"ਤੂੰ ਵੇਖਦਾ ਜਾ, ਸੁਗਾਤ ਆਪੇ ਹੈਥੇ ਆਈ ਕਿ ਆਈ, ਤੈਨੂੰ ਦਰਸ਼ਨ ਦੇਣ। ਥੋੜਾ ਸਬਰ ਕਰ।"

ਐਵੇਂ, ਬਿਨਾ ਮਤਲਬ, ਆਪਣੇ ਬੂਹੇ ਦੇ ਅੱਗੇ ਖੜੋਤੇ ਰਹਿਣਾ ਮੈਨੂੰ ਬੜਾ ਅਜੀਬ ਲੱਗਾ ਪਰ ਮੈਂ ਰਾਤ ਦੇ ਨਜ਼ਾਰੇ ਵਰਗੀ ਕਿਸੇ ਨਵੀਂ ਘਟਨਾ ਦੇ ਘਟਣ ਦੀ ਉਡੀਕ ਵਿਚ ਚੁੱਪ ਕਰ ਕੇ ਖੜਾ ਰਿਹਾ।

"ਤੁਸੀਂ ਸ਼ਹਿਰੀਏ ਬਣੌਟੀ ਚੀਜ਼ਾਂ ਦੇ ਸ਼ੁਕੀਨ ਹੁੰਦੇ ਓ। ਇਹ ਖੋਟੇ ਪੈਸੇ ਪਿੰਡਾਂ ਵਿਚ ਨਹੀਂ, ਸ਼ਹਿਰਾਂ ਵਿਚ ਚੱਲਦੇ ਨੇ। ਏਸੇ ਤਰ੍ਹਾਂ, ਪਿੰਡੇ ਵਿਚ ਰੱਤ ਦਾ ਤਾਂ ਭਾਵੇਂ ਨਾਂ ਨਿਸ਼ਾਨ ਨਾ ਹੋਵੇ, ਪਰ ਸੁਰਖ਼ੀ-ਬਿੰਦੀ ਤੇ ਪੋਡਰ ਲਾ-ਲਾ ਕੇ 'ਪੰਜ ਫੂਲਾਂ ਰਾਣੀਆਂ' ਬਣ ਬੈਠਦੀਆਂ ਨੇ, ਸ਼ਹਿਰਨਾਂ। ਹੋਰ ਕੀ? ਤੂੰ ਸਾਡਾ ਨਮੂਨਾ...।"

ਉਸ ਨੇ ਗੱਲ ਵਿੱਚੇ ਛੱਡ ਦਿੱਤੀ। ਜਿਸ ਪਾਸੇ ਉਹ ਇਕ ਟੱਕ ਵੇਖ ਰਿਹਾ ਸੀ, ਮੈਂ ਵੀ ਓਧਰ ਨਿਗਾਹ ਦੁੜਾਈ। ਪਾਰਲੀ ਖੱਬੇ ਪਾਸੇ ਦੀ ਗਲੀ ਵਿੱਚੋਂ ਤਿੰਨ ਮੁਟਿਆਰਾਂ ਨਿਕਲ ਕੇ ਟਹਿਲਦੀਆਂ-ਟਹਿਲਦੀਆਂ ਸਾਡੇ ਵੱਲ ਆਉਂਦੀਆਂ ਦਿੱਸੀਆਂ। ਮੂਲਾ ਸਿੰਘ ਨੇ ਆਪਣੀ ਅਵਾਜ਼ ਹੌਲੀ ਕਰ ਕੇ ਕਿਹਾ,

"ਵਿਚਕਾਰਲੀ ਅੰਬੀਆ ਚੁੰਨੀ ਵਾਲੀ ਕੁੜੀ ਨੂੰ ਵੇਖ। ਮੈਂ ਬਾਕੀ ਦੀ ਗੱਲ ਫੇਰ ਕਰਾਂਗਾ।"

ਕੁੜੀਆਂ ਨੇ ਬਾਹਰ ਵੱਲ ਜਾਣਾ ਸੀ ਤੇ ਉਨ੍ਹਾਂ ਦਾ ਰਸਤਾ ਇਹੀ ਮੂਲਾ ਸਿੰਘ ਦੇ ਘਰ ਦੇ ਸਾਹਮਣਿਓਂ ਹੋ ਕੇ ਜਾਂਦਾ ਸੀ। ਮੈਂ ਵੇਖਿਆ, ਕੁੜੀ ਦਾ ਕੱਦ ਪੰਜ ਫ਼ੁਟ ਸੱਤ ਜਾਂ ਅੱਠ ਇੰਚ ਹੋਵੇਗਾ। ਉਸ ਦੇ ਸੱਜੇ ਖੱਬੇ ਦੀਆਂ ਸਾਥਣਾਂ ਉਸ ਦੇ ਮੁਕਾਬਲੇ ਵਿਚ ਗਿਠ-ਮੁਠੀਆਂ ਲੱਗ ਰਹੀਆਂ ਸਨ। ਉਸ ਦੀ ਗਿੱਚੀ ਨੇ ਉਸ ਦੇ ਮੁਖੜੇ ਨੂੰ ਉਸ ਦੇ ਧੜ ਤੋਂ ਉੱਚਾ ਕਰ ਕੇ ਉਚੇਚਾ ਦਰਸ਼ਨੀ ਬਣਾਇਆ ਹੋਇਆ ਸੀ। ਉਸ ਦਾ ਰੰਗ ਗੋਰਾ ਨਹੀਂ ਸੀ ਪਰ ਸੌ ਗੋਰੇ ਰੰਗ ਉਸ ਦੇ ਰੰਗ ਤੋਂ ਕੁਰਬਾਨ ਕੀਤੇ ਜਾ ਸਕਦੇ ਸਨ। ਕਿਹੜਾ ਰਾਹ-ਜਾਂਦਾ ਹੋਵੇਗਾ ਜਿਹੜਾ ਇਕ ਵਾਰੀ ਉਸ ਦੇ ਨੈਣ-ਨਕਸ਼ ਵੇਖ ਕੇ ਦੂਜੀ ਵਾਰ ਉਸ ਵੱਲ ਟਕਟਕੀ ਲਾ ਕੇ ਨਹੀਂ ਵੇਖੇਗਾ? ਮੰਡੀ ਵਰਗੀ ਖੁੱਥੀ ਜਿਹੀ ਵਸਤੀ ਵਿਚ ਇਹ ਅਨਮੋਲ ਰਤਨ?



ਕੁੜੀਆਂ ਲੰਘ ਗਈਆਂ। ਨਾਲ ਦੀਆਂ ਕੁੜੀਆਂ ਵਿਚਾਰੀਆਂ ਵੱਲ ਤਾਂ ਨਜ਼ਰ

ਗਈ ਹੀ ਨਹੀਂ ਸੀ। ਮੈਨੂੰ ਤਾਂ ਅੰਬੀਆ ਚੁੰਨੀ ਵਾਲੇ ਮੁਖੜੇ ਵੱਲ ਆਪਣੀ ਬੇਸ਼ਰਮ ਘੂਰ ਤੋਂ ਹੀ ਵਿਹਲ ਨਹੀਂ ਸੀ ਮਿਲੀ।

"ਇਹ ਹੈ ਸਾਡੇ ਗ਼ਰੀਬਾਂ ਦੀ 'ਗੰਗਾ'," (ਫ਼ਰਜ਼ੀ ਨਾਂ) ਮੂਲਾ ਸਿੰਘ ਬੋਲਿਆ। "ਬਾਣੀਆਂ ਦੀ ਧੀ ਐ ਪਰ 'ਸਬਜ਼ ਪਰੀ' ਕੀ ਹੋਵੇਗੀ ਏਸ ਸੋਹਣੀ ਦੇ ਸਾਹਮਣੇ ? ਕਿਉਂ, ਹੈ ਕਿ ਨਹੀਂ ਉੱਪਰੋਂ ਲੱਥੀ ਪਰੀ ?"

"ਬਿਲਕੁਲ ਹੈ," ਮੈਂ ਆਪਣੀ ਚੁੱਪ ਤੋੜਦਿਆਂ ਕਿਹਾ।

"ਹੁਣ ਮੇਰੇ ਵੱਲੋਂ ਤੈਨੂੰ ਛੁੱਟੀ ਐ। ਏਸ ਤੋਂ ਉੱਪਰ ਵਿਖਾਉਣ ਵਾਲੀ ਚੀਜ਼ ਸਾਡੀ ਮੰਡੀ ਵਿਚ ਹੋਰ ਕੋਈ ਨਹੀਂ। ਮੈਂ ਏਸ ਪਰੀ ਨਾਲ ਹਾਲੀ ਕੋਈ ਗੱਲ ਨਹੀਂ ਤੋਰ ਸਕਿਆ, ਪਰ ਤੋਰਾਂਗਾ ਜ਼ਰੂਰ। ਤੂੰ ਵੇਖ ਲਈਂ ਕਿਸੇ ਦਿਨ ਏਸ ਪਰੀ ਉੱਤੇ ਮੇਰਾ ਜਾਦੂ ਚੱਲੇਗਾ ਜ਼ਰੂਰ! ਅਜੇ ਤਾਂ ਮੈਂ ਆਉਂਦੀ-ਜਾਂਦੀ ਦੇ ਦਰਸ਼ਨਾਂ ਦਾ ਨਿਤ-ਨੇਮ ਨਹੀਂ ਖੁੰਝਾਉਂਦਾ। ਇਕ ਵਾਰੀ ਇਹ ਚੰਨ ਦੁਪਹਿਰ ਵੇਲੇ ਵੀ ਚੜ੍ਹਦੈ। ਕਦੀ ਇਕ ਵਜੇ, ਕਦੀ ਦੋ ਵਜੇ। ਜੇ ਵੇਖਣਾ ਈਂ ਨਜ਼ਾਰਾ ਤਾਂ ਵੇਖ ਕੇ ਚਲਾ ਜਾਈਂ। ਸਾਈਕਲ ਤੇਰੇ ਕੋਲ ਐ। ਜ਼ਰਾ ਤਿੱਖਾ ਭਜਾ ਲਈਂ। ਆਹ ਤਾਂ ਜਲਾਲਾਬਾਦ ਖੜ੍ਹੈ।"

ਮੈਨੂੰ ਮੂਲਾ ਸਿੰਘ ਦੀ ਸੁੱਟੀ ਹੋਈ ਕੁੰਡੀ ਨੇ ਫਸਾ ਲਿਆ। ਇਕ ਤਾਂ, ਝੱਟ ਕੁ ਨੂੰ ਮੁੜਦੀ ਦੇ ਖੁੱਲ੍ਹੇ ਦਰਸ਼ਨ ਹੋ ਈ ਜਾਣਗੇ, ਵਾਪਸੀ ਤੋਂ ਪਹਿਲਾਂ ਇਕ ਝਲਕ ਹੋਰ ਵੇਖ ਈ ਲਵਾਂ। ਰੱਬ ਦੀ ਏਨੀ ਸੁੰਦਰ ਕਾਰੀਗਰੀ ਨਿਤ ਨਿਤ ਤਾਂ ਵੇਖਣ ਨੂੰ ਮਿਲਦੀ ਨਹੀਂ...।

"ਚਲੋ, ਰੋਟੀ ਖਾ ਕੇ ਤੁਰ ਜਾਵਾਂਗਾ।" ਮੈਂ ਆਪਣੇ ਵੱਲੋਂ ਮੂਲੇ ਨਾਲ ਵੀ ਆਪਣੀ ਸ਼ਰਾਫ਼ਤ ਦਾ ਝੂਠਾ ਜਿਹਾ ਉਹਲਾ ਰੱਖਣਾ ਚਾਹਿਆ।

ਪੂਰਾ ਘੰਟਾ ਹੋ ਗਿਆ ਹੋਵੇਗਾ, ਧੁੱਪ ਚੜ੍ਹ ਚੁੱਕੀ ਸੀ, ਜਦੋਂ ਅੰਬੂਆ ਪਰੀ ਦੇ ਫੇਰ ਦਰਸ਼ਨ ਹੋਏ। ਐਤਕੀਂ ਉਹ ਤਿੰਨੇ ਖੁੱਲ੍ਹ ਕੇ ਹੱਸ ਰਹੀਆਂ ਸਨ, ਸ਼ਾਇਦ ਆਪਣੇ ਪਰਵਾਨਿਆਂ ਦੇ ਗੁਸਤਾਖ਼ ਝੱਲ ਉੱਤੇ। ਇਸ ਅਝੱਕ ਹਾਸੇ ਨਾਲ ਪਰੀ ਦੀਆਂ ਦੁਹਾਂ ਗੱਲ੍ਹਾਂ ਵਿਚ ਪੈਣ ਵਾਲੇ ਟੋਇਆਂ ਨੇ ਉਸ ਦੇ ਹੁਸਨ ਦੇ ਨਿਖਾਰ ਨੂੰ ਹੋਰ ਘਾਤਕ ਬਣਾ ਦਿੱਤਾ ਸੀ।

ਮੂਲਾ ਸਿੰਘ ਦੀ ਸੰਗਤ ਦਾ ਲਾਲਚ ਸੀ ਕਿ ਮੰਡੀ ਦੀ ਏਸ ਅੰਬੂਆ ਪਰੀ ਦੇ ਹਰ ਅੰਗ ਦੀ ਅਚਰਜ ਸੁਡੌਲਤਾ ਦੀ ਬਲਵਾਨ ਖਿੱਚ ਦਾ ਨਤੀਜਾ ਸੀ, ਮੈਂ ਉੱਤੋਂ ਉੱਤੋਂ ਨਾਂਹ-ਨੁੱਕਰ ਕਰਦਿਆਂ ਆਪਣੀ ਵਾਪਸੀ ਨੂੰ ਦੁਪਹਿਰ ਤਕ ਲਮਕਾ ਲਿਆ। ਭਾਵੇਂ ਦਰਸ਼ਨ ਤਾਂ ਕੁੱਝ ਪਲ ਹੀ ਹੋਏ ਸਨ, ਪਰ ਇਨ੍ਹਾਂ ਦੋ ਪਲਾਂ ਲਈ ਕਿੰਨੇ ਘੰਟੇ ਬਰਬਾਦ ਕੀਤੇ— ਉਹ ਵੀ ਅਵਾਰਾ ਤੇ ਨਿਲੱਜ ਲੋਕਾਂ ਵਾਂਗ!

ਓਸ ਦਿਨ ਗੰਗਾ ਦੇ ਘਰ ਵਿਚ ਖ਼ਬਰੇ ਕੀ ਵਾਪਰੀ, ਉਸ ਦੀ ਸਵਾਰੀ ਰੋਜ਼ ਵਾਲੇ ਟਾਈਮ ਦੀ ਥਾਂ ਪੂਰਾ ਇਕ ਘੰਟਾ ਲੇਟ ਹੋ ਗਈ, ਪਰ ਮੈਨੂੰ ਐਤਕੀਂ ਉਸ ਦੀ ਤਿਰਛੀ ਨਜ਼ਰ ਸਮੇਤ, ਉਸ ਦੇ ਇਕ ਇਕ ਨਕਸ਼ ਨੂੰ ਘੂਰ ਕੇ ਵੇਖਣ ਦਾ ਏਨਾ ਕੁ ਸਮਾਂ ਮਿਲ ਗਿਆ ਕਿ ਉਸ ਦੀ ਸੂਰਤ ਮੇਰੀ ਚੇਤਨਾ ਦੇ ਚੌਖਟੇ ਵਿਚ ਸਦਾ ਲਈ ਜੜੀ ਗਈ।

ਤੁਰਨ ਲੱਗਿਆਂ ਮੈਨੂੰ ਮਾਮੀ ਨੇ ਰੇਜਾ ਦਿੱਤਾ, ਕੁੱਝ ਚੌਲ ਦਿੱਤੇ ਤੇ ਮੂਲਾ ਸਿੰਘ ਨੇ ਮੈਨੂੰ ਇਕ ਥੈਲੀ ਖੋਟੇ ਸਿੱਕਿਆਂ ਦੀ ਦਿੱਤੀ—

"ਜੇ ਚਲਾ ਸਕੇਂ ਤਾਂ ਸੌਦਾ ਵਾਹਵੈ, ਬੰਦਾ ਆਪੇ ਦੇ ਆਇਆ ਕਰੂ। ਹੋਰ ਕੁੱਝ ਨਹੀਂ ਤਾਂ ਪੜ੍ਹਾਈ ਦਾ ਖ਼ਰਚਾ ਤਾਂ ਨਿਕਲ ਈ ਆਊ। ਹਰ ਰੁਪਈਏ ਪਿੱਛੇ ਅਠਿਆਨੀ ਬਚ ਜਾਇਆ ਕਰੂ।"

ਉਹ ਖੋਟੇ ਸਿੱਕੇ ਤਾਂ ਮੈਂ, ਆਪਣੀ 'ਸ਼ਰਾਫ਼ਤ' ਦੇ ਉਹਲੇ ਹੇਠ, ਇਕ ਇਕ ਦੋ ਦੋ ਕਰ ਕੇ ਚਲਾ ਦਿੱਤੇ ਪਰ ਫੇਰ ਕਦੀ ਇਨ੍ਹਾਂ ਸਿੱਕਿਆਂ ਨੂੰ ਲਿਆਉਣ ਜਾਂ ਮੰਗਵਾਉਣ ਦਾ ਹੌਸਲਾ ਨਾ ਪਿਆ। ਸ਼ੁਕਰ ਹੈ, ਮੇਰੀ ਕਾਨੂੰਨ-ਸ਼ਿਕਨੀ, ਮੂਲਾ ਸਿੰਘ ਦੇ ਦਿੱਤੇ ਸਿੱਕਿਆਂ ਤਕ ਹੀ ਮਹਿਦੂਦ ਰਹੀ।

ਹੁਣ, ਪਿਛਾਂਹ ਵੇਖਿਆਂ ਮੈਨੂੰ ਲੱਗਦਾ ਹੈ ਕਿ ਮੈਂ ਰਾਹ ਵਿਚ ਸਾਈਕਲ ਨੂੰ ਤੇਜ਼ ਚਲਾਉਣਾ ਭੁੱਲ ਗਿਆ ਹੋਵਾਂਗਾ। ਸ਼ਾਇਦ ਕੱਲਰ ਵਿਚ ਕੰਵਲ ਵਰਗੀ ਗੰਗਾ ਦੀ ਮਿਕਨਾਤੀਸੀ ਸੁੰਦਰਤਾ ਵੱਲ ਧਿਆਨ ਵਧੇਰੇ ਦੇਣ ਕਾਰਨ ਮੇਰੀ ਸਪੀਡ ਹੌਲੀ ਰਹੀ ਹੋਵੇਗੀ। ਜਦੋਂ ਮੈਂ ਪੱਤਣ ਉੱਤੇ ਪਹੁੰਚਿਆ ਤਾਂ ਹਨੇਰਾ ਉਤਰ ਆਇਆ ਸੀ। ਮੈਥੋਂ ਛੁੱਟ ਇਕ ਸਵਾਰੀ ਹੋਰ ਸੀ। ਮਲਾਹ ਸਿਰਫ਼ ਦੋ ਸਵਾਰੀਆਂ ਲਈ ਪਾਰ ਜਾਣਾ ਮੰਨ ਨਹੀਂ ਸੀ ਰਿਹਾ। ਉਸ ਨੇ ਹੋਰ ਸਵਾਰੀਆਂ ਉਡੀਕਦੇ ਉਡੀਕਦੇ ਘੁੱਪ ਹਨੇਰਾ ਕਰ ਦਿੱਤਾ। ਅਖ਼ੀਰ ਉਹ ਸਾਨੂੰ ਪਾਰ ਲੈ ਤਾਂ ਗਿਆ, ਪਰ ਸਾਰੇ ਰਾਹ ਬੁੜ ਬੁੜ ਕਰਨੋਂ ਨਾ ਹਟਿਆ।

ਬੇੜੀ ਵਿੱਚੋਂ ਨਿਕਲਦੇ ਸਾਰ ਮੈਂ ਦੂਜੀ ਸਵਾਰੀ ਨੂੰ ਪੁੱਛਿਆ,

"ਤੁਸੀਂ ਕਿੱਥੇ ਜਾਣੈ ?"

"ਮੈਂ ਤਾਂ ਐਥੇ ਈ ਫ਼ਲਾਣੇ ਪਿੰਡ ਜਾਣੈ।"

ਓਸ ਨੇ ਕਿਸੇ ਪਿੰਡ ਦਾ ਨਾਂ ਲਿਆ।

ਮੈਨੂੰ ਓਸ ਇਲਾਕੇ ਦੇ ਭੂਗੋਲ ਦਾ ਉੱਕਾ ਕੁੱਝ ਨਹੀਂ ਸੀ ਪਤਾ, ਪਰ ਏਸ ਖ਼ਿਆਲ ਨਾਲ ਕਿ ਇਹ ਪਿੰਡ ਕਿਤੇ ਰਾਹ ਵਿਚ ਹੀ ਹੋਵੇਗਾ, ਮੈਂ ਚੁੱਪ ਰਿਹਾ। ਇਹ ਮੌਕਾ ਏਸ ਇਲਾਕੇ ਬਾਰੇ ਆਪਣੇ ਅਗਿਆਨ ਨੂੰ ਨੰਗਾ ਕਰਨ ਦਾ ਨਹੀਂ ਸੀ। ਪਰ ਉਹ ਤਾਂ ਕੰਢੇ ਤੋਂ ਦੋ ਚਾਰ ਸੌ ਕਰਮਾਂ ਉੱਤੇ ਜਾ ਕੇ ਸੱਜੇ ਪਾਸੇ ਦੀ ਚੜ੍ਹਾਈ ਵੱਲ ਹੋ ਲਿਆ, ਜਦ ਕਿ ਮੈਂ ਸਿੱਧੇ ਜਾਣਾ ਸੀ। ਮੈਨੂੰ ਇਕਦਮ ਮੇਰੀ ਇਕੱਲ ਦੇ ਇਹਸਾਸ ਨੇ ਤਿੱਖਾ ਡੰਗ ਮਾਰਿਆ। ਹਨੇਰੇ ਵਿਚ ਮੈਨੂੰ ਸੱਜੇ-ਖੱਬੇ ਪੰਦਰਾਂ ਪੰਦਰਾਂ ਵੀਹ ਵੀਹ ਫ਼ੁਟ ਉੱਚੇ ਕਾਨਿਆਂ ਦਾ ਜੰਗਲ ਦਿੱਸ ਰਿਹਾ ਸੀ। ਉਨ੍ਹਾਂ ਦੇ ਬੂੰਬਲ ਹਵਾ ਨਾਲ ਹਿੱਲਦੇ ਤਾਂ ਲੱਗਦਾ ਜਿਵੇਂ ਗ਼ੈਬੀ ਬਾਹਵਾਂ ਮੇਰੇ ਵੱਲ ਉੱਲਰ ਰਹੀਆਂ ਹੋਣ। ਸਰ ਦੇ ਬੂਝੇ ਇਉਂ ਲੱਗਦੇ, ਜਿਵੇਂ ਕੋਈ ਦੋਖੀ ਝੁੰਬ ਮਾਰੀ ਝਪਟਣ ਲਈ ਤਿਆਰ ਬੈਠਾ ਹੋਵੇ। ਗਾਡੀ ਰਾਹ ਤਾਂ ਬੇਸ਼ੱਕ ਜਿਹੋ ਜਿਹਾ ਵੀ ਸੀ, ਹੈ ਸੀ ਪਰ ਕਈ ਥਾਂ ਨਿਰਾ ਚਿੱਕੜ ਬਣਿਆ ਹੋਇਆ ਸੀ। ਮੈਂ ਸਾਈਕਲ ਦਾ ਹੈਂਡਲ ਕਦੀ ਇਕ ਹੱਥ ਨਾਲ ਤੇ ਕਦੀ ਦੁਹਾਂ ਹੱਥਾਂ ਨਾਲ ਫੜੀ ਪੈਦਲ ਤੁਰ ਰਿਹਾ ਸਾਂ। ਅਕਾਸ਼ ਤਾਰਿਆਂ ਨਾਲ ਝੰਮ ਝੰਮ ਪਿਆ ਕਰਦਾ ਸੀ ਪਰ ਥੱਲੇ ਘੁੱਪ ਹਨੇਰ ਸੀ। ਅੱਖਾਂ, ਇਹੋ ਜਿਹੇ ਹਨੇਰੇ ਵਿੱਚੋਂ, ਆਪਣੀ ਅਗਵਾਈ ਜੋਗਾ ਚਾਨਣ ਨਿਚੋੜ ਹੀ ਲਿਆ ਕਰਦੀਆਂ ਹਨ, ਪਰ ਅਣਹੋਏ ਖ਼ਤਰੇ ਨੂੰ ਕਦਮ-ਕਦਮ ਉੱਤੇ ਹੋਇਆ ਦੱਸਣ ਲਈ ਖੜੇ ਹੋਏ ਚੌਕਸ ਕੰਨ, ਕੁੱਝ ਨਹੀਂ ਸੀ ਵੇਖਣ ਦੇ ਰਹੇ। ਵੱਡੇ ਗਾਡੀ ਰਾਹ ਤੋਂ ਕਈ ਗੌਣ ਰਾਹ ਪਾਟਦੇ ਸਨ। ਮੈਂ ਕਿਹੜੇ ਪਾਸੇ ਜਾਣਾ ਹੈ ? ਦੂਰੋਂ ਕਿਸੇ ਦੀਵੇ ਦੀ ਲੋ ਦਿੱਸੇ ਤਾਂ ਕਿਸੇ ਵੱਸੋਂ ਦਾ ਪਤਾ ਲੱਗੇ। ਕਿਸ ਨੂੰ ਪੁੱਛਾਂ ? ਜੇ ਕੋਈ ਪਾਂਧੀ ਟੱਕਰ ਗਿਆ ਤਾਂ ਉਸ ਨੂੰ ਪੁੱਛਣਾ ਖ਼ਤਰੇ ਤੋਂ ਖ਼ਾਲੀ ਨਹੀਂ ਹੋਣਾ। ਡਰ ਨੇ ਮੇਰੀਆਂ ਸੋਚਾਂ ਨੂੰ ਹੋਰ ਡਰਾਉਣੇ ਦ੍ਰਿਸ਼ਾਂ ਦੇ ਖੰਭ ਲਾ ਦਿੱਤੇ ਸਨ। ਅੰਦਰ ਇਕ ਹੋਰ ਦੁਚਿੱਤੀ ਛਿੜ ਪਈ—ਏਸ ਘੁੱਪ ਹਨੇਰੇ ਵਿਚ ਚੋਰਾਂ ਦੀ ਤਰ੍ਹਾਂ ਤੁਰਨਾ ਠੀਕ ਰਹੇਗਾ ਕਿ ਕੁੱਝ ਗਾ-ਗੂ ਕੇ ? ਕਿਸੇ ਧਾੜਵੀ ਨੂੰ ਮੈਂ ਨਿਡਰ ਤੇ ਬਹਾਦਰ ਕਿਵੇਂ ਲੱਗਾਂਗਾ ? ਮੈਂ ਫ਼ੈਸਲਾ ਕੀਤਾ ਕਿ ਓਪਰਾ ਆਦਮੀ ਚੋਰਾਂ ਦੀ ਤਰ੍ਹਾਂ ਚੱਲੇਗਾ, ਪਰ ਜਾਣਕਾਰ

ਬੇਪਰਵਾਹੀ ਨਾਲ ਗਾਉਂਦਾ ਤੁਰੇਗਾ। ਪਰ ਗਾਵਾਂ ਕੀ ? ਪੰਜਾਬੀ, ਉਰਦੂ, ਹਿੰਦੀ, ਫ਼ਾਰਸੀ ਤੇ ਅੰਗਰੇਜ਼ੀ ਜ਼ਬਾਨਾਂ ਜਾਣਦਾ ਸਾਂ ਪਰ ਕੌਣ ਯਕੀਨ ਕਰੇਗਾ ਕਿ ਮੈਨੂੰ ਕਿਸੇ ਭਾਸ਼ਾ ਦੀ ਇਕ ਵੀ ਨਜ਼ਮ ਚੇਤੇ ਨਹੀਂ ਸੀ ਤੇ ਜੇ ਸੀ ਤਾਂ ਡਰ ਨੇ ਮੇਰੀ ਯਾਦ ਦੀ ਤਖ਼ਤੀ ਤੋਂ ਚੱਟ ਲਈ ਸੀ। ਮੇਰਾ ਗਲਾ ਅਨਾੜੀ ਤੋਂ ਅਨਾੜੀ ਗਵਈਏ ਵਰਗਾ ਸੁਰੀਲਾ ਵੀ ਨਹੀਂ ਸੀ ਕਿਹਾ ਜਾ ਸਕਦਾ। ਖ਼ੈਰ, ਜੋ ਚੇਤੇ ਆਇਆ, ਮੈਂ ਉਸ ਲਈ ਉੱਚੀ 'ਵਾਜ ਕੱਢਣ ਦਾ ਜਤਨ ਕੀਤਾ, ਪਰ ਸੰਘ ਤਾਂ ਸੁੱਕ ਕੇ ਲੱਕੜ ਬਣਿਆ ਪਿਆ ਸੀ। ਇਕਦਮ ਚੇਤੇ ਆਇਆ, ਜੀਭ ਨੂੰ ਉਲਟਾ ਕੇ ਸੰਘ ਨਾਲ ਦੋ ਚਾਰ ਵਾਰੀ ਘਸਾਈਏ ਤਾਂ ਗਲੇ ਵਿਚ ਕੁੱਝ ਤਰਾਵਤ ਆ ਜਾਂਦੀ ਹੈ। ਇਹ ਗੁਰ ਅਜ਼ਮਾਇਆ। ਕੁੱਝ ਤਰਾਵਤ ਆਈ। ਮੈਂ ਸਾਰਾ ਜ਼ੋਰ ਲਾ ਕੇ ਬੋਲ ਚੁੱਕਿਆ। ਓਸ ਵੇਲੇ ਜਿਹੜਾ ਮੇਰਾ ਬੋਲ ਮੇਰੇ ਕੰਨਾਂ ਨੇ ਸੁਣਿਆ, ਉਹ ਸੀ : "ਆਦਮੀ ਕੋ ਭੀ ਮੁਯੱਸਰ ਨਹੀਂ ਇਨਸਾਂ ਹੋਨਾ।" ਹਾਏ, ਓਏ ਮੇਰਿਆ ਰੱਬਾ ! ਇਹ ਵੀ ਕੋਈ ਗੌਣ ਹੈ ਏਸ ਵੇਲੇ, ਏਸ ਮਾਹੌਲ ਵਿਚ ਕਿਸੇ ਸੰਭਵ ਧਾੜ ਨੂੰ ਦੂਰੋਂ ਹੀ ਡਰਾ ਦੇਣ ਵਾਲਾ ? ਨਾਲੇ ਇਹ ਤਾਂ ਇੱਕ ਮਿਸਰਾ ਹੈ, ਦੂਜਾ ਕਿੱਥੇ ਐ ? ਖਾ ਗਿਆ ਖਸਮਾਂ ਨੂੰ ਦੂਜਾ ਮਿਸਰਾ। ਏਧਰਲੇ ਪਿੰਡਾਂ ਵਿਚ ਮੋਇਆਂ ਨੂੰ ਸਮਝ ਹੈ ਗ਼ਾਲਿਬ ਦੇ ਮਿਸਰਿਆਂ ਦੀ ? ਹੋਰ ਕੁੱਝ ਵੀ ਨਹੀਂ ਤਾਂ ਕੋਈ ਭਜਨ ਚੱਲ ਜਾਏਗਾ, ਏਥੇ ? ਭਜਨ ਕਿ ਸ਼ਬਦ ? ਸ਼ਬਦ ਈ ਸਹੀ, ਪਰ ਕੋਈ ਔੜੇ ਤਾਂ ਜਾਣੀਏ। ਮੈਨੂੰ 'ਜਪੁ ਜੀ' ਬਾਣੀ ਜੁ ਆਉਂਦੀ ਹੈ, ਉਹ ਹੋਰ ਕਿਸ ਵੇਲੇ ਕੰਮ ਆਏਗੀ ? ਪਰ ਮੂਰਖਾ ! ਇਹ ਵੇਲੈ, 'ਜਪੁ ਜੀ' ਦੇ ਪਾਠ ਦਾ ? ਅੰਦਰਲੀ ਕਸ਼ਮਕਸ਼ ਨੇ ਚਾਲ ਤੇ ਚੌਕਸੀ ਨੂੰ ਤਾਂ ਭਾਵੇਂ ਮੱਠਾ ਨਾ ਕੀਤਾ, ਪਰ ਆਉਂਦੀ ਵਾਰੀ ਜਿਨ੍ਹਾਂ ਪਿੰਡਾਂ ਵਿੱਚੋਂ ਲੰਘ ਕੇ ਆਇਆ ਸਾਂ, ਉਨ੍ਹਾਂ ਦੀ ਗਿਣਤੀ ਨੇ ਉਲਝਾ ਲਿਆ ? ਚਾਰ ਸਨ ਕਿ ਪੰਜ ? ਕਿ ਖ਼ਬਰੇ ਛੇ ? ਮਰ ਗਏ; ਅਜੇ ਤਾਂ ਇਕ ਵੀ ਪਿੰਡ ਨਹੀਂ ਆਇਆ। ਏਸ ਚਾਲੇ ਤਾਂ ਸਾਰੀ ਰਾਤ, ਪੁੱਤਰਾ ! ਰਾਹ ਵਿਚ ਹੀ ਲੰਘੇਗੀ। ਰਾਤ ਦਾ ਸਫ਼ਰ ਕਿੰਨਾ ਔਖਾ ਹੁੰਦੈ। ਖ਼ਾਸ ਕਰ ਕੇ ਜਦੋਂ ਪਿੱਛੇ ਦੁਸ਼ਮਨ ਦੀ ਫ਼ੌਜ ਲੱਗੀ ਹੋਵੇ। ਧੰਨ ਸਨ ਗੁਰੂ ਗੋਬਿੰਦ ਸਿੰਘ, ਨਹੀਂ ਰੀਸਾਂ ਉਨ੍ਹਾਂ ਦੀਆਂ। ਟੁੱਟਣ ਤਕ ਪਹੁੰਚ ਕੇ ਵੀ ਈਨ ਨਹੀਂ ਮੰਨੀ, ਨਿਰਭਉ ਰਹੇ। ਭਉ ? ਉਸ ਨੇ ਤਾਂ ਆਪਣੇ ਸਿੱਖਾਂ ਨੂੰ ਸਿੰਘ ਬਣਾਇਆ ਸੀ, ਕਿਉਂ ਜੋ ਸ਼ੇਰ ਡਰਦਾ ਨਹੀਂ। ਦੁਰ ਫਿਟੇ ਮੂੰਹ, ਪ੍ਰੀਤਮ ਸਿਆਂ ! ਲੱਖ ਲਾਅਨਤ ਤੈਨੂੰ। ਏਥੇ ਨਾ ਬੰਦਾ, ਨਾ ਬੰਦੇ ਦੀ ਜ਼ਾਤ ਤੇ ਸਰ ਦੇ ਬੂਝਿਆਂ ਤੇ ਕਾਨਿਆਂ ਤੋਂ ਡਰੀ ਜਾਨੈਂ ? ਕਾਇਰਾ ! ਲੋਕਾਂ ਭਾਣੇ ਤੂੰ ਵੀ 'ਸਿੰਘ' ਐਂ, ਪ੍ਰੀਤਮ ਸਿੰਘ ! ਪਰ ਜੇ ਕਿਸੇ ਨੂੰ ਪਤਾ ਲੱਗ ਗਿਆ ਕਿ ਅੱਜ ਦੀ ਰਾਤ ਕਿਵੇਂ ਫ਼ਰਜ਼ੀ ਡਰਾਂ ਨਾਲ ਸਾਹ ਸੁੱਕਿਆ ਰਿਹੈ ਸ਼ੇਰ ਦਾ, ਫੇਰ ? ਜੇ ਦਸਮੇਸ਼ ਦੇ ਸਾਹਮਣੇ ਪੇਸ਼ੀ ਹੋ ਜਾਏ, ਫੇਰ...।

ਇਸ ਸੋਚ-ਲੜੀ ਨੇ ਬੜਾ ਹੌਸਲਾ ਦਿੱਤਾ। ਆਪਣੇ ਆਪ ਉੱਤੇ ਸ਼ਰਮ ਆਉਣ ਲੱਗ ਪਈ। ਓਹੀ ਆਲਾ-ਦੁਆਲਾ, ਓਹੀ ਕਾਨੇ, ਓਹੀ ਬੂਝੇ, ਓਹੀ ਹਨੇਰਾ, ਓਹੀ ਤਾਰੇ ਸਨ, ਪਰ ਹੁਣ ਤਾਰਿਆਂ ਦੇ ਚਾਨਣ ਨੇ ਰਸਤੇ ਉੱਤੇ ਮੱਧਮ ਜਿਹੀ ਲੋ ਖਿਲਾਰ ਦਿੱਤੀ ਸੀ। ਉਂਜ ਵੀ ਦੂਰ ਸਾਰੇ ਚਾਨਣ ਦਾ ਇਕ ਟਿਮਕਣਾ ਜਿਹਾ ਦਿੱਸਿਆ। ਮੈਨੂੰ ਲੱਗਾ, ਕਿਸੇ ਪਿੰਡ ਦੀ ਜੂਹ ਵਿਚ ਫਿਰ ਰਿਹਾਂ। ਹੋਰ ਹੌਸਲਾ ਵਧਿਆ। ਫੇਰ ਕੁੱਝ ਅਵਾਜ਼ਾਂ ਸੁਣਾਈ ਦਿੱਤੀਆਂ, ਜਿਵੇਂ ਕੁੱਝ ਬੰਦੇ ਆਪੋ-ਵਿੱਚੀ ਗੱਲਾਂ ਕਰ ਕੇ ਮੇਰੇ ਵੱਲ ਆ ਰਹੇ ਹੋਣ। ਇਕ ਦੂਜੇ ਦੇ ਨੇੜੇ ਹੋਏ ਤਾਂ ਮੈਂ ਦੂਰੋਂ "ਸਤਿ ਸ੍ਰੀ ਅਕਾਲ, ਭਾਈ-ਬੇਲੀਓ ਬੋਲਿਆ। ਅੱਗੋਂ ਵੀ 'ਸਾ ਸਿਰੀ ਕਾਲ' ਵਿਚ ਜਵਾਬ ਮਿਲਿਆ।

"ਵੀਰੋ, ਮੈਂ ਜਲਾਲਾਬਾਦ ਜਾਣੈਂ, ਕਿੰਨੀ ਕੁ ਵਾਟ ਰਹਿ ਗਈ ਐ ?"

ਵਿੱਚੋਂ ਇਕ ਬੋਲਿਆ, "ਏਸੇ ਰਾਹ ਤੁਰਿਆ ਜਾ ਬਈ, ਨੇੜੇ ਈ ਐ ਜਲਾਲਾਬਾਦ। ਦੂਰ ਨਹੀਂ।"

ਫ਼ਾਸਲੇ ਦੇ ਮਾਮਲੇ ਵਿਚ ਤਾਂ ਮੈਂ ਪੇਂਡੂਆਂ ਦੀ ਦੱਸ ਨੂੰ ਕਦੀ ਇਤਬਾਰੀ ਨਹੀਂ ਮੰਨਿਆ—

"ਬਸ ਜੀ ਦੋ ਕੁ ਕੋਹ ਰਹਿ ਗਿਐ", ਤੇ ਜਦੋਂ ਤਿੰਨ-ਚਾਰ ਮੀਲ ਦਾ ਪੈਂਡਾ ਮਾਰ ਚੁੱਕੇ ਹੋਵੋਗੇ ਤਾਂ ਜਿਹੜਾ ਵੀ ਅਗਲਾ ਬੰਦਾ ਮਿਲੇਗਾ, ਉਹ ਫੇਰ ਕਹੇਗਾ—

"ਬਸ ਜੀ ਪਹੁੰਚੇ ਸਮਝੋ, ਦੋ ਕੁ ਕੋਹ ਹੀ ਰਹਿ ਗਏ ਨੇ, ਏਥੋਂ।" ਪਰ ਜਿਹੜੀ ਢਾਣੀ ਮੈਨੂੰ ਟੱਕਰੀ ਸੀ ਉਹ ਰਾਹ ਦੀ ਸੇਧ ਦੇ ਗਈ ਸੀ, ਉਸ ਦੇ ਲਈ ਮੈਂ ਦਿਲ ਹੀ ਦਿਲ ਵਿਚ ਉਨ੍ਹਾਂ ਦਾ ਧੰਨਵਾਦ ਕੀਤਾ ਤੇ ਆਪਣੇ ਵਫ਼ਾਦਾਰ ਗਾਡੀ-ਰਾਹ ਦੀ ਅਗਵਾਈ ਵਿਚ ਅੱਗੇ ਨਾਲੋਂ ਤਿਖੇਰੀ ਚਾਲ ਫੜ ਲਈ। ਪਿੰਡ ਸੱਜੇ ਹੱਥ ਰਹਿ ਗਿਆ ਸੀ ਤੇ ਗਾਡੀ ਰਾਹ ਸ਼ਾਇਦ ਫਿਰਨੀ ਉੱਤੇ ਚੜ੍ਹ ਗਿਆ ਸੀ। ਕੁੱਝ ਚਿਰ ਤੁਰਨ ਬਾਅਦ ਖ਼ਿਆਲ ਆਇਆ ਰਾਹ ਪਿਛਲੇ ਪਿੰਡ ਤੋਂ ਕੁੱਝ ਪੱਧਰਾ ਲੱਗ ਰਿਹੈ, ਹੌਲੀ ਹੌਲੀ ਸਾਈਕਲ ਕਿਉਂ ਨਾ ਚਲਾ ਲਵਾਂ ? ਮੈਂ ਚੜ੍ਹ ਬੈਠਾ, ਖੋਟੇ ਰੁਪਈਆਂ ਦੀ ਥੈਲੀ ਛਣਕੀ। ਥੋੜਾ ਥੋੜਾ ਡਰ ਮੁੜ ਆਇਆ। ਮੈਂ ਤਾਂ ਜੋਖੋਂ ਚੁੱਕੀ ਫਿਰਦਾਂ ! ਸ਼ੁਕਰ ਐ ਇਹ ਥੈਲੀ ਉਸ ਫ਼ਤਿਹ-ਬੁਲਾਊ ਜੱਥੇ ਦੇ ਕੋਲ ਚੁੱਪ ਰਹੀ। ਫੇਰ ਮੰਡੀਓਂ ਦੇਰ ਨਾਲ ਤੁਰਨ ਦੀ ਆਪਣੀ ਬੇਵਕੂਫ਼ੀ ਤੇ ਗੁੱਸਾ ਆਇਆ। ਮੂਲਾ ਸਿੰਘ ਨੂੰ ਕੀ ਲੋੜ ਸੀ, ਮੈਨੂੰ ਓਥੇ ਬਿਠਾ ਛੱਡਣ ਦੀ ? ਫੇਰ ਇਕਦਮ ਕੰਨਾਂ ਦੀ ਆਕੜ ਤੇ ਜ਼ਿਹਨ ਦੀ ਸੁੰਗੇੜ ਦੀ ਥਾਂ ਕੋਮਲਤਾ ਨੇ ਮੱਲ ਲਈ। ਗੰਗਾ ਦਾ ਚਿਹਰਾ ਹਨੇਰੇ ਵਿਚ ਜਗਮਗਾਉਣ ਲੱਗ ਪਿਆ। ਮੇਰੀ ਸੋਚ ਜਿਵੇਂ ਗੁਲਾਬ ਦੀਆਂ ਪੰਖੜੀਆਂ ਉੱਤੇ ਤੁਰ ਰਹੀ ਹੋਵੇ। ਅੱਜ ਦੇ ਮੌਸਮ ਦੇ ਵਾਰੇ ਵਾਰੇ ਜਾਈਏ—ਕਿੰਨੀ ਕੂਲੀ ਤੇ ਸੁਹਾਵਣੀ ਹੈ ਇਹ ਰਾਤ ! ਭਲਾ ਹੋਵੇ ਮੂਲਾ ਸਿੰਘ ਦਾ, ਮੈਨੂੰ ਰੱਬ ਦੀ ਅਜਿਹੀ ਖ਼ੂਬਸੂਰਤ ਘਾੜਤ ਦੇ ਦਰਸ਼ਨ ਕਰਵਾ ਦਿੱਤੇ। ਸੁੰਦਰਤਾ ਲਈ ਮੇਰੀ ਅਰਜ਼ ਭੁੱਖ ਨੂੰ ਕੁੱਝ ਤਾਂ ਤ੍ਰਿਪਤਾ ਦਿੱਤਾ, ਮੂਲਾ ਸਿੰਘ ਨੇ। ਸੁੰਦਰਤਾ ਕਾਗ਼ਜ਼ ਉੱਤੇ ਕੀਤੀ ਗਈ ਰਚਨਾ ਵਿਚ ਹੈ ਕਿ ਲੱਕੜ ਦੀ ਘਾੜਤ ਵਿਚ ਕਿ ਧਾਤ ਦੀ ਕਿਰਤ ਵਿਚ; ਫੁੱਲ ਵਿਚ ਹੈ ਕਿ ਬੂਟੇ ਵਿਚ, ਪੱਥਰ ਦੀ ਤਰਾਸ਼ ਵਿਚ ਹੈ ਕਿ ਸ਼ੀਸ਼ੇ ਦੀ ਕਾਟ ਵਿਚ, ਆਦਮੀ ਵਿਚ ਹੈ ਕਿ ਔਰਤ ਵਿਚ, ਬੱਚੇ ਵਿਚ ਹੈ ਕਿ ਲੇਲੇ ਵਿਚ, ਕਤੂਰੇ ਵਿਚ ਹੈ ਕਿ ਚੂਚੇ ਵਿਚ, ਸੁੰਦਰਤਾ ਹੋਵੇ ਸਹੀ, ਉਹ ਮੇਰੀ ਭੁੱਖ ਨੂੰ ਤਿੱਖਾ ਵੀ ਕਰਦੀ ਹੈ ਤੇ ਤ੍ਰਿਪਤ ਵੀ, ਪਰ ਏਥੇ ਤਾਂ ਕਾਲੀਦਾਸ ਤੇ ਸ਼ੇਕਸਪੀਅਰ, ਕਲਾ ਤੇ ਪੁਰਾਣ, ਸਭ ਵਿਚ ਖਿੱਲਰੀ ਸਾਰੀ ਦੀ ਸਾਰੀ ਅਨੂਪਮ ਸੁੰਦਰਤਾ ਨੂੰ ਇੱਕੋ ਤ੍ਰੀਮਤੀ ਜੁੱਸੇ ਵਿਚ ਢਾਲ ਕੇ ਉਸ ਨੂੰ ਇਕ ਗੁਮਨਾਮ ਵਸਤੀ ਦੇ ਗੁਮਨਾਮ ਬਾਣੀਏ ਦੇ ਘਰ ਭੇਜ ਦਿੱਤਾ ਗਿਆ ਸੀ ! ਇਸ ਹੀਰੇ ਦੀ ਪਛਾਣ ਕਰਨ ਵਾਲਾ ਜੇ ਲੱਭਾ ਹੀ ਹੈ ਤਾਂ ਪੌਣੇ ਪੰਜ ਫ਼ੁੱਟਾ ਦਰਜ਼ੀ ਮੂਲਾ ਸਿੰਘ, ਜੋ ਹੁਣੇ ਤੋਂ ਇਸ ਨੂੰ ਰਾਵਣ ਦੇ ਸੁਫ਼ਨੇ ਵੀ ਲੈ ਰਿਹਾ ਹੈ !

ਮੈਂ ਤਾਰਿਆਂ ਦੀ ਸੁਖਾਵੀਂ ਛਾਵੇਂ, ਨਰਮ-ਨਰਮ ਕੂਲੀ-ਕੂਲੀ ਹਵਾ ਵਿਚ, ਮਜ਼ੇ-ਮਜ਼ੇ ਸਾਈਕਲ ਚਲਾਉਂਦਾ ਗੰਗਾ ਰਾਣੀ ਨਾਲ ਰੁੱਝਿਆ ਹੋਇਆ ਸਾਂ ਕਿ ਕਿਤੋਂ ਨੇੜਿਓਂ ਕਈ ਭੁੱਚਰ ਕੁੱਤਿਆਂ ਦੀ ਸਾਂਝੀ ਭੌਂਕ ਨੂੰ, ਧਾ ਕੇ ਆਪਣੇ ਵੱਲ ਆਉਂਦੀ ਸੁਣਿਆ। ਮੇਰੇ ਸੋਤਰ ਇਕਦਮ ਸੁੱਕ ਗਏ। ਮੇਰੀ ਕਲਪਣਾ ਨੇ ਜਿੰਨੇ ਕੁ ਮੋਤੀਆਂ ਦੇ ਦਾ[illegible]

ਸਨ, ਉਹ ਸਾਰੇ ਦੇ ਸਾਰੇ ਭੁੰਜੇ ਡਿੱਗ ਕੇ ਘੱਟੇ-ਮਿੱਟੀ ਵਿਚ ਰੁਲ ਗਏ। ਸੁਫ਼ਨੇ ਦੀ ਥਾਂ ਠੋਸ ਹਕੀਕਤ ਨੇ ਲੈ ਲਈ। ਇਨ੍ਹਾਂ ਖ਼ੂਨਖ਼ਾਰ ਕੂਕਰਾਂ ਤੋਂ ਬਚਾਅ ਲਈ ਮੇਰੇ ਪਾਸ ਕਿਹੜਾ ਹਥਿਆਰ ਸੀ ? ਕੁੱਤਿਆਂ ਦੀ ਹੇੜ੍ਹ ਦੀ ਹੇੜ੍ਹ ਦਾ ਮਤਲਬ ਹੈ, ਪਿੰਡ। ਪਿੰਡ ਤਾਂ ਆ ਗਿਆ ਹੋਵੇਗਾ, ਪਰ ਓਥੋਂ ਕੌਣ ਆਵੇਗਾ ਮੈਨੂੰ ਇਸ ਪਾੜ-ਖਾਣੀ ਜਾਤ ਤੋਂ ਬਚਾਉਣ ਲਈ ? ਮੈਂ ਸੁਣਿਆ ਹੋਇਆ ਸੀ ਕਿ ਜੇ ਕੁੱਤੇ ਪੈ ਜਾਣ ਤਾਂ ਭੱਜੋ ਨਾ, ਭੁੰਜੇ ਬੈਠ ਜਾਓ, ਫੇਰ ਉਹ ਦੂਰ ਦੂਰ ਰਹਿਣਗੇ। ਲੋਕ-ਵੇਦ ਦਾ ਫ਼ਾਇਦਾ ਉਠਾ ਕੇ ਮੈਂ ਸਾਈਕਲ ਨੂੰ ਢਾਲ ਦੀ ਤਰ੍ਹਾਂ ਆਪਣੇ ਸਾਹਮਣੇ ਖੜਾ ਕਰ ਲਿਆ ਤੇ ਆਪ ਮੈਂ ਉਸ ਦੀ ਆੜ ਵਿਚ ਬੈਠ ਕੇ ਹੋਣੀ ਦੀ ਉਡੀਕ ਕਰਨ ਲੱਗ ਪਿਆ। ਸ਼ੁਕਰ ਦੀ ਗੱਲ ਇਹ ਸੀ ਕਿ ਕੁੱਤਿਆਂ ਨੇ ਚਾਰੇ ਪਾਸਿਓਂ ਘੇਰਾ ਨਹੀਂ ਸੀ ਪਾਇਆ ਹੋਇਆ, ਮੇਰੀ ਪਿੱਠ ਵਾਲਾ ਪਾਸਾ ਬਚਿਆ ਹੋਇਆ ਸੀ। ਉਹ ਸਾਰੇ ਪਿੰਡ ਵਾਲੇ ਪਾਸੇ ਇਕੱਠੇ ਹੋਏ ਹੋਏ ਸਨ। ਮੈਂ ਵੇਖਿਆ ਕਿ ਕੁੱਤਿਆਂ ਦੇ ਧਾਵੇ ਨੂੰ ਠੱਲ੍ਹ ਪੈ ਗਈ ਸੀ। ਲੱਗਦਾ ਸੀ, ਜੋ ਮੈਂ ਸੁਣਿਆ ਹੋਇਆ ਸੀ, ਉਹੀ ਇਨ੍ਹਾਂ ਭਲੇਮਾਣਸਾਂ ਦਿਆਂ ਕੰਨਾਂ ਵਿਚ ਵੀ ਪੈ ਚੁੱਕਾ ਸੀ। ਉਹ ਕੁੱਝ ਦੂਰ ਖੜੇ ਭੌਂਕੀ ਜਾ ਰਹੇ ਸਨ। ਸਾਰੇ ਰਾਹ ਮੈਨੂੰ ਏਨ੍ਹਾਂ ਰਾਸ਼ਿਆਂ ਦਾ ਤਾਂ ਖ਼ਿਆਲ ਤਕ ਵੀ ਨਹੀਂ ਸੀ ਆਇਆ। ਐਵੇਂ ਧਾੜਵੀਆਂ ਤੇ ਗੱਲ-ਵੱਢੂਆਂ ਦੇ ਫ਼ਰਜ਼ੀ ਸੰਕਲਪਾਂ ਦਾ ਡਰ ਹੀ ਹੰਢਾਉਂਦਾ ਰਿਹਾ ਤੇ ਜਿਹੜਾ ਹੱਡ-ਮਾਸ ਦਾ ਭੌਂਕਦਾ, ਹੌਂਕਦਾ, ਤਿੱਖੇ ਦੰਦਾਂ ਵਾਲਾ ਯਥਾਰਥ ਮੇਰਾ ਰਸਤਾ ਰੋਕੀ ਖੜਾ ਸੀ, ਉਸ ਦੀ ਉੱਕਾ ਕੋਈ ਬਾਨ੍ਹ ਨਹੀਂ ਸੀ ਬੰਨ੍ਹੀ। ਮੈਂ ਉੱਚੀ ਉੱਚੀ ਸੰਘ ਪਾੜਿਆ, "ਓ ਪਿੰਡ ਵਾਲਿਓ! ਹੈ ਕੋਈ ਮੇਰੀ 'ਵਾਜ ਸੁਣਨ ਵਾਲਾ ? ਮੈਨੂੰ ਆਪਣੇ ਕੁੱਤਿਆਂ ਤੋਂ ਬਚਾਓ।" 'ਵਾਜ ਤਾਂ ਮੇਰੀ ਮਸਾਂ ਕੁੱਤਿਆਂ ਤਕ ਹੀ ਪਹੁੰਚੀ ਹੋਵੇਗੀ। ਹੁਣ ਕੀ ਕਰਾਂ ? ਇਹ ਸਫ਼ਬੰਦੀ ਏਸੇ ਤਰ੍ਹਾਂ ਚੱਲੇਗੀ ਸਵੇਰ ਤਕ ? ਇਕ ਪਾਸੇ ਦੁਸ਼ਮਨ ਆਪਣੇ ਮੋਰਚੇ ਸਾਂਭੀ ਸਤਰਕ ਬੈਠਾ ਤੇ ਦੂਜੇ ਪਾਸੇ ਸਾਈਕਲ ਦੀ ਦਰਸ਼ਨੀ ਤੋਪ ਦੇ ਓਹਲੇ ਬੈਠਾ ਉਨ੍ਹਾਂ ਦਾ ਸ਼ਿਕਾਰ। ਕੌਣ ਪਹਿਲ ਕਰੇ—ਹੱਲਾ ਕਰਨ ਵਾਲਾ ਕਿ ਬਚ ਕੇ ਨਿਕਲਣ ਵਾਲਾ ?

ਮੈਂ ਬੈਠਾ ਬੈਠਾ ਥੱਕ ਗਿਆ, ਪਿੰਞਣੀਆਂ ਵਿਚ ਚੀਸਾਂ ਪੈਣ ਲੱਗ ਪਈਆਂ। ਲੱਗਦਾ ਸੀ ਘੰਟੇ ਤੋਂ ਉੱਪਰ ਹੋ ਗਿਆ ਹੋਵੇਗਾ, ਏਸੇ ਕਿਲੇਬੰਦੀ ਵਾਲੀ ਮੁਦਰਾ ਵਿਚ, ਪਰ ਘੜੀ ਨੇ ਦੱਸਿਆ, ਨਹੀਂ ਅਜੇ ਅੱਧੇ ਘੰਟੇ ਤੋਂ ਪੰਜ ਮਿੰਟ ਘੱਟ ਹੀ ਹਨ। ਕੈਸੀ ਅਜੀਬ, ਕਾਲਾ ਜਿਹਾ ਹਾਸਾ ਉਪਜਾਉਣ ਵਾਲੀ ਤਣਾਉ-ਭਰਪੂਰ ਹਾਲਤ ਸੀ ਮੇਰੀ! ਬੈਠਿਆਂ-ਬੈਠਿਆਂ ਸੋਚ ਫੁਰੀ ਕਿ ਇਹ ਕੁੱਤੇ, ਆਮ ਕੁੱਤੇ ਨਹੀਂ ਹਨ। ਪਿਛਲੇ ਜਨਮ ਵਿਚ ਜ਼ਰੂਰ ਕਿਸੇ ਰਾਜ ਕਰਨ ਵਾਲੀ ਪਾਰਟੀ ਦੇ ਮੈਂਬਰ ਹੋਣਗੇ, ਤਦੇ ਤਾਂ ਮਿੱਟੀ ਦੇ ਮਾਧੋ ਬਣ ਕੇ ਬੈਠੇ ਹੋਏ ਹਨ, ਜੇ ਵਿਰੋਧੀ ਧਿਰ ਦੇ ਮੈਂਬਰ ਹੁੰਦੇ ਤਾਂ ਹੁਣ ਤਕ ਭੁਚਾਲ ਲਿਆਂਦਾ ਹੁੰਦਾ। ਫੇਰ ਖ਼ਿਆਲ ਆਇਆ ਅੰਗਰੇਜ਼ੀ ਨਸਲ ਦੇ ਕੁੱਤੇ ਹੋਣਗੇ, ਜਿਨ੍ਹਾਂ ਬਾਰੇ ਅੰਗਰੇਜ਼ਾਂ ਨੇ ਕਹਾਵਤ ਬਣਾ ਛੱਡੀ ਹੈ : 'Let sleeping dogs lie', ਨਹੀਂ ਤਾਂ ਕੁੱਤਾ ਕੀ ਆਖ ਤੇ ਰਾਤ ਵੇਲੇ ਓਪਰੇ ਬੰਦੇ ਦੇ ਸਾਹਮਣੇ ਚੁੱਪ ਕਰ ਕੇ ਬੈਠੇ ਰਹਿਣਾ ਕੀ ਆਖ ? ਮੈਂ ਵੈਰੀ ਦੇ ਪੈਂਤੜੇ ਨੂੰ ਅਜ਼ਮਾਉਣਾ ਚਾਹਿਆ। ਹੌਲੀ-ਹੌਲੀ, ਬਿਨਾਂ ਵੈਰੀਆਂ ਵੱਲ ਵੇਖਿਆਂ, ਮੈਂ ਖੜਾ ਹੋਣ ਦਾ ਜਤਨ ਕੀਤਾ। ਵੈਰੀ ਦੇ ਕੈਂਪ ਵਿਚ ਕੋਈ ਹਿਲ-ਜੁਲ ਨਾ ਹੋਈ। ਸੱਚ-ਮੁੱਚ ਅਜੀਬ ਵੈਰੀ ਹੈ, ਇਹ। ਧੰਨ ਹਨ ਪਿੰਡ ਵਾਲੇ, ਜਿਨ੍ਹਾਂ ਨੇ ਇਨ੍ਹਾਂ ਸੰਗਤ ਦੇ ਕੂਕਰਾਂ ਨੂੰ, ਆਪਣਾ ਕੁਦਰਤੀ ਸੁਭਾ ਛੱਡ ਦੇਣ ਦੀ ਸਿੱਖਿਆ ਦਿੱਤੀ ਹੋਈ ਹੈ। ਫੇਰ, ਕੀੜੀ-ਤੋਰ, ਸਾਈਕਲ ਤੋਰ ਲਿਆ। ਕੂਕਰਾਂ ਵਿੱਚੋਂ ਕੋਈ ਭੌਂਕਿਆ ਨਾ ਤੇ ਨਾ ਕਿਸੇ ਨੇ ਆਪਣਾ ਮੋ

ਛੱਡਿਆ। ਮੈਂ ਤਿੱਖਾ ਹੋ ਗਿਆ, ਫੇਰ ਹੋਰ ਤਿੱਖਾ, ਅਖ਼ੀਰ ਸਾਈਕਲ ਉੱਤੇ ਸਵਾਰ ਹੋ ਗਿਆ। ਮੈਂ ਤਣਿਆ ਪਿਆ ਸਾਂ, ਪਰ ਕਾਠੀ ਉੱਤੇ ਬੈਠੇ ਦਾ ਸਾਰਾ ਤਣਾਉ ਉੱਡ-ਪੁੱਡ ਗਿਆ। ਹੁਣ ਮੈਂ ਜਾਣਾ ਕਿਹੜੇ ਪਾਸੇ ਹੈ ? ਕੱਚੀ ਧਰਤੀ ਪਿੱਛੇ ਰਹਿ ਗਈ ਸੀ ਤੇ ਗੱਡਿਆਂ ਦੇ ਪਹੀਆਂ ਦਾ ਬਣਾਇਆ ਰਾਹ ਵੀ ਪਿੱਛੇ ਰਹਿ ਗਿਆ ਸੀ ਜਾਂ ਕੂਕਰਾਂ ਨੇ ਛਡਾ ਦਿੱਤਾ ਸੀ। ਪਿੰਡ, ਹੁਨਾਲ ਦੇ ਅੰਤ ਤੇ ਸਿਆਲ ਦੇ ਆਰੰਭ ਨੂੰ ਸੀਨੇ ਨਾਲ ਲਾ ਕੇ ਸੁੱਤਾ ਪਿਆ ਸੀ। ਜਲਾਲਾਬਾਦ ਕਿਹੜੇ ਦਾਅ ਹੈ ? ਮੈਂ ਕਿੱਥੇ ਪਿਆ ਫਿਰਦਾਂ ? ਪਿੰਡ ਤਾਂ ਪਿੱਛੇ ਰਹਿ ਗਿਆ ਸੀ, ਪਰ ਮੈਨੂੰ ਮਹਿਸੂਸ ਹੋਇਆ ਕਿ ਮੇਰੇ ਸਾਹਮਣੇ ਜਿਹੜਾ ਬੂਝਾ ਜਿਹਾ ਦਿੱਸ ਰਿਹਾ ਸੀ, ਉਹ ਬੂਝਾ ਨਹੀਂ ਸੀ ਕੱਖਾਂ-ਕਾਨਿਆਂ ਦੀ ਬਣੀ ਹੋਈ ਕੁੱਲੀ ਸੀ, ਜਿਸ ਵਿੱਚੋਂ ਛਣ-ਛਣ ਕੇ ਗੱਲਾਂ ਦੀ ਅਵਾਜ਼ ਆ ਰਹੀ ਸੀ। ਨੱਕ ਨੇ ਥਿੰਦੇ ਧੂਏਂ ਦਾ ਪਤਾ ਦਿੱਤਾ। ਤਵੇ ਉੱਤੇ ਕੁੱਝ ਤਲਿਆ ਜਾ ਰਿਹਾ ਸੀ। ਮੈਨੂੰ ਹੌਸਲਾ ਹੋਇਆ। ਮੈਂ ਕੁੱਲੀ ਦੇ ਬਾਹਰ ਖੜੇ ਹੋ ਕੇ ਅਵਾਜ਼ ਦਿੱਤੀ, "ਅੰਦਰ ਕਿਹੜੈਂ ਬਈ, ਸਰਦਾਰਾ!" ਅੰਦਰੋਂ, "ਆਇਆ ਜੀ" ਦੇ ਨਾਲ ਈ ਕਿਸੇ ਨੇ ਕੁੱਲੀ ਦਾ ਖਿੜਕ ਵੀ ਖੋਲ੍ਹ ਦਿੱਤਾ। ਅੰਦਰੋਂ ਧੂਏਂ ਦੀ ਫ਼ੌਜ ਧਾ ਕੇ ਨਿਕਲੀ। ਭਾਈ ਨੇ ਸਾਈਕਲ ਵੇਖ ਕੇ ਬਾਹਰ ਆਉਣਾ ਹੀ ਠੀਕ ਸਮਝਿਆ। ਤਗੜੇ ਜੁੱਸੇ ਵਾਲਾ ਜੁਆਨ ਸੀ ਉਹ। ਉਸ ਨੇ ਸਤਿ ਸ੍ਰੀ ਅਕਾਲ ਬੁਲਾਉਣ ਵਿਚ ਪਹਿਲ ਕੀਤੀ, ਮੈਂ ਜਵਾਬੀ ਫ਼ਤਹਿ ਬੁਲਾ ਕੇ ਜਲਾਲਾਬਾਦ ਦਾ ਰਸਤਾ ਪੁੱਛਿਆ। ਬੋਲਿਆ,

"ਸਰਦਾਰ ਜੀ! ਐਥੋਂ ਮਸਾਂ ਦੋ ਕੁ ਮੀਲ ਹੋਵੇਗੀ ਪੱਕੀ ਛੜਕ, ਅੱਗੋਂ ਖੱਬੇ ਹੱਥ ਜਲਾਲਾਬਾਦ ਆਇਆ ਕਿ ਆਇਆ, ਪਰ ਮੈਂ ਐਵੇਂ ਨਹੀਂ ਜਾਣ ਦੇਣਾ ਤੁਹਾਨੂੰ। ਅੰਦਰ ਰੋਟੀ ਬਣ ਰਹੀ ਐ। ਪਹਿਲਾਂ ਬੈਠ ਕੇ ਅਰਾਮ ਨਾਲ ਪਰਸ਼ਾਦਾ ਛਕੋ ਤੇ ਫੇਰ ਮੈਂ ਤੁਹਾਨੂੰ ਪੱਕੀ ਛੜਕ ਉੱਤੇ ਛੱਡ ਆਊਂ।"

ਕੁੱਤਾ-ਕਾਂਡ ਨੇ ਭੁੱਖ ਤਾਂ ਉਡਾ-ਪੁਡਾ ਦਿੱਤੀ ਸੀ ਪਰ ਕੁੱਲੀ ਵਿੱਚੋਂ ਨਿਕਲ ਕੇ ਫ਼ਿਜ਼ਾ ਵਿਚ ਫੈਲੇ ਥਿੰਦੇ ਧੂਏਂ ਨੇ ਮੇਰੀ ਲੋਪ ਹੋਈ ਭੁੱਖ ਬਹਾਲ ਕਰ ਦਿੱਤੀ ਸੀ। ਮੈਂ ਦੋ ਕੁ ਵਾਰੀ ਤਾਂ ਦੇਰ ਦੀ ਢੁੱਚਰ ਪੇਸ਼ ਕੀਤੀ, ਪਰ ਉਸ ਭਲੇ ਲੋਕ ਨੇ ਅੱਗੇ ਵਧ ਕੇ ਮੇਰਾ ਸਾਈਕਲ, ਸਟੈਂਡ ਉੱਤੇ ਖੜਾ ਕੀਤਾ ਤੇ ਮੈਨੂੰ ਆਪਣੇ ਮਹਿਲ ਦੇ ਅੰਦਰ ਦਾਖ਼ਲ ਹੋਣ ਦਾ ਨਿਉਤਾ ਦਿੱਤਾ। ਧੂਏਂ ਤੇ ਘੱਟ ਚਾਨਣ ਕਾਰਨ ਪਹਿਲਾਂ ਤਾਂ ਮੈਨੂੰ ਕੁੱਝ ਨਾ ਦਿੱਸਿਆ ਪਰ ਜਦੋਂ ਪੀੜ੍ਹੀ ਉੱਤੇ ਬਿਠਾ ਦਿੱਤਾ ਗਿਆ ਤਾਂ ਝੱਟ ਕੁ ਪਿੱਛੋਂ ਅੰਦਰ ਦਾ ਆਲਾ-ਦੁਆਲਾ ਲੱਭਣ ਲੱਗ ਪਿਆ। ਝੁੱਗੀ ਵਿਚ ਬੰਦਾ ਸਿੱਧਾ ਖੜਾ ਨਹੀਂ ਸੀ ਹੋ ਸਕਦਾ। ਉਨ੍ਹਾਂ ਨੇ ਬਾਹਰਲੀ ਧਰਤੀ ਤੋਂ ਝੁੱਗੀ ਵਾਲੀ ਥਾਂ ਫ਼ੁਟ-ਡੇੜ੍ਹ ਫ਼ੁਟ ਡੂੰਘੀ ਪੁੱਟ ਕੇ ਪੱਧਰੀ ਕੀਤੀ ਹੋਈ ਸੀ ਤੇ ਜਿਹੜੀ ਮਿੱਟੀ ਨਿਕਲੀ ਸੀ, ਉਸ ਨਾਲ ਚਾਰੇ ਪਾਸੇ ਬੰਨੇ ਬਣਾ ਦਿੱਤੇ ਸਨ। ਨੋਕੀਲੀ ਛੱਤ, ਕੰਧਾਂ, ਖਿੜਕ ਸਭ ਕਾਨਿਆਂ ਤੇ ਸਰ ਦੀ ਰਚਨਾ ਸੀ, ਜਿਸ ਨੂੰ ਵਾਣ ਨਾਲ ਕੱਸ-ਕਸਾ ਕੇ ਇੱਕੋ ਇਕਾਈ ਬਣਾ ਦਿੱਤਾ ਗਿਆ ਸੀ। ਚੁੱਲ੍ਹੇ ਵਿਚ ਗੋਹਾ ਬਲ ਰਿਹਾ ਸੀ ਤੇ ਕਾਨੇ। ਭਲੇ ਪੁਰਸ਼ ਦੀ ਘਰ ਵਾਲੀ ਮੱਕੀ ਦੀ ਰੋਟੀ ਨੂੰ ਪੁਸ਼ਤੈਨੀ ਢੰਗ ਨਾਲ ਤਵੇ ਉੱਤੇ ਥਿੰਦਾ ਪਾ ਪਾ ਕੇ ਤਲ ਰਹੀ ਸੀ। ਇਕ ਗੁੱਠ ਵਿਚ ਪਾਣੀ ਦਾ ਘੜਾ ਪਿਆ ਸੀ, ਦੂਜੀ ਵਿਚ ਇਕ ਫੂਹੜੀ ਉੱਤੇ ਕੁੱਝ ਕੱਪੜੇ ਗੁੱਛਮ-ਗੁੱਛਾ ਹੋਏ ਪਏ ਸਨ। ਬੈਠਣ ਲਈ ਇੱਕੋ ਪੀੜ੍ਹੀ ਸੀ, ਜਿਸ ਉੱਤੇ ਪਹਿਲਾਂ ਭਲਾ ਲੋਕ ਆਪ ਬੈਠਾ ਹੋਇਆ ਹੋਵੇਗਾ ਤੇ ਹੁਣ ਮੈਂ ਬੈਠਾ ਸਾਂ। ਉਹ ਆਪ ਇਕ ਥੱਲੇ ਡਾਹੁਣ ਵਾਲੇ ਖੱਜੀ ਦੇ ਮੂੜ੍ਹੇ ਉੱਤੇ ਚੌਕੜੀ ਮਾਰ ਕੇ ਬੈਠ ਗਿਆ ਸੀ। ਐਲੋਮੀਨੀਅਮ ਦੀ ਇਕ ਛੋਟੀ ਪਲੇਟ ਵਿਚ ਉਸ

ਦੀ ਵਿੱਚੇ ਛੱਡੀ ਰੋਟੀ ਪਈ ਸੀ। ਉਸ ਦੀ ਸਵਾਣੀ ਨੇ ਮੇਰੇ ਲਈ ਵੀ ਉਹੋ ਜਿਹੀ ਹੀ ਇਕ ਪਲੇਟ ਵਿਚ ਮੱਕੀ ਦੀ ਗਰਮ-ਗਰਮ ਰੋਟੀ ਰੱਖ ਕੇ ਐਲੋਮੀਨੀਅਮ ਦੇ ਇਕ ਵੱਡੇ ਕੌਲ ਵਿਚ ਢੇਰ ਸਾਰੇ ਮੱਖਣ ਵਾਲਾ ਸਾਗ ਪਾ ਕੇ, ਮੇਰੇ ਅੱਗੇ ਸਰਕਾ ਦਿੱਤਾ। ਮੈਂ ਗਿਰਾਹੀ ਨਾਲ ਸਾਗ ਵਿਚ ਮੱਖਣ ਘੋਲ ਰਿਹਾ ਸਾਂ ਤਾਂ ਭਾਈ ਬੋਲਿਆ,

"ਸਰਦਾਰਾ, ਜੇ ਭਿੱਟ ਕਰਦੇ ਓ ਤਾਂ ਬਿਸ਼ੱਕ ਨਾ ਖਾਓ।"

ਮੈਂ ਕਿਹਾ, "ਨਹੀਂ, ਮੈਂ ਉੱਕਾ ਕੋਈ ਭਿੱਟ ਨਹੀਂ ਕਰਦਾ।"

ਮੈਨੂੰ ਕੁੱਲੀ ਦੇ ਪਿੰਡੋਂ ਬਾਹਰ ਵੱਖਰੀ ਬਣੀ ਹੋਣ ਦੇ ਭੇਤ ਦੀ ਸਮਝ ਆ ਗਈ।

ਜਦੋਂ ਪਹਿਲੀ ਗਿਰਾਹੀ ਮੂੰਹ ਵਿਚ ਪਾਈ ਤਾਂ ਬੇਹੱਦ ਸੁਆਦ ਲੱਗੀ। ਲਾਲ ਮਿਰਚਾਂ ਦੀ ਲਾਗ ਮੱਖਣ ਨੇ ਕਾਫ਼ੀ ਹੱਦ ਤਕ ਦਬਾ ਲਈ ਸੀ ਤੇ ਜਿਹੜੀ ਖ਼ੁਰਾਕ ਮੇਰੇ ਸਾਹਮਣੇ ਪਰੋਸੀ ਗਈ ਸੀ, ਮੈਨੂੰ ਉਹ ਸੁਰਗ ਤੋਂ ਉਤਰੀ ਪ੍ਰਤੀਤ ਹੋ ਰਹੀ ਸੀ। ਦੁੱਧ-ਦਹੀਂ ਲਈ ਉਨ੍ਹਾਂ ਨੇ ਇਕ ਮੱਝ ਰੱਖੀ ਹੋਈ ਸੀ ਜਿਸ ਦਾ ਥੋੜ੍ਹਾ ਦੁੱਧ ਆਪਣੇ ਲਈ ਰੱਖ ਕੇ ਬਾਕੀ ਦਾ ਉਹ ਵੇਚ ਲੈਂਦੇ ਸਨ। ਉਨ੍ਹਾਂ ਦੇ ਵਿਆਹ ਹੋਏ ਨੂੰ ਮਸਾਂ ਸਾਲ ਕੁ ਹੀ ਹੋਇਆ ਸੀ। ਅਜੇ ਬੱਚਾ ਕੋਈ ਨਹੀਂ ਸੀ। ਸਵਾਣੀ ਤਾਂ ਡੰਗਰ-ਵੱਛੇ ਦਾ ਤੇ ਘਰ ਦਾ ਹੀ ਕੰਮ ਕਰਦੀ ਸੀ ਤੇ ਭਲਾ ਲੋਕ ਪੱਕੀ ਸੜਕ ਉੱਤੇ ਬੇਲਦਾਰੀ ਕਰਦਾ ਸੀ।

ਕਿੰਨਾ ਪਰਉਪਕਾਰੀ ਸੀ ਇਹ ਗ਼ਰੀਬ ਜੀਉੜਾ! ਕਿੰਨਾ ਨਿਰਮਲ! ਕਿੰਨਾ ਉਦਾਰ! ਕਿੰਨੇ ਰੱਜੇ ਹੋਏ ਦਿਲ ਵਾਲਾ! ਵਿਰੋਧੀ ਤੇ ਅਨਿਆਈ ਸਮਾਜ ਬਾਰੇ ਕਿੰਨਾ ਬੇਸ਼ਿਕਾਇਤ! ਮੈਨੂੰ ਇਉਂ ਮਹਿਸੂਸ ਹੋਇਆ ਜਿਵੇਂ ਮੈਂ ਭਾਈ ਜੈਤੇ ਦੇ ਘਰ ਬੈਠਾ ਉਨ੍ਹਾਂ ਦਾ ਸੁੱਚਾ ਅੰਮ੍ਰਿਤਮਈ ਭੋਜਨ ਛਕ ਰਿਹਾ ਹੋਵਾਂ ਤੇ ਮੇਰੀ ਜਨਮ-ਜਨਮਾਂਤਰਾਂ ਦੀ ਮੈਲ ਧੋਤੀ ਜਾ ਰਹੀ ਹੋਵੇ!

ਅੰਮ੍ਰਿਤ ਭੋਜਨ ਛਕਿਆ; ਮਾਮੀ ਦਾ ਬਖ਼ਸ਼ਿਆ ਰੇਜਾ, ਭਲੇ ਲੋਕ ਦੀ ਸਵਾਣੀ ਦੇ ਇਹਸਾਨ ਦੀ ਤਸਦੀਕ ਵਜੋਂ, ਉਸ ਨੂੰ ਫੜਾਇਆ। ਸਾਰੇ ਜ਼ੋਰ ਨਾਲ ਰੋਕਣ ਦੇ ਬਾਵਜੂਦ ਉਹ ਪਿਆਰਾ ਮਨੁੱਖ ਮੈਨੂੰ ਪੱਕੀ ਸੜਕ ਤਕ ਛੱਡਣ ਆਇਆ। ਜਲਾਲਾਬਾਦ ਤਾਂ ਮੈਂ ਰਾਤ ਨੂੰ ਸੁੱਖੀ-ਸਾਂਦੀ ਪਹੁੰਚ ਗਿਆ, ਪਰ ਸਾਰੇ ਰਾਹ ਨਾ ਮੂਲਾ ਸਿੰਘ, ਨਾ ਖੋਟੇ ਸਿੱਕਿਆਂ ਦਾ ਕਾਰੀਗਰ, ਨਾ ਸੁਨੱਖੀ ਗੰਗਾ, ਨਾ ਕੁੱਤੇ—ਕਿਸੇ ਨੇ ਦਰਸ਼ਨ ਨਾ ਦਿੱਤੇ। ਮੇਰਾ ਦਿਲ ਤੇ ਦਿਮਾਗ਼ ਇਕ ਕੱਖਾਂ-ਕਾਨਿਆਂ ਦੀ ਬਣੀ ਕੁੱਲੀ ਵਿਚ ਵੱਸਦੇ ਮਹਾ ਮਾਨਵਾਂ ਨੇ ਹੀ ਮੱਲੀ ਰੱਖਿਆ।

ਮੈਨੂੰ ਉਸ ਗੁਰਮੁਖ ਪਿਆਰੇ ਦੇ ਮੁੜ ਕੇ ਕਦੀ ਦਰਸ਼ਨ ਨਹੀਂ ਹੋਏ, ਪਰ ਉਸ ਨੇ ਮਾਨਵੀ ਚਲਨ ਦੇ ਜੋ ਪੂਰਨੇ ਪਾਏ, ਉਹ ਸਾਰੀ ਜ਼ਿੰਦਗੀ ਮੇਰੀ ਰਾਹਨੁਮਾਈ ਕਰਦੇ ਰਹੇ ਹਨ। ਮੈਨੂੰ ਓਸ ਸੁਰਗੀ ਜੀਉੜੇ ਦਾ ਸ਼ੁਭ ਨਾਂ ਚੇਤੇ ਨਹੀਂ, ਪਰ ਮੈਨੂੰ ਯਕੀਨ ਹੈ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਤੇ ਵੰਡ ਕੇ ਖਾਣ ਵਾਲਾ ਉਹ ਦੇਵਤਾ-ਸਰੂਪ ਮਨੁੱਖ ਅੱਜ ਵੀ ਜਿੱਥੇ ਹੈ, ਆਪਣੇ ਸ਼ੁੱਧ ਤੇ ਉੱਚ ਆਚਰਣ ਨਾਲ ਆਪਣੇ ਆਲੇ-ਦੁਆਲੇ ਦੇ ਦੂਸ਼ਿਤ ਵਾਤਾਵਰਨ ਨੂੰ ਦੋਸ਼-ਰਹਿਤ ਕਰ ਰਿਹਾ ਹੋਵੇਗਾ। ਸਾਈਆਂ! ਓਸ ਪਰਿਵਾਰ ਦੀ ਕਿਰਤ ਕਮਾਈ ਵਿਚ ਬਰਕਤ ਪਾਈਂ।

# ਰਾਵਲਪਿੰਡੀ

ਰਾਮਸੁਖਦਾਸ ਕਾਲਜ ਵਿਚ ਪੜ੍ਹਦਿਆਂ ਇਕ ਸਾਲ ਗਰਮੀ ਦੀਆਂ ਛੁੱਟੀਆਂ ਮੈਂ ਬੇਬੇ ਜੀ ਕੋਲ ਰਾਵਲਪਿੰਡੀ ਵਿਚ ਬਿਤਾਈਆਂ। ਹਰ ਜੇਲ੍ਹ ਵਿਚ ਵਾਰਡਰਾਂ ਦੇ ਕੁਆਟਰ ਕਰੀਬ ਕਰੀਬ ਇੱਕੋ ਨਕਸ਼ੇ ਅਨੁਸਾਰ ਬਣੇ ਹੁੰਦੇ ਸਨ। ਲਾਹੌਰ ਸੀ ਜਾਂ ਰੁਹਤਕ, ਫ਼ੀਰੋਜ਼ਪੁਰ ਸੀ ਜਾਂ ਰਾਵਲਪਿੰਡੀ, ਉਹੀ ਇਕ ਕਮਰਾ, ਇਕ ਬਰਾਂਡਾ, ਉਹੀ ਵਿਹੜਾ ਤੇ ਉਹੀ ਉੱਪਰੋਂ ਖੁੱਲ੍ਹੀ ਇਕ ਖੁਰੇ ਵਾਲੀ ਟੱਟੀ ਤੇ ਬਾਹਰ ਸਾਂਝਾ ਨਲਕਾ। ਮੈਨੂੰ ਇਹ ਵੇਖ ਕੇ ਬਹੁਤ ਦੁੱਖ ਹੋਇਆ ਕਿ ਭਾਈਆ ਜੀ ਦੇ ਇਕ ਗਿੱਟੇ ਦੇ ਉੱਪਰਵਾਰ ਕੱਪੜੇ ਦੀ ਇਕ ਥਹੀ ਦੇ ਉੱਤੇ ਇਕ ਮੋਟਾ ਜਿਹਾ ਲੋਹੇ ਦਾ ਕੜਾ ਪਾਇਆ ਹੋਇਆ ਸੀ, ਜੋ ਚਾਬੀ ਨਾਲ ਖੁੱਲ੍ਹ ਜਾਂਦਾ ਸੀ। ਕੜੇ ਨਾਲ ਇਕ ਸੰਗਲ ਜੁੜਿਆ ਹੋਇਆ ਸੀ, ਜਿਸ ਦੇ ਸਿਰੇ ਉੱਤੇ ਟੋਪੀ ਵਾਲਾ ਇਕ ਮੋਟਾ ਕਿੱਲ ਵੈਲਡ ਕੀਤਾ ਹੋਇਆ ਸੀ, ਜੋ ਲੱਕੜ ਦੇ ਇਕ ਵੱਡੇ ਸਾਰੇ ਮੋਛੇ ਵਿਚ ਗੱਡਿਆ ਹੋਇਆ ਸੀ। ਭਾਈਆ ਜੀ ਬਾਹਰ ਨਿਕਲ ਜਾਂਦੇ ਸਨ, ਉਨ੍ਹਾਂ ਨੂੰ ਰਸਤਿਆਂ ਦਾ ਪਤਾ ਨਹੀਂ ਸੀ ਤੇ ਨਾ ਆਪਣੀ ਹੋਸ਼ ਸੀ। ਬੇਬੇ ਜੀ ਉਨ੍ਹਾਂ ਨੂੰ ਕਿੱਥੇ ਲੱਭਦੇ ਫਿਰਦੇ ? ਸੋ ਸੋਚ ਸੋਚ ਕੇ ਉਨ੍ਹਾਂ ਨੂੰ ਇਹੀ ਰਾਹ ਲੱਭਿਆ ਸੀ। ਮੈਂ ਕੋਈ ਹੋਰ ਰਾਹ ਸੁਝਾ ਨਹੀਂ ਸਾਂ ਸਕਦਾ, ਪਰ ਉਨ੍ਹਾਂ ਦੀ ਇਸ ਹਾਲਤ ਉੱਤੇ ਬੇਹੱਦ ਤਰਸ ਆਉਂਦਾ ਤੇ ਜਦੋਂ ਬੇਬੇ ਜੀ ਡਿਊਟੀ ਉੱਤੇ ਹੁੰਦੇ ਤੇ ਭਾਈਆ ਜੀ ਦੀ ਟੱਟੀ ਜਾਂ ਪਿਸ਼ਾਬ ਕੱਛੇ ਦੇ ਵਿਚ ਨਿਕਲ ਜਾਂਦਾ ਤਾਂ ਬੇਬੇ ਜੀ ਆ ਕੇ ਆਪ ਸਾਫ਼ ਕਰਦੇ ਤੇ ਕੱਪੜੇ ਵੀ ਬਦਲਦੇ। ਮੇਰੇ ਓਥੇ ਹੁੰਦਿਆਂ ਵੀ ਇਕ ਦੋ ਵਾਰ ਉਨ੍ਹਾਂ ਦਾ ਕੱਛਾ ਬਦਲਣ ਦੀ ਲੋੜ ਪਈ ਸੀ, ਪਰ ਬੇਬੇ ਜੀ ਦੇ ਹੁਕਮ ਮੁਤਾਬਕ ਮੈਂ ਕੁੱਝ ਨਾ ਕੀਤਾ ਤੇ ਬੇਬੇ ਜੀ ਨੂੰ ਉਡੀਕਦਾ ਰਿਹਾ। ਓਦੋਂ ਭਾਈਆ ਜੀ ਉੱਪਰ ਬੀਮਾਰੀ ਦਾ ਜ਼ੋਰ ਜ਼ਿਆਦਾ ਸੀ ਤੇ ਉਨ੍ਹਾਂ ਨਾਲ ਚੱਜ ਦੀ ਗੱਲ ਬਹੁਤੀ ਦੇਰ ਨਹੀਂ ਸੀ ਹੋ ਸਕਦੀ।

ਮੈਂ ਸਿਵਾਏ ਆਪਣੀਆਂ ਕਿਤਾਬਾਂ ਦੇ, ਹੋਰ ਕੋਈ ਰੁਝੇਵਾਂ ਨਹੀਂ ਸੀ ਰੱਖਿਆ ਹੋਇਆ। ਜੇਲ੍ਹ ਦੇ ਹਾਤੇ ਵਿਚ ਮੈਂ ਨਿਕਲਦਾ ਨਹੀਂ ਸਾਂ, ਸੋ ਕਿਸੇ ਨਾਲ ਨਵੀਂ ਜਾਣ-ਪਛਾਣ ਨਾ ਹੋ ਸਕੀ। ਰਾਵਲਪਿੰਡੀ ਸ਼ਹਿਰ ਵੇਖਣ ਲਈ ਵੀ ਮੈਂ ਘੱਟ ਹੀ ਨਿਕਲਿਆ। ਬੇਬੇ ਜੀ ਬਥੇਰਾ ਕਹਿੰਦੇ, ਦੋਵੇਂ ਭਰਾ ਜਾ ਕੇ ਤੁਰ-ਫਿਰ ਆਓ, ਪਰ ਮੈਂ ਘੱਟ ਹੀ ਨਿਕਲਦਾ ਸਾਂ। ਇਕ ਦੋ ਵਾਰੀ ਜਦੋਂ ਸੈਰ ਦੇ ਬਹਾਨੇ ਨਿਕਲਿਆ ਵੀ ਤਾਂ ਸ਼ਹਿਰ ਵੱਲ ਨਾ ਗਿਆ। ਓਦੋਂ ਸਾਡੇ ਸ਼ਹਿਰਾਂ ਵਿਚ ਵੇਖਣ ਵਾਲਾ ਹੁੰਦਾ ਵੀ ਕੀ ਸੀ ? ਉਹੀ ਟੇਢੇ-ਮੇਢੇ ਬਜ਼ਾਰ। ਦੁਕਾਨ ਪਨਸਾਰੀ ਦੀ ਹੋਵੇ, ਚਾਹੇ ਬਜਾਜੀ ਦੀ, ਹਲਵਾਈ ਦੀ ਹੋਵੇ ਜਾਂ ਸਬਜ਼ੀ ਦੀ ਸਭ ਦੇ ਦਰਵਾਜ਼ੇ ਚੌੜ-ਚਪੱਟ। ਖਾਣ-ਪੀਣ ਵਾਲੀਆਂ ਸਾਰੀਆਂ ਚੀਜ਼ਾਂ ਨੰਗੀਆਂ, ਘੱਟੇ-ਮਿੱਟੀ ਤੇ ਮੱਖੀ-ਮੱਛਰ ਤੋਂ ਬੇ-ਨਿਆਜ਼ ਹੋ ਕੇ ਵੇਚਣ ਵਾਲੇ ਵੇਚਦੇ ਤੇ ਖਾਣ-ਪੀਣ ਵਾਲੇ ਓਥੇ

ਹੀ ਬੈਠ ਕੇ ਜਾਂ ਖੜੇ ਹੋ ਕੇ ਖਾਂਦੇ ਜਾਂ ਘਰ ਲੈ ਜਾਂਦੇ। ਮੈਨੂੰ ਇਨ੍ਹਾਂ ਨੰਗੀਆਂ ਪਈਆਂ ਵਰਕ ਲਾ ਲਾ ਕੇ ਸਜਾਈਆਂ ਹੋਈਆਂ ਮਠਿਆਈਆਂ ਤੇ ਖਾਣ ਦੀਆਂ ਚੀਜ਼ਾਂ ਤੋਂ ਨਫ਼ਰਤ ਸੀ। ਘੱਟੇ-ਮਿੱਟੀ ਤੇ ਮੱਖੀ ਤੋਂ ਮੈਂ ਭੱਜਦਾ ਸਾਂ। ਇਸ ਲਈ ਬਾਹਰ ਘੱਟ ਹੀ ਨਿਕਲਦਾ ਸਾਂ।

ਇਕ ਦਿਨ ਅਚਾਨਕ ਪਤਾ ਲੱਗਾ ਕਿ ਪ੍ਰਾਚੀਨ ਭਾਰਤੀ ਇਤਿਹਾਸ ਵਿਚ ਜਿਸ ਪ੍ਰਸਿੱਧ ਸ਼ਹਿਰ 'ਟੈਕਸਲਾ' ਤੇ ਉਸ ਦੇ ਮਹਾ ਵਿਦਿਆਲੇ ਦਾ ਜ਼ਿਕਰ ਪੜ੍ਹਦਾ ਆਇਆ ਸਾਂ, ਉਹ ਰਾਵਲਪਿੰਡੀ ਤੋਂ ਥੋੜ੍ਹੀ ਦੀ ਦੂਰੀ ਉੱਤੇ ਵਾਕਿਆ ਹੈ। ਇਸ ਖ਼ਬਰ ਨੇ ਮੇਰੀ ਘਰੋਂ ਬਾਹਰ ਨਿਕਲਣ ਦੀ ਰਗ ਇਕਦਮ ਜਗਾ ਦਿੱਤੀ। ਇਕ ਦਿਨ ਜਾ ਪਹੁੰਚਿਆ ਰਾਵਲਪਿੰਡੀ ਦੇ ਟੇਸ਼ਨ ਉੱਤੇ। ਓਦੋਂ ਮੇਰੀ ਜੇਬ ਵਿਚ ਦੋ ਰੁਪੈ ਸਨ ਤੇ ਕੁੱਲ ਪੰਜ ਆਨੇ ਟਿਕਟ ਉੱਤੇ ਲੱਗਦੇ ਸਨ, ਉਨ੍ਹਾਂ ਦਿਨਾਂ ਵਿਚ, ਰਾਵਲਪਿੰਡੀ ਤੋਂ ਟੈਕਸਲਾ ਦੇ। (ਸੋਲਾਂ ਆਨਿਆਂ ਦਾ ਇਕ ਰੁਪਇਆ ਬਣ ਜਾਂਦਾ ਸੀ) ਸੋ ਜੇਬ ਵਿਚ ਪਏ ਦੋ ਰੁਪਇਆਂ ਕਰਕੇ ਜਦੋਂ ਮੈਂ ਗੱਡੀ ਵਿਚ ਬੈਠਾ, ਤਾਂ ਮੇਰੇ ਅੰਦਰ ਖ਼ੁਸ਼ਹਾਲੀ ਦਾ ਇਹਸਾਸ ਸੀ। ਏਨੇ ਪੈਸੇ ਕੋਲ ਹੋਣ ਤਾਂ ਬੰਦਾ ਬੇਫ਼ਿਕਰੀ ਦਾ ਹੀ ਨਹੀਂ, ਰਜੇਵੇਂ ਦਾ ਇਹਸਾਸ ਵੀ ਹੰਢਾ ਸਕਦਾ ਹੈ। ਸੋ ਮੈਨੂੰ, ਕਿਤਾਬ ਵਿਚ ਪੜ੍ਹੇ ਟੈਕਸਲੇ ਦੀ ਥਾਂ ਧਰਤੀ ਉੱਤੇ ਵੱਸਦੇ ਅਸਲੀ ਟੈਕਸਲੇ ਨੂੰ ਵੇਖਣ ਦੀ ਤਿੱਖੀ ਉਤਸੁਕਤਾ ਦੇ ਨਾਲ ਨਾਲ, ਇਹ ਤੁਸ਼ਟੀ ਵੀ ਸੀ ਕਿ ਆਪਾਂ ਅਣਮੁੱਕ ਖ਼ਜ਼ਾਨੇ ਦੇ ਮਾਲਕ ਹਾਂ। ਟੈਕਸਲੇ ਦੇ ਟੇਸ਼ਨ ਉੱਤੇ ਉਤਰ ਕੇ, ਵਾਪਸੀ ਲਈ, ਆਖ਼ਰੀ ਗੱਡੀ ਦਾ ਪਤਾ ਕੀਤਾ। ਪਤਾ ਲੱਗਾ ਪੰਜ ਵਜੇ ਆਖ਼ਰੀ ਗੱਡੀ ਰਾਵਲਪਿੰਡੀ ਵੱਲ ਜਾਂਦੀ ਹੈ। ਫੇਰ ਅਜਾਇਬ ਘਰ ਦਾ ਪਤਾ ਲੈ ਕੇ ਸਿੱਧਾ ਜਾ ਵੱਜਾ ਓਥੇ। ਕਈ ਕਮਰੇ ਕਈ ਤਰ੍ਹਾਂ ਦੇ ਸਾਮਾਨ ਨਾਲ ਭਰੇ ਪਏ ਸਨ। ਮੈਂ ਇਕ ਬੰਨਿਓਂ ਇਸ ਜ਼ਖ਼ੀਰੇ ਨੂੰ ਵੇਖਣਾ ਸ਼ੁਰੂ ਕਰ ਦਿੱਤਾ ਪਰ ਜਿਉਂ ਜਿਉਂ ਵੇਖਾਂ, ਤਿਉਂ ਤਿਉਂ ਹੋਰ ਵੇਖਣ, ਘੋਖ ਕੇ ਵੇਖਣ ਤੇ ਵੇਖ ਕੇ ਜ਼ਿਹਨ ਵਿਚ ਟਿਕਾ ਲੈਣ ਦੀ ਤ੍ਰਿਸ਼ਨਾ ਵਧਦੀ ਜਾਵੇ। ਰਸੋਈ ਵਿਚ ਵਰਤਿਆ ਜਾਣ ਵਾਲਾ ਸਾਮਾਨ, ਘਰ ਦੀ ਸਜਾਵਟ ਦਾ ਸਾਮਾਨ, ਔਰਤਾਂ ਦੀ ਕੰਘੀ-ਪੱਟੀ ਦਾ ਸਾਮਾਨ ਤੇ ਗਹਿਣੇ, ਹਥਿਆਰ, ਸਿੱਕੇ, ਸਾਬਤ ਤੇ ਟੁੱਟੇ-ਭੱਜੇ ਛੋਟੇ ਤੇ ਵੱਡੇ ਬੁੱਤ! ਕਿੰਨਾ ਕੁੱਝ ਸੀ ਏਸ ਅਜਾਇਬ-ਘਰ ਵਿਚ! ਮੈਂ ਜਿਉਂ ਜਿਉਂ ਅੱਗੇ ਵਧ ਰਿਹਾ ਸਾਂ, ਤਿਉਂ ਤਿਉਂ ਮੇਰੇ ਗਿਆਨ ਵਿਚ ਤਾਂ ਵਾਧਾ ਹੋਣਾ ਹੀ ਸੀ, ਮੇਰੀ ਹੈਰਾਨੀ ਵਿਚ ਜਿਹੜਾ ਵਾਧਾ ਹੋ ਰਿਹਾ ਸੀ, ਉਸ ਦਾ ਤਾਂ ਅੰਤ ਹੀ ਕੋਈ ਨਹੀਂ ਸੀ। ਕੁੱਝ ਹਜ਼ਾਰ ਸਾਲ ਪਹਿਲਾਂ ਦੇ ਲੋਕ ਵੀ ਸਾਡੇ ਵਰਗੇ ਹੀ ਹੋਣਗੇ। ਓਦੋਂ ਦੀਆਂ ਪੰਜਾਬਣਾਂ, ਹੁਣ ਦੀਆਂ ਪੰਜਾਬਣਾਂ ਵਾਂਗ, ਆਪਣੇ ਅਮੋੜ ਵਾਲਾਂ ਨੂੰ ਮਰਜ਼ੀ ਵਾਲੀ ਥਾਂ ਬਿਠਾ ਰੱਖਣ ਲਈ ਸੂਈਆਂ ਵਰਤਦੀਆਂ ਸਨ; ਕਈ ਤਰ੍ਹਾਂ ਦੀਆਂ ਚੂੜੀਆਂ ਤੇ ਕੰਗਣਾਂ ਦਾ ਰਿਵਾਜ ਸੀ; ਕਿਹੜਾ ਅੰਗ ਸੀ ਜਿਸ ਨੂੰ ਸਜਾਉਣ ਵਾਲੇ ਗਹਿਣੇ ਨਹੀਂ ਸਨ ਪਏ ਹੋਏ, ਏਥੇ ? ਇਹੀ ਹਾਲ ਮਰਦਾਂ ਦੀਆਂ ਵਰਤੋਂ ਦੀਆਂ ਚੀਜ਼ਾਂ ਦਾ ਵੇਖਿਆ। ਭਾਂਡਿਆਂ ਵਿਚ ਉਹ ਵੀ ਸਨ, ਜੋ ਓਦੋਂ ਘਰਾਂ ਵਿਚ ਵਰਤੇ ਜਾ ਰਹੇ ਸਨ ਤੇ ਉਹੋ ਜਿਹੇ ਵੀ ਸਨ, ਜਿਨ੍ਹਾਂ ਦੀਆਂ ਸ਼ਕਲਾਂ ਬਦਲ ਚੁੱਕੀਆਂ ਸਨ। ਇਕ ਵਾਰੀ ਗੇੜਾ ਲਾ ਕੇ ਤਾਂ ਮਸਾਂ ਮੇਰੀ ਪੰਜਾਬ ਦੇ ਪਿਛੋਕੜ ਨਾਲ ਨੇੜਿਓਂ ਹੱਥ-ਮਿਲਾਉਣ ਦੀ ਭੁੱਖ ਹੀ ਜਾਗੀ ਸੀ, ਰਜੇਵਾਂ ਨਹੀਂ ਸੀ ਆਇਆ, ਇਸ ਲਈ ਜਿਸ ਪਾਸੇ ਇਕ ਚੱਕਰ ਮੁਕਾਇਆ ਸੀ, ਓਸੇ ਪਾਸਿਓਂ ਦੂਜਾ ਚੱਕਰ ਲਾਉਣਾ ਸ਼ੁਰੂ ਕਰ ਦਿੱਤਾ। ਦੂਜਾ ਚੱਕਰ ਮੁਕਾਇਆ ਤਾਂ ਭੁੱਖ ਚੰਗੀ ਤਰ੍ਹਾਂ ਚਮਕ ਚੁੱਕੀ ਸੀ। ਮੈਂ ਬਾਹਰ ਨਿਕਲ ਕੇ ਕੁਲਚੇ-ਛੋਲੇ ਖਾਧੇ, ਅੰਬ ਚੂਪੇ ਤੇ ਪੁਰਾਣੇ ਸ਼ਹਿਰ ਦੇ ਖੰਡਰ ਵੇਖਣ ਤੁਰ ਪਿਆ। ਘੜੀ ਤਾਂ ਮੇਰੇ ਪਾਸ

ਸੀ ਨਹੀਂ, ਆਉਣ ਜਾਣ ਵਾਲਿਆਂ ਪਾਸੋਂ ਵਕਤ ਪੁੱਛ ਕੇ ਤੁਰਦਾ-ਫਿਰਦਾ ਰਿਹਾ। ਆਪਣੇ ਵੱਲੋਂ ਇਕ ਸਿਆਣਪ ਵਰਤੀ ਕਿ ਇਕ ਅਠਿਆਨੀ ਵੱਖਰੀ ਜੇਬ ਵਿਚ ਸਾਂਭ ਕੇ ਰੱਖ ਲਈ। ਇਸ ਨਾਲ ਵਾਪਸੀ ਦੀ ਟਿਕਟ ਤੇ ਘਰ ਪਹੁੰਚਣ ਤਕ ਟਾਂਗੇ ਦਾ ਭਾੜਾ ਦਿੱਤਾ ਜਾ ਸਕੇਗਾ। ਬਾਕੀ ਦਾ ਭਾਨ ਸਾਰਾ ਵੀ ਖ਼ਰਚਿਆ ਜਾਵੇ ਤਾਂ ਕੋਈ ਹਰਜ ਨਹੀਂ। ਉਸ ਵੇਲੇ ਮੇਰੇ ਵਾਸਤੇ ਸੈਂਕੜੇ ਸਾਲ ਪੁਰਾਣਾ ਖੰਡਰ ਸੀ ਕਿ ਹਜ਼ਾਰਾਂ ਸਾਲ ਪੁਰਾਣਾ, ਕੋਈ ਖ਼ਾਸ ਫ਼ਰਕ ਨਹੀਂ ਸੀ ਪੈਂਦਾ। ਏਨਾ ਹੀ ਕਾਫ਼ੀ ਸੀ ਕਿ ਇਹ ਸ਼ੇਹ ਪੁਰਾਣਾ ਹੈ ਤੇ ਅਜਾਇਬ ਘਰ ਵਿਚ ਏਥੋਂ ਲੱਭੀਆਂ ਵਸਤਾਂ ਹੀ ਸਾਂਭੀਆਂ ਪਈਆਂ ਹਨ। ਮੈਂ ਇਕ ਆਪ-ਕਲਪੇ ਰੋਮਾਨੀ ਮਾਹੌਲ ਵਿਚ ਵਿਚਰ ਰਿਹਾ ਸਾਂ, ਜਿਸ ਵਿਚ ਬੀਤ ਚੁੱਕਿਆ ਸਮਾਂ ਅੱਜ ਵਿਚ ਆ ਵੜਿਆ ਸੀ ਤੇ ਅੱਜ ਕਿਤੇ ਪਿੱਛੇ ਧੱਕਿਆ ਗਿਆ ਸੀ। ਗੱਡੀ ਦੇ ਆਉਣ ਵਿਚ ਅੱਧਾ ਕੁ ਘੰਟਾ ਰਹਿੰਦਾ ਸੀ, ਜਦੋਂ ਮੈਂ ਟਾਂਗੇ ਉੱਤੇ ਬੈਠ ਕੇ ਸਟੇਸ਼ਨ ਵੱਲ ਰਵਾਨਾ ਹੋਇਆ। ਮੈਂ ਸਿੱਧਾ ਪਲੇਟਫ਼ਾਰਮ ਉੱਤੇ ਜਾ ਕੇ ਟਹਿਲਣ ਲੱਗ ਪਿਆ। ਖ਼ੁਸ਼ ਸਾਂ ਕਿ ਏਨੀ ਵੱਡੀ ਇਤਿਹਾਸਿਕ ਥਾਂ ਆਪਣੇ ਪੈਰਾਂ ਨਾਲ ਗਾਹ ਲਈ। ਲੋਕ ਟਿਕਟਾਂ ਲੈ ਰਹੇ ਸਨ। ਮੈਂ ਪਲੇਟਫ਼ਾਰਮ ਉੱਤੇ ਚੱਕਰ ਕੱਟਦਾ ਰਿਹਾ। ਮੈਂ ਆਪਣੇ ਨਾਲ ਇਕ ਗ਼ਲਤ ਫ਼ੈਸਲਾ ਕਰ ਲਿਆ ਸੀ ਕਿ ਟਿਕਟ ਗੱਡੀ ਦੇ ਆਉਣ ਉੱਤੇ ਲਵਾਂਗਾ ਤੇ ਤੁਰਦੀ ਗੱਡੀ ਉੱਤੇ ਚੜ੍ਹਾਂਗਾ। ਸਪਸ਼ਟ ਸੀ ਕਿ ਮੈਂ ਅਜੇ ਵੀ ਅਤੀਤ ਦੀ ਰੋਮਾਂਸ ਵਿਚ ਗਲੇਫਿਆ ਹੋਇਆ ਸਾਂ। ਮੇਰੇ ਸਾਹਮਣੇ ਸਿਗਨਲ ਡਾਊਨ ਹੋਇਆ, ਮੇਰੇ ਸਾਹਮਣੇ ਹੀ ਕਾਲਾ ਧੂਤ ਇੰਜਨ ਕਿਸੇ ਦੇਉ ਦੀ ਤਰ੍ਹਾਂ ਛਾਲਾਂ ਮਾਰਦਾ ਆਉਂਦਾ ਦਿੱਸਿਆ। ਗੱਡੀ ਟੇਸ਼ਨ ਉੱਤੇ ਪਹੁੰਚ ਗਈ ਸੀ, ਜਦੋਂ ਮੈਂ ਟਿਕਟ ਲੈਣ ਲਈ ਆਪਣੀ ਅਠਿਆਨੀ ਬਾਊ ਜੀ ਵੱਲ ਅੱਗੇ ਕੀਤੀ।

"ਇਹ ਅਠਿਆਨੀ ਖੋਟੀ ਐ ਜੀ", ਕਹਿ ਕੇ ਉਸ ਨੇ ਮੇਰਾ ਅਠਿਆਨੀ ਵਾਲਾ ਹੱਥ ਪਿਛਾਂਹ ਧੱਕ ਦਿੱਤਾ।

ਮੇਰੀ ਖ਼ਾਨਿਓਂ ਗਈ, ਗੱਡੀ ਵ੍ਹਿਸਲ ਦੇ ਰਹੀ ਸੀ। ਮੈਂ ਕੀ ਕਰਾਂ ? ਏਸ ਉੱਜੜੇ ਸ਼ਹਿਰ ਵਿਚ ਕਿੱਥੇ ਰਹਾਂਗਾ ? ਕੀ ਕਰਾਂ ? ਗਾਰਡ ਦਬਾ-ਦੱਬ ਹਰੀ ਝੰਡੀ ਹਿਲਾ ਰਿਹਾ ਸੀ।

ਇਕ ਝਟਕੇ ਨਾਲ, ਬਲਕਿ ਲਿਸ਼ਕਾਰੇ ਨਾਲ, ਮੈਨੂੰ ਕੁੱਝ ਸੁੱਝਿਆ। ਮੈਂ ਭੱਜ ਕੇ ਪਲੇਟਫ਼ਾਰਮ ਉੱਤੇ ਖੜੇ ਛਾਬੜੀ ਵਾਲੇ ਨੂੰ ਕਿਹਾ,

"ਇਹ ਅਠਿਆਨੀ ਖੋਟੀ ਨਿਕਲ ਪਈ ਐ। ਲੱਗਦੀ ਤਾਂ ਖੋਟੀ ਨਹੀਂ। ਪਿੰਡੀ ਦੇ ਪੰਜ ਆਨੇ ਲੱਗਦੇ ਨੇ। ਮੇਰੇ ਕੋਲ ਹੋਰ ਪੈਸਾ ਹੈ ਕੋਈ ਨਹੀਂ। ਪੰਜ ਆਨੇ ਦੇ ਦੇ ਤੇ ਅਠਿਆਨੀ ਰੱਖ ਲੈ।" ਇਹ ਸਭ ਕੁੱਝ ਮੈਂ ਇੱਕੋ ਸਾਹ ਵਿਚ ਕਹਿ ਗਿਆ।

ਭਾਈ ਨੇ ਮੇਰੇ ਹੱਥੋਂ ਅਠਿਆਨੀ ਫੜ ਕੇ ਇਕ ਦੋ ਵਾਰੀ ਪੁੱਠੀ-ਸਿੱਧੀ ਕੀਤੀ ਤੇ ਪੰਜ ਆਨੇ ਮੇਰੀ ਤਲੀ ਉੱਤੇ ਧਰ ਦਿੱਤੇ। ਗੱਡੀ ਹਿੱਲ ਪਈ ਸੀ ਜਦੋਂ ਮੈਂ ਟਿਕਟ ਲੈ ਕੇ ਵਾਪਸ ਆਇਆ ਤੇ ਚੱਲਦੀ ਗੱਡੀ ਵਿਚ ਚੜ੍ਹਨ ਦੀ ਬਚਗਾਨਾ ਰੀਝ ਬਦੋ-ਬਦੀ ਪੂਰੀ ਹੋ ਗਈ। ਗੱਡੀ ਵਿਚ ਬੈਠਣ ਦੀ ਬੜੀ ਥਾਂ ਸੀ। ਮੈਂ ਬੈਠ ਕੇ ਆਪਣੇ ਆਪ ਨੂੰ ਡਰਾਉਣ ਦੀ ਤੇ ਪਛਤਾਵੇ ਦੀ ਮਾਨਸਿਕ ਖੇਡ ਖੇਡਣ ਲੱਗ ਪਿਆ। ਨਾਲ ਦੀਆਂ ਸਵਾਰੀਆਂ ਭਾਣੇ ਮੈਂ ਵੀ ਉਨ੍ਹਾਂ ਵਰਗਾ ਇਕ ਹੋਰ ਸਧਾਰਨ ਮੁਸਾਫ਼ਰ ਸਾਂ, ਪਰ ਮੇਰੇ ਅੰਦਰ ਬੜੇ ਡਰਾਉਣੇ ਦ੍ਰਿਸ਼ਾਂ ਦੀ ਰੀਲ ਚੱਲ ਰਹੀ ਸੀ। ਗੱਡੀ ਲੰਘ ਗਈ ਸੀ ਤੇ ਮੈਂ ਖੋਟੀ ਅਠਿਆਨੀ ਹੱਥ ਵਿਚ ਫੜੀ, ਪਲੇਟਫ਼ਾਰਮ ਉੱਤੇ ਇਕੱਲਾ ਬੌਂਦਲਿਆ ਖੜਾ ਸਾਂ ਤੇ ਆਪਣੇ ਆਪ ਨੂੰ ਤਿੱਖੀ ਸੁਰ ਵਿਚ ਕੋਸ ਰਿਹਾ ਸਾਂ :

"ਖੰਡਰਾਂ ਦਿਆ ਸ਼ੁਕੀਨਾ! ਕਿੱਥੇ ਜਾਵੇਂਗਾ ਹੁਣ? ਲੈ ਲਿਆ ਸੁਆਦ, ਆਪਣੀ ਜੰਟਰਮੈਨੀ ਦਾ? ਅੱਧਾ ਘੰਟਾ ਪਹਿਲਾਂ ਪਹੁੰਚ ਕੇ ਵੀ ਟਿਕਟ ਨਾ ਲਈ। ਕੋਈ ਤੁਕ ਬਣਦੀ ਐ? ਭੀੜ ਵਿਚ ਟਿਕਟ ਲੈਂਦਾ ਤਾਂ ਖਵਰੇ ਇਹ ਅਠਿਆਨੀ ਚੱਲ ਈ ਜਾਂਦੀ। ਏਥੇ ਕੋਈ ਗੁਰਦੁਆਰਾ ਵੀ ਹੈ ਨਹੀਂ ਜਿੱਥੋਂ ਦੋ ਗੁੱਲੀਆਂ ਮਿਲ ਜਾਂਦੀਆਂ ਤੇ ਰੈਣ-ਬਸੇਰਾ ਵੀ ਹੋ ਜਾਂਦਾ। ਓਧਰ ਬੇਬੇ ਜੀ ਵੱਖਰੇ ਸਾਰੀ ਰਾਤ ਕਲਪਦੇ ਰਹਿਣਗੇ? ਟੈਕਸਲਾ ਤੋਂ ਰਾਵਲਪਿੰਡੀ ਦਾ ਸਾਰਾ ਫ਼ਾਸਲਾ ਤੁਰ ਕੇ ਕਿਵੇਂ ਜਾਏਂਗਾ? ਰਾਹ ਦਾ ਪਤਾ ਨਹੀਂ; ਉੱਤੋਂ ਭੁੱਖਣਭਾਣਾ। ਵੇਖ ਲਈਆਂ ਤੇਰੀਆਂ ਸਿਆਣਪਾਂ! ਅੱਗੋਂ ਲਈ ਲਾ ਕੰਨਾਂ ਨੂੰ ਹੱਥ...।"

ਰਾਵਲਪਿੰਡੀ ਦੇ ਟੇਸ਼ਨ ਤਕ ਮੈਂ ਏਨ੍ਹਾਂ ਝੱਲ-ਵਲੱਲੀਆਂ ਸੋਚਾਂ ਵਿਚ ਏਨਾ ਉਲਝਿਆ ਰਿਹਾ ਕਿ ਬਾਹਰ ਦਾ ਕੋਈ ਨਜ਼ਾਰਾ ਨਾ ਵੇਖ ਸਕਿਆ।

ਡੂੰਘੀ ਸ਼ਾਮ ਸੀ, ਜਦੋਂ ਮੈਂ ਘਰ ਪਹੁੰਚਿਆ। ਬੇਬੇ ਜੀ ਨੂੰ ਮੈਂ ਆਪ-ਬੀਤੀ ਨਾ ਸੁਣਾਈ, ਕਿਤੇ ਐਵੇਂ ਟਲ-ਗਈ ਬਲਾ ਬਾਰੇ ਸੋਚ ਸੋਚ ਕੇ ਅਜਾਈਂ ਕਲਪਦੇ ਹੀ ਨਾ ਰਹਿਣ। ਅਜਾਇਬ ਘਰ ਤੇ ਖੰਡਰਾਂ ਬਾਰੇ ਸੁਣੇ ਸੁਣਾਏ ਪੁਰਾਤਨ ਰਾਜਿਆਂ-ਰਾਣੀਆਂ ਦੀਆਂ ਮਿੱਥਾਂ ਨਾਲ ਹੀ ਉਨ੍ਹਾਂ ਨੂੰ ਸਹਿਲਾਉਂਦਾ ਰਿਹਾ।

# ਫ਼ਰੀਦਕੋਟ

ਮੈਂ ਬੀ. ਏ. ਦੇ ਆਖ਼ਰੀ ਪਰਚੇ ਦਾ ਇਮਤਿਹਾਨ ਦੇ ਕੇ ਆਪਣੇ ਹੋਸਟਲ ਦੇ ਕਮਰੇ ਵਿਚ ਪਹੁੰਚਿਆ ਹੀ ਸਾਂ ਕਿ ਅਕਾਲੀ ਜੀ ਨੇ ਆ ਫ਼ਤਹਿ ਬੁਲਾਈ। ਉਹ ਕੁਰਸੀ ਉੱਤੇ ਬੈਠ ਕੇ ਮੈਨੂੰ ਪੁੱਛਣ ਲੱਗੇ,

"ਪਰਚਾ ਕੈਸਾ ਹੋ ਗਿਐ।"

ਮੈਂ ਕਿਹਾ, "ਜੀ ਠੀਕ ਈ ਹੋ ਗਿਆ ਲੱਗਦੈ, ਬਾਕੀ ਤਾਂ ਨਤੀਜਾ ਈ ਦੱਸੇਗਾ।"

"ਹੁਣ ਕੀ ਪ੍ਰੋਗਰਾਮ ਐ?"

"ਜੀ, ਮੈਂ ਕੁੱਝ ਦਿਨਾਂ ਪਿੱਛੋਂ ਹੋਸਟਲ ਛੱਡ ਦਿਆਂਗਾ।"

"ਮਾਂ ਕੋਲ ਜਾ ਕੇ ਮੱਖੀਆਂ ਜੋ ਮਾਰੇਂਗਾ, ਕੁੱਝ ਕਮਾਈ ਕਿਉਂ ਨਹੀਂ ਕਰ ਲੈਂਦਾ?"

"ਅਜੇ ਮੈਂ ਕਿਹੜੇ ਕੰਮ ਜੋਗਾਂ?"

"ਹੋਰ ਕੁੱਝ ਨਹੀਂ ਤਾਂ ਤੂੰ ਪੜ੍ਹਾਉਣ ਜੋਗਾ ਤਾਂ ਹੈਂ ਈ।"

ਮੈਂ ਕਿਹਾ, "ਅਕਾਲੀ ਜੀ! ਕੀ ਪੜ੍ਹਾਵਾਂ ਤੇ ਕਿਸ ਨੂੰ ਪੜ੍ਹਾਵਾਂ?"

"ਅੰਗਰੇਜ਼ੀ ਤੇ ਫ਼ਾਰਸੀ ਪੜ੍ਹਾਈਂ।"

"ਕਿੱਥੇ?"

"ਫ਼ਰੀਦਕੋਟ।"

"ਓਥੇ ਕੋਈ ਸਕੂਲ ਐ?"

"ਨਹੀਂ, ਓਥੇ ਸਰਦਾਰਾਂ ਦਾ ਮੁੰਡੈ।"

"ਕਿਹੜੀ ਜਮਾਤ ਦਾ?"

"ਐਫ਼. ਏ. ਦਾ।"

ਅਜੇ ਮੈਨੂੰ ਪੁੱਛਣ ਵਾਲਾ ਕੋਈ ਹੋਰ ਸਵਾਲ ਨਹੀਂ ਸੀ ਸੁੱਝਿਆ ਕਿ ਅਕਾਲੀ ਜੀ ਬੋਲ ਪਏ,

"ਜਿਹੜੇ ਦੋ ਮਹੀਨੇ ਨਤੀਜੇ ਦੀ ਉਡੀਕ ਵਿਚ ਵਿਹਲੇ ਫਿਰਨੈ, ਉਹ ਫ਼ਰੀਦਕੋਟ ਲਾ ਦੇ। 25/- ਰੁਪੈ ਮਹੀਨੇ ਦੇ ਦੇਣਗੇ। ਤੈਨੂੰ ਬਥੇਰੇ ਨੇ। ਜੋ ਆਪ ਖਾਣਗੇ, ਉਹ ਤੈਨੂੰ ਵੀ ਮਿਲ ਜਾਇਆ ਕਰੂ। ਅਰਾਮ ਨਾਲ ਰਹੇਂਗਾ। ਕੋਈ ਤਕਲੀਫ਼ ਨਹੀਂ ਹੋਣ ਲੱਗੀ।"

ਮੈਂ ਚੁੱਪ ਰਿਹਾ, ਜਿਸ ਦਾ ਮਤਲਬ ਸੀ ਕਿ ਮੈਨੂੰ ਕੋਈ ਇਤਰਾਜ਼ ਨਹੀਂ ਸੁੱਝ ਰਿਹਾ।

ਬ੍ਰਿਜਿੰਦਰ ਸਿੰਘ ਸੇਖੋਂ ਮੁੰਡੇ ਦਾ ਨਾਂ ਸੀ। ਪੜ੍ਹਦਾ ਤਾਂ ਰਾਮਸੁਖਦਾਸ ਕਾਲਜ ਵਿਚ ਹੀ ਸੀ, ਪਰ ਉਸ ਨਾਲ ਮੇਰਾ ਕਦੀ ਵਾਹ ਨਹੀਂ ਸੀ ਪਿਆ। ਉਹ ਮੈਨੂੰ ਆਪਣੇ ਨਾਲ ਫ਼ਰੀਦਕੋਟ ਲੈ ਗਿਆ। ਡਾਕਖ਼ਾਨੇ ਦੇ ਸਾਹਮਣੇ ਕਰ ਕੇ ਉਨ੍ਹਾਂ ਦਾ ਘਰ ਬਜ਼ਾਰ ਦੇ ਵਿਚ ਸੀ। ਪੁਰਾਣੀ ਵਜ਼ਅ ਦਾ ਘਰ ਸੀ। ਥੱਲੇ ਮੁਲਾਕਾਤੀ ਕਮਰੇ, ਉੱਪਰ ਰਿਹਾਇਸ਼। ਪੁਰਾਣਾ

ਸਖ਼ਤ। ਜਦੋਂ ਸਿੱਖਾਂ ਨੇ, ਮੁਸਲਮਾਨ ਹਕੂਮਤ ਦੇ ਪਤਨ ਉਪਰੰਤ, ਫ਼ਿਊਡਲ ਸਰਦਾਰੀਆਂ ਕਾਇਮ ਕੀਤੀਆਂ ਤਾਂ ਇਸਲਾਮੀ ਨਮੂਨੇ ਦੀ ਰਹਿਤ-ਬਹਿਤ ਦਾ ਕਾਫ਼ੀ ਕੁੱਝ ਜਿਉਂ ਦਾ ਤਿਉਂ ਅਪਣਾ ਲਿਆ ਸੀ। ਆਪਣੇ ਟੱਬਰ ਦੀਆਂ ਔਰਤਾਂ ਨੂੰ ਪਰਦੇ ਵਿਚ ਰੱਖਣਾ ਓਸੇ ਇਸਲਾਮੀ ਫ਼ਿਊਡਲ ਰਹਿਤ ਦੀ ਰਹਿੰਦ-ਖੂੰਹਦ ਸੀ। 'ਮਚਾਕੀ ਕਲਾਂ' ਪਿੰਡ ਇਨ੍ਹਾਂ ਦੀ ਮਾਲਕੀ ਵਿੱਚੋਂ ਸੀ। ਪਿੰਡ ਦੇ ਨਾਂ ਉੱਤੇ ਹੀ ਇਹ ਸਰਦਾਰ 'ਮਚਾਕੀ' ਜਾਂ 'ਮਚਾਕੀ ਵਾਲੇ' ਅਖਵਾਉਂਦੇ ਸਨ। ਮੇਰੇ ਪਾਸ ਕੋਈ ਖ਼ਾਸ ਸਾਮਾਨ ਹੈ ਨਹੀਂ ਸੀ। ਦੋ ਚਾਰ ਕਿਤਾਬਾਂ ਸਨ ਤੇ ਕੱਛੇ-ਪਰਨੇ ਤੋਂ ਇਲਾਵਾ ਦੋ ਜੋੜੇ ਕਮੀਜ਼ ਪਜਾਮੇ ਦੇ ਤੇ ਬੱਸ। ਦੌਲਤ ਰਾਮ ਨਾਂ ਦਾ ਇਕ ਭੈਂਗਾ ਭਈਆ, ਇਨ੍ਹਾਂ ਸਰਦਾਰਾਂ ਦਾ ਰਸੋਈਆ ਸੀ, ਜਿਸ ਨੂੰ ਮੇਰਾ ਹਰ ਤਰ੍ਹਾਂ ਦਾ ਖ਼ਿਆਲ ਰੱਖਣ ਲਈ ਹਿਦਾਇਤ ਕਰ ਦਿੱਤੀ ਗਈ ਸੀ। ਇਕ ਵੱਖਰਾ ਕਮਰਾ ਮੈਨੂੰ ਮਿਲ ਗਿਆ ਸੀ ਜਿੱਥੇ ਉਹ ਮੈਨੂੰ ਰੋਟੀ ਖਵਾਉਂਦਾ, ਦੁੱਧ-ਚਾਹ ਲਿਆ ਦੇਂਦਾ ਤੇ ਇਸ਼ਨਾਨ ਲਈ ਸਾਬਣ-ਤੇਲ ਵਗ਼ੈਰਾ ਥਾਂ ਸਿਰ ਰੱਖ ਦਿਆ ਕਰਦਾ। ਦੁਪਹਿਰ ਤੋਂ ਬਾਅਦ ਸਰਦਾਰਾਂ ਦੇ ਬੈਠਣ ਲਈ ਇਹੀ ਮੁੰਡਾ ਥੱਲੇ ਦੇ ਸਾਰੇ ਕਮਰਿਆਂ ਵਿਚ ਛਿੜਕਾ ਕਰ ਕੇ ਠੰਡ ਵਰਤਾ ਦੇਂਦਾ ਸੀ।

ਰਾਤ ਨੂੰ ਮੇਰਾ ਮੰਜਾ ਘਰ ਦੇ ਸਾਹਮਣੇ, ਬਜ਼ਾਰ ਵਿਚ ਡਹਿੰਦਾ। ਏਥੇ ਇਕ ਰਾਤ ਬੜੀ ਮਜ਼ੇਦਾਰ ਗੱਲ ਵਾਪਰੀ। ਸਰਦਾਰਾਂ ਦੇ ਨਾਲ ਦਾ ਘਰ ਇਕ ਧੋਬੀ ਦਾ ਸੀ। ਥੱਲੇ ਤਾਲਾ ਮਾਰ ਕੇ ਧੋਬੀ ਤੇ ਧੋਬਣ ਸੌਣ ਲਈ ਕੋਠੇ ਉੱਤੇ ਚੜ੍ਹ ਜਾਇਆ ਕਰਦੇ ਸਨ। ਅੱਧੀ ਰਾਤ ਤੋਂ ਕੁੱਝ ਚਿਰ ਮਗਰੋਂ ਧੋਬਣ ਨੇ ਸ਼ੋਰ ਮਚਾਇਆ 'ਚੋਰ', 'ਚੋਰ'! ਉਸ ਦੇ ਕੰਨ ਏਨੇ ਪਤਲੇ ਸਨ ਕਿ ਕਿਸੇ ਵੱਲੋਂ ਤਾਲਾ ਤੋੜੇ ਜਾਣ ਦੇ ਖੜਾਕ ਨੇ ਕੋਠੇ-ਸੁੱਤੀ ਨੂੰ ਜਗਾ ਦਿੱਤਾ ਸੀ। ਪਰ ਮੈਂ ਓਸੇ ਦਰਵਾਜ਼ੇ ਕੋਲ ਘੂਕ ਸੁੱਤਾ ਪਿਆ ਰਿਹਾ। ਆਸ-ਪਾਸ ਦੇ ਘਰਾਂ ਦੇ ਲੋਕ ਇਕੱਠੇ ਹੋ ਗਏ। ਚੋਰ ਭੱਜ ਗਿਆ ਸੀ। ਉਸ ਦਾ ਦਾਅ ਖੁੰਝ ਗਿਆ ਸੀ। ਮੇਰੀ ਮੰਜੀ ਦੇ ਦੁਆਲੇ ਉੱਚੀ ਉੱਚੀ ਗੱਲਾਂ ਕਰਦੇ ਲੋਕਾਂ ਦੀ ਭੀੜ ਇਕੱਠੀ ਹੋਈ ਹੋਈ ਸੀ। ਧੋਬਣ ਅਜੇ ਵੀ ਹਾਲ-ਪਾਹਰਿਆ ਮਚਾਈ ਜਾ ਰਹੀ ਸੀ ਪਰ ਮੈਂ ਸਾਂ ਕਿ ਆਲੇ-ਦੁਆਲੇ ਤੋਂ ਅਸਲੋਂ ਬੇਖ਼ਬਰ, ਕੁੰਭਕਰਨ ਵਾਲੀ ਨੀਂਦਰ ਦਾ ਸੁਆਦ ਮਾਣ ਰਿਹਾ ਸਾਂ। ਮੈਨੂੰ ਤਾਂ ਓਦੋਂ ਪਤਾ ਲੱਗਾ ਜਦੋਂ ਦੌਲਤ ਰਾਮ ਨੇ ਮੈਨੂੰ ਆ ਕੇ ਝੂਣਿਆ ਤੇ ਮੇਰੀ ਹੈਰਾਨੀ ਨੂੰ ਮੱਠਾ ਕਰਨ ਲਈ ਸਾਰੀ ਗੱਲ ਦੱਸੀ। ਉਨ੍ਹਾਂ ਦਿਨਾਂ ਵਿਚ ਮੇਰੀ ਨੀਂਦਰ ਬੜੀ ਡੂੰਘੀ ਤੇ ਪੱਕੀ ਹੁੰਦੀ ਸੀ, ਜਿਵੇਂ ਘੋੜੇ ਵੇਚ ਕੇ ਸੁੱਤਾ ਹੋਵਾਂ। ਅੱਜ ਦੀ ਕੱਚੀ ਨੀਂਦਰ ਦੇ ਮੁਕਾਬਲੇ ਉੱਤੇ ਉਹ ਪੱਕੀਆਂ ਨੀਂਦਰਾਂ ਚੇਤੇ ਆਉਂਦੀਆਂ ਹਨ ਤਾਂ ਬੜੇ ਕੀਮਤੀ ਵਿਗੋਚੇ ਦਾ ਇਹਸਾਸ ਹੰਢਾਉਣਾ ਪੈਂਦਾ ਹੈ।

ਬ੍ਰਿਜਿੰਦਰ ਬੜਾ ਸਾਊ ਮੁੰਡਾ ਸੀ। ਬੜੇ ਅਦਬ ਤੇ ਸਲੀਕੇ ਨਾਲ ਗੱਲ ਕਰਦਾ। ਅਸੀਂ ਸਵੇਰੇ ਕਿਸੇ ਵੇਲੇ ਘੰਟਾ-ਡੇੜ੍ਹ ਪੜ੍ਹਾਈ ਦੀ ਝੁੱਟੀ ਲਾਉਂਦੇ। ਉਸ ਨੂੰ ਪੜ੍ਹਨਾ ਭਾਰ ਲੱਗਦਾ ਸੀ, ਸ਼ਾਮ ਨੂੰ ਪੜ੍ਹਨ ਨਹੀਂ ਸੀ ਬੈਠਦਾ। ਆਪ ਕੁੱਝ ਲਿਖਣ ਦਾ ਅਭਿਆਸ ਤਾਂ ਬਿਲਕੁਲ ਨਹੀਂ ਸੀ ਕਰਦਾ। ਮੈਨੂੰ ਸੈਰ ਕਰਵਾ ਕੇ ਖ਼ੁਸ਼ ਹੁੰਦਾ। ਅਸਲ ਵਿਚ ਇਉਂ ਕਰ ਕੇ ਉਹ ਦੋ ਨਿਸ਼ਾਨੇ ਇੱਕੋ ਵੇਲੇ ਫੁੰਡ ਲੈਂਦਾ ਸੀ। ਉਸ ਦੇ ਦਾਦਾ ਸ. ਇੰਦਰ ਸਿੰਘ ਤੇ ਉਸ ਦੇ ਪਿਤਾ ਸ. ਗੁਰਚਰਨ ਸਿੰਘ ਦੁਪਹਿਰ ਤੋਂ ਬਾਅਦ ਥੱਲੇ ਦੇ ਬਰਾਂਡੇ ਵਿਚ ਮੂੜ੍ਹਿਆਂ ਜਾਂ ਅਰਾਮ ਕੁਰਸੀਆਂ ਉੱਤੇ ਆ ਬੈਠਦੇ ਸਨ। ਉਨ੍ਹਾਂ ਦਾ ਜੀ ਕਰਦਾ ਕਿ ਉਨ੍ਹਾਂ ਦਾ ਮੁੰਡਾ ਮੇਰੇ ਨਾਲ ਪੜ੍ਹਾਈ ਦੀ ਝੁੱਟੀ ਲਾਵੇ। ਮੈਂ ਵੀ ਚਾਹੁੰਦਾ ਕਿ ਉਹ ਬੈਠ ਕੇ [illegible] ਲਾਵੇ

ਪਰ ਮੈਨੂੰ ਨਿੱਤ ਨਵੀਂ ਥਾਂ ਵਿਖਾਉਣ ਦੀ ਆੜ ਹੇਠ ਬਜ਼ੁਰਗਾਂ ਨੂੰ ਚੁੱਪ ਕਰਾ ਲੈਂਦਾ। ਮੈਨੂੰ ਵੀ ਚੁੱਪ ਕਰ ਕੇ ਉਸ ਦੇ ਨਾਲ ਤੁਰਨਾ ਪੈਂਦਾ। ਕਦੀ ਰਾਜੇ ਦੀ ਗ਼ੈਰ-ਹਾਜ਼ਰੀ ਵਿਚ ਉਸ ਦੇ ਮਹੱਲ ਦੀ ਸੈਰ, ਕਦੀ ਸਰਕਾਰੀ ਗੈਸਟ ਹਾਊਸ ਦੀ ਸੈਰ; ਕਦੀ ਬਾਬਾ ਫ਼ਰੀਦ ਦੇ ਦੁਆਰ ਉੱਤੇ ਤੇ ਕਦੀ ਰਾਜੇ ਦੇ ਫ਼ਾਰਮ ਉੱਤੇ; ਕਦੀ ਕਚਹਿਰੀਆਂ ਦੀ ਤੇ ਕਦੀ ਸਮਾਧਾਂ ਦੀ ਗਸ਼ਤ। ਮੈਨੂੰ ਉਸ ਦੇ ਨਾਲ ਊਠਾਂ ਉੱਤੇ 'ਮਚਾਕੀ ਕਲਾਂ' ਤਕ ਜਾਣ ਤੇ ਮੁੜ ਆਉਣ ਦਾ ਸਫ਼ਰ ਅਜੇ ਤਕ ਯਾਦ ਹੈ। ਊਠ ਦੀ ਸਵਾਰੀ ਮੈਂ ਪਹਿਲੀ ਤੇ ਸ਼ਾਇਦ ਆਖ਼ਰੀ ਵਾਰ ਓਦੋਂ ਹੀ ਕੀਤੀ ਸੀ। ਚਾਰੇ ਪਾਸੇ ਸੁੱਕੀ ਰੇਤ ਦਾ ਨਜ਼ਾਰਾ ਵੀ ਮੈਂ ਪਹਿਲੀ ਵਾਰ ਏਥੇ ਹੀ ਵੇਖਿਆ। ਸਰਦਾਰਾਂ ਦੇ ਮੁੰਡਿਆਂ ਲਈ 'ਕਾਕਾ ਜੀ' ਤੇ ਕੁੜੀਆਂ ਲਈ 'ਬੀਬਾ ਜੀ' ਸ਼ਬਦਾਂ ਦਾ ਵਾਧਾ ਮੇਰੇ ਸ਼ਬਦ-ਕੋਸ਼ ਵਿਚ ਏਥੇ ਹੀ ਹੋਇਆ। ਏਥੇ ਹੀ ਜ਼ਿਹਨ ਦੀ ਤਖ਼ਤੀ ਉੱਤੇ ਇਹ ਵੀ ਉੱਕਰਿਆ ਗਿਆ ਕਿ ਸ਼ਹਿਰਾਂ ਵਿਚ ਬੈਠੇ ਮਾਲਕ, ਆਪਣੀ ਪਿੰਡਾਂ ਵਿਚ ਛੱਡੀ ਭੋਇੰ ਦੀ ਉਪਜ ਦਾ ਪੂਰਾ ਲਾਭ ਉਠਾਉਂਦੇ ਹਨ, ਪਰ ਜਿਹੜੇ ਗ਼ਰੀਬ ਇਹ ਉਪਜ ਉਪਜਾਉਂਦੇ ਤੇ ਉਨ੍ਹਾਂ ਲਈ ਸ਼ਹਿਰਾਂ ਦੀਆਂ ਮੰਡੀਆਂ ਵਿਚ ਪੁਚਾਉਂਦੇ ਹਨ, ਉਨ੍ਹਾਂ ਲਈ ਭੋਇੰ ਤੇ ਉਸ ਦੀ ਉਪਜ ਦੀ ਪੂਰੀ ਤੇ ਸੁਤੰਤਰ ਮਾਲਕੀ ਸੁਫ਼ਨਿਆਂ ਵਿਚ ਵੀ ਨਹੀਂ ਹੋ ਸਕਦੀ। ਇਨ੍ਹਾਂ ਵਿਚਾਰਿਆਂ ਨੂੰ ਮਨੁੱਖੀ ਜਾਮੇ ਵਿਚ ਜਨਮ ਲੈਣ ਦੇ ਬਾਵਜੂਦ, ਕੂਕਰੀ ਜੂਨ ਹੀ ਭੁਗਤਣੀ ਪੈ ਰਹੀ ਸੀ। ਬ੍ਰਿਜਿੰਦਰ ਸਿੰਘ ਨਾਲ ਕੀਤੀਆਂ ਸੈਰਾਂ ਨੇ ਮੇਰੇ ਮਾਨਸਿਕ ਜਗਤ ਵਿਚ ਰਾਜਿਆਂ ਤੇ ਸਰਦਾਰਾਂ, ਕੰਮੀਆਂ ਤੇ ਮੁਜ਼ਾਰਿਆਂ ਦੇ ਸੰਬੰਧਾਂ ਬਾਰੇ ਕਈ ਨਵੇਂ ਪ੍ਰਸ਼ਨ-ਚਿੰਨ੍ਹ ਪੈਦਾ ਕੀਤੇ।

ਫ਼ਰੀਦਕੋਟ ਵਿਚ ਮੇਰੇ ਪਾਸ ਵਿਹਲ ਕਾਫ਼ੀ ਸੀ। ਮੇਰੇ ਕੋਲ ਪੜ੍ਹਨ ਜੋਗੀ ਕੋਈ ਸਾਮੱਗਰੀ ਹੈ ਨਹੀਂ ਸੀ, ਸੋ ਜਦੋਂ ਬ੍ਰਿਜਿੰਦਰ ਦਾ ਬਾਹਰ ਲਿਜਾਣ ਦਾ ਪ੍ਰੋਗ੍ਰਾਮ ਨਾ ਹੁੰਦਾ, ਮੈਂ ਦਿਨ ਢਲੇ ਬਾਹਰ ਨਿਕਲ ਜਾਂਦਾ। ਕੋਈ ਖ਼ਾਸ ਨਿਸ਼ਾਨਾ ਤਾਂ ਹੁੰਦਾ ਨਹੀਂ ਸੀ, ਸੋ ਕਦੀ ਕਿਸੇ ਪਾਸੇ, ਕਦੀ ਕਿਸੇ ਪਾਸੇ ਨਿਕਲ ਜਾਂਦਾ। ਇਕ ਦਿਨ ਜਿਸ ਪਾਸੇ ਨਿਕਲਿਆ, ਓਥੇ ਇਕ ਨਿੱਕਾ ਜਿਹਾ ਗੁਰਦੁਆਰਾ ਬਣ ਰਿਹਾ ਸੀ। ਸੜਕੋਂ ਪਾਰ ਇਕ ਬਗ਼ੀਚੀ ਨਾਲ ਤਿਪਾਸਿਓਂ ਵਲ੍ਹੇਟਿਆ ਘਰ ਸੀ। ਤਖ਼ਤਪੋਸ਼ ਉੱਤੇ ਇਕ ਭਾਰੇ ਸਰੀਰ, ਖੁੱਲ੍ਹੀ ਚਿੱਟੀ ਦਾੜ੍ਹੀ ਤੇ ਕੇਸਰੀ ਪਟਕੇ ਵਾਲੇ ਇਕ ਪ੍ਰਭਾਵਸ਼ਾਲੀ ਕਿਰਪਾਨਧਾਰੀ ਬਜ਼ੁਰਗ ਸਜੇ ਦਿੱਸੇ। ਮੈਂ ਹੱਥ ਜੋੜ ਕੇ ਫ਼ਤਹਿ ਬੁਲਾਉਂਦਾ ਅੰਦਰ ਲੰਘ ਗਿਆ। ਉਨ੍ਹਾਂ ਨੇ ਬੜੇ ਪ੍ਰੇਮ ਨਾਲ ਮੈਨੂੰ ਆਪਣੇ ਪਾਸ ਤਖ਼ਤਪੋਸ਼ ਉੱਤੇ ਬਿਠਾ ਲਿਆ। ਪੁੱਛਣ ਉੱਤੇ ਮੈਂ ਦੱਸਿਆ ਕਿ ਸ. ਇੰਦਰ ਸਿੰਘ ਸੇਖੋਂ ਦੇ ਪੋਤਰੇ ਦੀ ਟਿਊਸ਼ਨ ਲਈ ਫ਼ਰੀਦਕੋਟ ਆਇਆ ਹੋਇਆ ਹਾਂ। ਸੈਰ ਕਰਨ ਆਇਆ ਤੇ ਆਪ ਦੀ ਸ਼ਖ਼ਸੀਅਤ ਦਾ ਖਿੱਚਿਆ ਬਿਨਾਂ ਪੁੱਛੇ ਅੰਦਰ ਆ ਵੜਿਆ ਹਾਂ। ਉਨ੍ਹਾਂ ਨੇ ਰੋਜ਼ ਆਉਣ ਦੀ ਦਾਅਵਤ ਦਿੱਤੀ। ਮੈਂ ਰੋਜ਼ ਆਪਣਾ ਰੁਖ਼ ਡੋਗਰ ਵਸਤੀ ਵੱਲ ਦਾ ਕਰ ਲਿਆ (ਸ਼ਾਇਦ ਵਸਤੀ ਦਾ ਇਹੀ ਨਾਂ ਸੀ)। ਪਤਾ ਲੱਗਾ ਭਾਈ ਸਾਹਿਬ ਲੱਧਾ ਸਿੰਘ ਜੀ, ਪਿੱਛੋਂ ਕਸ਼ਮੀਰ ਦੇ ਸਨ ਤੇ ਫ਼ਰੀਦਕੋਟ ਰਿਆਸਤ ਦੇ ਸ਼ਾਹੀ ਗ੍ਰੰਥੀ ਦੀ ਸੇਵਾ ਭੁਗਤਾ ਰਹੇ ਸਨ। ਉਨ੍ਹਾਂ ਨੂੰ ਗੁਰੂ-ਇਤਿਹਾਸ ਦੀਆਂ ਸਾਖੀਆਂ ਸੁਣਾਉਣ ਦਾ ਬੜਾ ਸ਼ੌਂਕ ਸੀ, ਖ਼ਾਸ ਕਰ ਕੇ ਗੁਰੂ ਗੋਬਿੰਦ ਸਿੰਘ ਤੇ ਔਰੰਗਜ਼ੇਬ ਦੇ ਸੰਬੰਧ ਦੀਆਂ, ਜਿਨ੍ਹਾਂ ਵਿਚ ਔਰੰਗਜ਼ੇਬ ਨੂੰ ਪਛਤਾਵਿਆਂ ਦਾ ਸ਼ਿਕਾਰ ਵਿਖਾਇਆ ਹੁੰਦਾ ਸੀ। ਮੈਨੂੰ ਇਹ ਸਾਖੀਆਂ ਸੁਣਨ ਦਾ ਸ਼ੌਕ ਸੀ, ਸੋ ਸਾਡਾ ਨੇੜ ਵਧਦਾ ਗਿਆ। ਘਰ ਵਿਚ ਉਨ੍ਹਾਂ ਦੀ ਪਤਨੀ ਸੀ ਤੇ ਕਦੀ ਕਦੀ ਉਨ੍ਹਾਂ ਦਾ ਲੈ ਕੇ ਪਾਲਿਆ ਬੇਟਾ ਆ ਜਾਂਦਾ, ਜੋ ਬਾਹਰ ਓਵ[illegible]

ਲੱਗਿਆ ਹੋਇਆ ਸੀ। ਮੇਰੇ ਰੋਜ਼ ਜਾਣ ਨਾਲ ਘਰ ਵਿਚ ਰੌਣਕ ਹੋ ਜਾਂਦੀ। ਉਹ ਮੈਨੂੰ ਪਿਤਾ-ਸਮਾਨ ਮੋਹ ਬਖ਼ਸ਼ਣ ਲੱਗ ਪਏ।

ਇਕ ਦਿਨ ਦੱਸਣ ਲੱਗੇ, "ਰਿਆਸਤ ਇਕ ਕਾਲਜ ਖੋਲ੍ਹਣ ਦਾ ਪ੍ਰਬੰਧ ਕਰ ਰਹੀ ਹੈ। ਰਿਆਸਤ ਆਪਣੇ ਬੀ. ਏ. ਪਾਸ ਮੁੰਡੇ, ਵੱਖ ਵੱਖ ਮਜ਼ਮੂਨਾਂ ਵਿਚ ਐਮ. ਏ. ਕਰਨ ਲਈ, ਆਪਣੇ ਖ਼ਰਚ ਉੱਤੇ ਲਾਹੌਰ ਭੇਜੇਗੀ। ਮੈਂ ਫ਼ਾਰਸੀ ਵਿਚ ਤੇਰੇ ਲਈ ਗੱਲ ਤੋਰੀ ਹੈ। ਵੇਖੋ, ਜੇ ਕੰਮ ਬਣ ਜਾਏ ਤਾਂ। ਕੁੱਝ ਦਿਨਾਂ ਤਕ ਮਹਾਰਾਜਾ ਸਾਹਿਬ ਮੁੰਡਿਆਂ ਦੇ ਇੰਟਰਵਿਊ ਕਰਨਗੇ।"

ਦੋ ਚਾਰ ਦਿਨਾਂ ਦੇ ਬਾਅਦ ਉਨ੍ਹਾਂ ਮੇਰੇ ਪਾਸੋਂ ਇਕ ਅਰਜ਼ੀ ਲਿਖਵਾ ਕੇ ਆਪਣੇ ਪਾਸ ਰੱਖ ਲਈ। ਉਨ੍ਹਾਂ ਅਨੁਸਾਰ ਉਹ ਚੰਦਾ ਸਿੰਘ ਪਾਸ, ਜੋ ਓਦੋਂ ਮਹਾਰਾਜਾ ਸਾਹਿਬ ਦਾ ਏ.ਡੀ.ਸੀ., ਸੀ, ਪਹੁੰਚਾਈ ਜਾਣੀ ਸੀ। ਉਨ੍ਹਾਂ ਦੀ ਚੰਦਾ ਸਿੰਘ ਨਾਲ ਅੱਛੀ ਬਣਦੀ ਸੀ।

ਹੋਰਨਾਂ ਵਾਂਗ, ਮੈਨੂੰ ਵੀ ਸੱਦਾ ਆ ਗਿਆ, ਪਰ ਜ਼ਬਾਨੀ। ਮਹਾਰਾਜਿਆਂ ਦੇ ਸਾਹਮਣੇ ਪੇਸ਼ ਹੋਣ ਲਈ ਜਿਸ ਤਰ੍ਹਾਂ ਦੇ ਅਦਬ-ਆਦਾਬ ਚਾਹੀਦੇ ਸਨ, ਮੈਂ ਉਨ੍ਹਾਂ ਤੋਂ ਅਸਲੋਂ ਅਨਜਾਣ ਸਾਂ। ਪਿੱਛਾ ਵੀ ਇਹੋ ਜਿਹਾ ਨਹੀਂ ਸੀ ਕਿ ਬਿਨਾਂ ਕਿਸੇ ਝਾਕੇ ਦੇ ਮੈਂ ਉਸ ਸ਼੍ਰੇਣੀ ਵਿਚ ਸਹਿਜੇ ਹੀ ਖਪ ਜਾਂਦਾ। ਭਾਈ ਲੱਧਾ ਸਿੰਘ ਜੀ ਨੂੰ ਮੈਂ ਇਕ ਗੱਲ ਸਪਸ਼ਟ ਕਰ ਦਿੱਤੀ ਸੀ ਕਿ ਮੈਂ ਰਾਜੇ ਨੂੰ ਮੱਥਾ ਨਹੀਂ ਟੇਕਣਾ, ਹੱਥ ਜੋੜ ਕੇ ਤੇ ਸਿਰ ਨਿਹੁੜਾ ਕੇ ਫ਼ਤਹਿ ਬੁਲਾ ਦਿਆਂਗਾ। ਭਾਈ ਸਾਹਿਬ ਮੰਨ ਗਏ ਸਨ। ਉਹ ਮੇਰੀ ਕਾਮਯਾਬੀ ਲਈ ਪੂਰਾ ਜ਼ੋਰ ਲਾ ਰਹੇ ਸਨ।

ਮੈਨੂੰ ਇੰਟਰਵਿਊ ਦੀ ਕੋਈ ਚਿੱਠੀ ਨਹੀਂ ਸੀ ਆਈ। ਭਾਈ ਲੱਧਾ ਸਿੰਘ ਜੀ ਨੇ ਹੀ ਦੱਸਿਆ ਸੀ ਕਿ ਸਵੇਰੇ ਐਨੇ ਵਜੇ ਕਚਹਿਰੀ ਵਿਚ ਮਹਾਰਾਜਾ ਸਾਹਿਬ ਨੇ ਇੰਟਰਵਿਊ ਰੱਖੇ ਹੋਏ ਹਨ। ਮੈਂ ਓਥੇ ਚੰਦਾ ਸਿੰਘ ਨੂੰ ਆਪਣੇ ਪਹੁੰਚਣ ਦੀ ਇਤਲਾਹ ਦੇਣੀ ਸੀ। ਬਾਕੀ ਕੰਮ ਓਸੇ ਨੇ ਹੀ ਕਰਨਾ ਸੀ। ਮੈਂ ਅਗਲੇ ਦਿਨ ਦੱਸੇ ਵਕਤ ਤੋਂ ਪਹਿਲਾਂ ਕਚਹਿਰੀ ਵਿਚ ਪਹੁੰਚ ਗਿਆ। ਚੰਦਾ ਸਿੰਘ ਹੁਰਾਂ ਕੋਲ ਆਪਣੀ ਹਾਜ਼ਰੀ ਵੀ ਲਵਾ ਲਈ। ਉਨ੍ਹਾਂ ਮੈਨੂੰ ਬੁਲਾਵੇ ਦੀ ਉਡੀਕ ਕਰਨ ਲਈ ਕਿਹਾ। ਜਦੋਂ ਮੇਰੀ ਵਾਰੀ ਆਈ, ਮੈਨੂੰ ਚੰਦਾ ਸਿੰਘ ਨੇ ਕਮਰੇ ਦੇ ਅੰਦਰ ਵਾੜ ਦਿੱਤਾ। ਕਮਰਾ ਬੜਾ ਵੱਡਾ ਸੀ ਤੇ ਮਹਾਰਾਜਾ ਤੇ ਉਸ ਦੇ ਚਾਰ ਪੰਜ ਦਰਬਾਰੀ ਦੂਰ ਕਮਰੇ ਦੇ ਪਾਰਲੇ ਸਿਰੇ ਕੋਲ ਮੇਜ਼ ਦੇ ਦੁਆਲੇ ਬੈਠੇ ਦਿੱਸੇ। ਮੈਨੂੰ ਸਮਝ ਨਾ ਆਵੇ ਕਿ ਮੈਂ ਓਥੋਂ ਹੀ ਹੱਥ ਜੋੜ ਲਵਾਂ ਕਿ ਨੇੜੇ ਜਾ ਕੇ ਫ਼ਤਹਿ ਬੁਲਾਵਾਂ। ਕੁੱਝ ਤਾਂ ਏਸ ਦੁਚਿੱਤੀ ਨੇ ਮੇਰੀ ਚਾਲ ਨੂੰ ਥਿੜਕਾਇਆ ਹੋਵੇਗਾ ਤੇ ਕੁੱਝ ਸ਼ਾਇਦ ਦਸ-ਬਾਰਾਂ ਅੱਖਾਂ ਦੀ ਘੂਰ ਦੇ ਦੂਰੋਂ ਮੇਰੇ ਉੱਤੇ ਟਿਕੇ ਹੋਣ ਦੀ ਚੇਤਨਾ ਨੇ ਡੁਲਾਇਆ ਹੋਵੇ, ਮੈਨੂੰ ਉਨ੍ਹਾਂ ਤਕ ਪਹੁੰਚਦਿਆਂ ਆਪ ਹੀ ਮਹਿਸੂਸ ਹੋਣ ਲੱਗ ਪਿਆ ਕਿ ਮੇਰੀ ਚਾਲ ਪ੍ਰਭਾਵ-ਪਾਊ ਨਹੀਂ ਸੀ। ਮੈਂ ਫ਼ਤਹਿ ਤਾਂ ਜ਼ਰੂਰ ਬੁਲਾਈ ਹੀ ਹੋਵੇਗੀ, ਪਰ ਯਾਦ ਨਹੀਂ, ਬੁਲਾਈ ਸੀ ਕਿ ਘਬਰਾਹਟ ਵਿਚ ਭੁੱਲ ਗਿਆ ਸਾਂ। ਖ਼ੈਰ, ਮੈਨੂੰ ਕੁਰਸੀ ਉੱਤੇ ਬੈਠਣ ਦਾ ਇਸ਼ਾਰਾ ਕੀਤਾ ਗਿਆ। ਜਿਹੜੇ ਸਵਾਲ ਪੁੱਛੇ ਗਏ, ਉਹ ਮਾਮੂਲੀ ਸਨ। ਤੁਸੀਂ ਬੀ. ਏ. ਦਾ ਇਮਤਿਹਾਨ ਦਿੱਤਾ ਹੋਇਐ ? ਕਿਹੜੀ ਡਿਵਿਯਨ ਦੀ ਆਸ ਹੈ ? ਮੁਨਸ਼ੀ ਫ਼ਾਜ਼ਿਲ ਥਰਡ ਈਅਰ ਵਿਚ ਹੀ ਪਾਸ ਕਰ ਲਿਆ ਸੀ ? ਇਹ ਸਾਰੇ ਸਵਾਲ ਪੰਜਾਬੀ ਵਿਚ ਪੁੱਛੇ ਗਏ ਸਨ। ਮੈਂ ਵੀ ਇਨ੍ਹਾਂ ਦੇ ਉੱਤਰ ਪੰਜਾਬੀ ਵਿਚ ਹੀ ਦੇਂਦਾ ਰਿਹਾ। ਅਖ਼ੀਰ ਉੱਤੇ ਇਕ ਮੈਂਬਰ ਨੇ ਅੰਗਰੇਜ਼ੀ ਵਿਚ ਪੁੱਛਿਆ,

"Are you a State subject ?"

ਮੇਰੀ ਅਰਜ਼ੀ ਉੱਤੇ ਮੇਰਾ ਪਤਾ ਭਾਈ ਲੱਧਾ ਸਿੰਘ ਜੀ ਦੀ ਮਾਰਫ਼ਤ ਲਿਖਿਆ ਹੋਇਆ ਸੀ, ਪਰ ਮੈਂ ਕਹਿ ਦਿੱਤਾ,

"No Sir, I am not a State subject, but I hope to be one."

ਅਗਲੇ ਦਿਨ ਮੈਨੂੰ ਭਾਈ ਲੱਧਾ ਸਿੰਘ ਨੇ ਵਧਾਈ ਦਿੱਤੀ। ਉਨ੍ਹਾਂ ਨੂੰ ਚੰਦਾ ਸਿੰਘ ਨੇ ਮੇਰੀ ਚੋਣ ਦੀ ਖ਼ੁਸ਼ਖ਼ਬਰੀ ਦੇ ਦਿੱਤੀ ਸੀ। ਮੈਨੂੰ ਬੜੀ ਤਸੱਲੀ ਹੋਈ। ਆਪਣਾ ਭਵਿੱਖ ਆਪਣੀਆਂ ਅੱਖਾਂ ਦੇ ਸਾਹਮਣੇ ਉੱਸਰਦਾ ਦਿੱਸਿਆ। ਮਾਂ ਨੂੰ ਕੁੱਝ ਸੁਖ ਮਿਲਣ ਦੀ ਆਸ ਵੀ ਖਿੜਦੀ ਲੱਗੀ, ਪਰ ਇਹ ਖ਼ੁਸ਼ੀ ਅਸੀਂ ਦੋ ਦਿਨ ਹੀ ਹੰਢਾ ਸਕੇ ਕਿਉਂਕਿ ਪਤਾ ਲੱਗਾ ਕਿਸੇ ਦੀਨਾ ਨਾਥ ਨੂੰ, ਜੋ ਰਿਆਸਤ ਦਾ ਬਾਸ਼ਿੰਦਾ ਸੀ, ਵਜ਼ੀਫ਼ਾ ਦੇ ਦਿੱਤਾ ਗਿਆ ਹੈ। ਭਾਈ ਲੱਧਾ ਸਿੰਘ ਆਪ ਬੜੇ ਉਦਾਸ ਸਨ, ਪਰ ਮੈਨੂੰ ਹੌਸਲਾ ਦੇਣ ਲਈ ਕੁੱਝ ਤੁਕਾਂ ਬੋਲੀਆਂ, ਜਿਨ੍ਹਾਂ ਦਾ ਭਾਵ ਇਹ ਸੀ ਕਿ ਜੇ ਉਹ ਚਾਹੇ ਤਾਂ ਨੰਗ ਨੂੰ ਬਾਦਸ਼ਾਹ ਬਣਾ ਦੇਵੇ ਤੇ ਬਾਦਸ਼ਾਹ ਨੂੰ ਨੰਗ ਕਰ ਕੇ ਰੱਖ ਦੇਵੇ, ਇਸ ਲਈ ਘਬਰਾਉਣ ਦੀ ਲੋੜ ਨਹੀਂ। ਮੈਨੂੰ ਯਾਦ ਹੈ ਕਿ ਮੈਨੂੰ ਕਿਸੇ ਭਾਰੇ ਵਿਗੋਚੇ ਦਾ ਇਹਸਾਸ ਨਹੀਂ ਸੀ ਹੋਇਆ ਕਿਉਂਕਿ ਦੀਨਾ ਨਾਥ ਰਿਆਸਤ ਦੇ ਰਹਿਣ ਵਾਲਾ ਸੀ ਤੇ ਮੈਂ ਬਾਹਰਲਾ ਸਾਂ। ਮੇਰੇ ਲਈ ਕੁਦਰਤ ਨੇ ਹੋਰ ਰਾਹ ਖੋਲ੍ਹਣੇ ਸਨ, ਰਿਆਸਤ ਵਿਚ ਮੇਰਾ ਕੰਮ ਓਸ ਵੇਲੇ ਕਿਵੇਂ ਬਣਦਾ ?

ਅਗਲੇ ਦਿਨ ਮੈਨੂੰ ਪਤਾ ਨਹੀਂ ਕੀ ਸੁੱਝੀ, ਮੈਂ ਭਾਈ ਵੀਰ ਸਿੰਘ ਦੇ ਨਾਂ ਇਕ ਚਿੱਠੀ ਲਿਖੀ। ਲਿਖਿਆ ਸੀ ਕਿ ਤੁਹਾਡਾ ਪਾਤਰ ਬਾਬਾ ਨੌਧ ਸਿੰਘ ਪਰਉਪਕਾਰੀ ਸੀ। ਤੁਸੀਂ ਯਕੀਨਨ ਓਸੇ ਤਰ੍ਹਾਂ ਦੇ ਪਰਉਪਕਾਰੀ ਹੋਵੋਗੇ। ਮੈਂ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਅੰਗਰੇਜ਼ੀ ਦੀ ਐਮ. ਏ. ਕਲਾਸ ਵਿਚ ਦਾਖ਼ਲ ਹੋਣਾ ਚਾਹੁੰਦਾ ਹਾਂ, ਪਰ ਫ਼ੀਸਾਂ ਦੇਣ ਜੋਗੀ ਹੈਸੀਅਤ ਨਹੀਂ ਹੈ। ਮੇਰੇ ਪਿਤਾ ਸਿੱਖੀ ਦੀ ਹਿਮਾਇਤ ਵਿਚ ਆਪਣੇ ਦਿਮਾਗ਼ੀ ਸੰਤੁਲਨ ਦੀ ਕੁਰਬਾਨੀ ਦੇ ਚੁੱਕੇ ਹਨ। ਤੁਹਾਡਾ ਹੁਕਮ ਖ਼ਾਲਸਾ ਕਾਲਜ ਵਾਲੇ ਮੋੜ ਨਹੀਂ ਸਕਣਗੇ। ਮੈਨੂੰ ਫ਼ੀਸ ਬਿਨਾਂ ਦਾਖ਼ਲ ਕਰਵਾ ਸਕੋ ਤਾਂ ਸ਼ੁਕਰਗੁਜ਼ਾਰ ਹੋਵਾਂਗਾ। ਇਸ ਮਜ਼ਮੂਨ ਦੀ ਚਿੱਠੀ ਲਿਖ ਕੇ ਭਾਈ ਵੀਰ ਸਿੰਘ ਜੀ ਨੂੰ ਖ਼ਾਲਸਾ ਸਮਾਚਾਰ, ਅੰਮ੍ਰਿਤਸਰ ਦੀ ਮਾਰਫ਼ਤ ਡਾਕ ਵਿਚ ਪਾ ਦਿੱਤੀ। ਚਿੱਠੀ ਦਾ ਜਵਾਬ ਮੈਨੂੰ ਭਾਈ ਲੱਧਾ ਸਿੰਘ ਜੀ ਦੀ ਮਾਰਫ਼ਤ ਛੇਤੀ ਹੀ ਪਹੁੰਚ ਗਿਆ। ਭਾਈ ਵੀਰ ਸਿੰਘ ਨੇ ਭਾਈ ਜੋਧ ਸਿੰਘ ਪ੍ਰਿੰਸੀਪਲ ਖ਼ਾਲਸਾ ਕਾਲਜ ਦੇ ਨਾਂ ਆਪਣੇ ਹੱਥ ਨਾਲ ਇਕ ਸਫ਼ਾਰਸ਼ੀ ਚਿੱਠੀ ਲਿਖ ਕੇ ਮੈਨੂੰ ਭੇਜ ਦਿੱਤੀ ਸੀ। ਇਹ ਚਿੱਠੀ, ਜਿੱਥੋਂ ਤਕ ਮੈਨੂੰ ਯਾਦ ਪੈਂਦਾ ਹੈ, ਦਾਖ਼ਲੇ* ਤੋਂ ਪਹਿਲਾਂ ਮੈਂ (ਡਾ.) ਗੰਡਾ ਸਿੰਘ ਹੁਰਾਂ ਨੂੰ ਫੜਾ ਦਿੱਤੀ ਸੀ।

ਫ਼ਰੀਦਕੋਟ ਛੱਡਣ ਤੋਂ ਪਹਿਲਾਂ ਇਕ ਸ਼ਾਮ ਜਿਹੜਾ ਅਦਭੁਤ ਨਜ਼ਾਰਾ ਵੇਖਿਆ ਉਹ ਫੇਰ ਕਦੀ ਮੇਰੇ ਵੇਖਣ ਵਿਚ ਨਹੀਂ ਆਇਆ। ਇਕ ਪਾਸੇ ਸਮਾਧਾਂ ਤੇ ਦੂਜੇ ਪਾਸੇ ਸਰਕਾਰੀ ਗੈਸਟ ਹਾਊਸ ਦੇ ਵਿਚਾਲੇ ਸੜਕ ਉੱਤੇ ਟਹਿਲਦਾ ਮੈਂ ਦੁਹਾਂ ਪਾਸਿਆਂ ਦੇ ਬਗ਼ੀਚਿਆਂ ਨੂੰ ਪਿੱਛੇ ਛੱਡ ਕੇ ਫਿਰਨੀ ਟੱਪਿਆ ਹੀ ਹੋਵਾਂਗਾ ਕਿ ਸੱਜੇ ਪਾਸੇ ਖੁੱਲ੍ਹੇ ਮੈਦਾਨ ਦੇ ਉਰਲੇ ਸਿਰੇ ਉੱਤੇ ਕੁੱਝ ਤੋਤਿਆਂ ਦੀ ਚੀਖ਼-ਪੁਕਾਰ ਨੇ ਮੇਰਾ ਧਿਆਨ ਆਪਣੇ ਵੱਲ ਖਿੱਚਿਆ। ਸ਼ਾਇਦ ਤੂਤ ਦਾ ਬੁੱਢਾ ਰੁੱਖ ਸੀ। ਤੋਤੇ ਹਾਲ-ਪਾਹਰਿਆ ਮਚਾਉਂਦੇ ਰੁੱਖ ਦੀ

* ਦਾਖ਼ਲੇ ਦਾ ਵੇਰਵਾ ਮੈਂ ਆਪਣੀ ਕਿਤਾਬ *ਮੂਰਤਾਂ* ਵਿਚ ਸ਼ਾਮਿਲ ਕੀਤੇ ਡਾ. ਗੰਡਾ ਸਿੰਘ ਦੇ ਸ਼ਬਦ-ਚਿਤਰ ਵਿਚ ਦਿੱਤਾ ਹੋਇਆ ਹੈ, ਇਸ ਲਈ ਮੈਂ ਏਥੇ ਉਸ ਦੀ ਦੁਹਰ ਨਹੀਂ ਪਾ ਰਿਹਾ।

ਇਕ ਖੋੜ ਦੁਆਲੇ ਕੁਰਲਾਉਂਦੇ ਤੇ ਓਸੇ ਤਰ੍ਹਾਂ ਸ਼ੋਰ ਮਚਾਉਂਦੇ ਛੋਟਾ ਜਿਹਾ ਚੱਕਰ ਲਾ ਕੇ ਫੇਰ ਖੋੜ ਦੀ ਪਰਦੱਖਣਾ ਕਰਨ ਆ ਜਾਂਦੇ। ਨਾ ਉਹ ਸ਼ੋਰ ਮਚਾਉਣੋਂ ਹਟ ਰਹੇ ਸਨ, ਨਾ ਖੋੜ ਦੁਆਲੇ ਘੁੰਮਣਾ ਛੱਡ ਰਹੇ ਸਨ। ਮੈਂ ਤਮਾਸ਼ਾ ਵੇਖਣ ਲਈ ਖੜਾ ਹੋ ਗਿਆ। ਪੰਛੀ ਇਸ ਤਰ੍ਹਾਂ ਦੀ ਕੁਰਲਾਟ ਓਦੋਂ ਪਾਉਂਦੇ ਹਨ, ਜਦੋਂ ਸੱਪ ਜਾਂ ਬਿੱਲਾ ਜਾਂ ਕੋਈ ਹੋਰ ਜਾਨ-ਲੇਵਾ ਜਾਨਵਰ ਉਨ੍ਹਾਂ ਨੂੰ ਕਿਤੇ ਆਸ-ਪਾਸ ਦਿੱਸ ਪੈਂਦਾ ਹੈ। ਮੈਨੂੰ ਸ਼ੱਕ ਪਿਆ ਕਿ ਤੋਤਿਆਂ ਨੇ ਖੋੜ ਵਿਚ ਵੜਦਾ ਕੋਈ ਸੱਪ ਵੇਖ ਲਿਆ ਹੋਵੇਗਾ, ਸੋ ਲੱਗੇ ਨੇ ਆਪਣੇ ਭਾਈਚਾਰੇ ਲਈ ਇਹ ਏਲਾਨ ਕਰਨ ਕਿ ਆਸ-ਪਾਸ ਖ਼ਤਰਾ ਜੇ, ਬਚ ਕੇ ਰਹਿਓ। ਮੈਂ ਖੜਾ ਹੋ ਕੇ ਸੱਪ ਬਾਰੇ ਅਜੇ ਸੋਚ ਹੀ ਰਿਹਾ ਸਾਂ ਕਿ ਖੋੜ ਵਿੱਚੋਂ ਇਕ ਤੋਤੇ ਦਾ ਆਕਾਰ ਉੱਭਰਨ ਲੱਗਾ। ਪਹਿਲਾਂ ਤੋਤਾ ਨਿਕਲਿਆ, ਫੇਰ ਇਕ ਨਾਗ ਦਿੱਸਿਆ, ਜਿਸ ਨੇ ਮੋਇਆ ਹੋਇਆ ਤੋਤਾ ਆਪਣੇ ਮੂੰਹ ਵਿਚ ਕੱਸ ਕੇ ਫੜਿਆ ਹੋਇਆ ਸੀ। ਆਸ-ਪਾਸ ਦੂਰ ਦੂਰ ਤਕ ਨਾ ਬੰਦਾ, ਨਾ ਬੰਦੇ ਦੀ ਜਾਤ। ਮੈਂ ਇਕੱਲਾ ਬੁੱਤ ਬਣਿਆ ਇਹ ਤਮਾਸ਼ਾ ਵੇਖ ਰਿਹਾ ਸਾਂ। ਨਾਗ ਕਾਫ਼ੀ ਮੋਟਾ-ਤਾਜ਼ਾ ਤੇ ਖ਼ੂਬਸੂਰਤ ਸੀ। ਉਸ ਨੇ ਪਹਿਲਾਂ ਤੋਤੇ ਨੂੰ ਥੱਲੇ ਵੱਲ ਲਮਕਾਇਆ, ਆਪ ਵੀ ਫ਼ੁਟ-ਡੇੜ੍ਹ ਫ਼ੁਟ, ਸ਼ਾਇਦ ਕੁੱਝ ਵੱਧ ਹੀ, ਖੋੜ ਤੋਂ ਬਾਹਰ ਲਮਕਿਆ, ਫੇਰ ਇਕ ਦਮ ਤੋਤੇ ਸਮੇਤ ਸਿੱਧਾ ਹੋ ਕੇ ਖੋੜ ਦੇ ਵਿਚ ਉਤਰਨਾ ਸ਼ੁਰੂ ਕਰ ਦਿੱਤਾ। ਆਪ ਪੂਰੀ ਤਰ੍ਹਾਂ ਅੰਦਰ ਸਮਾ ਕੇ ਉਹ ਤੋਤੇ ਨੂੰ ਵੀ ਅੰਦਰ ਧਰੀਕਣਾ ਚਾਹੁੰਦਾ ਸੀ, ਪਰ ਜਾਂ ਤੇ ਤੋਤੇ ਦਾ ਆਕਾਰ ਖੋੜ ਨਾਲੋਂ ਵੱਡਾ ਸੀ ਜਾਂ ਨਾਗ ਨੇ ਤੋਤੇ ਨੂੰ ਚੌੜੇ ਦਾਅ ਵਿਚਾਲਿਓਂ ਫੜਿਆ ਹੋਇਆ ਸੀ ਜਿਸ ਕਰਕੇ ਉਹ ਪੂਰੀ ਤਰ੍ਹਾਂ ਅੰਦਰ ਨਹੀਂ ਸੀ ਜਾ ਰਿਹਾ। ਨਾਗ ਫੇਰ ਤੋਤੇ ਨੂੰ ਲੈ ਕੇ ਥੱਲੇ ਵੱਲ ਲਮਕਿਆ ਤੇ ਉੱਪਰ ਨੂੰ ਸਿੱਧਾ ਖੜਾ ਹੋ ਕੇ ਤੋਤੇ ਨੂੰ ਅੰਦਰ ਖਿੱਚਣ ਦੀ ਕੋਸ਼ਿਸ਼ ਕਰਨ ਲੱਗਾ, ਪਰ ਅੱਗੇ ਵਾਂਗ ਹੀ ਅਸਫਲ ਰਿਹਾ। ਸਮਾਧਾਂ ਵਾਲੇ ਪਾਸੇ ਨੁੱਕਰ ਉੱਤੇ ਬਣੀ ਕੋਠੀ ਦਾ ਬਾਹਰਲਾ ਦਰਵਾਜ਼ਾ ਖੁੱਲ੍ਹਾ ਸੀ। ਮੈਨੂੰ ਲੱਗਾ ਜਿਵੇਂ ਗਰਾਜ ਵਿਚ ਕੋਈ ਮੰਜੀ ਉੱਤੇ ਲੇਟਿਆ ਹੋਇਆ ਹੈ। ਮੈਂ ਖੁਰੀ ਚੁੱਕ ਕੇ ਜਾ ਗੇਟ ਖੜਕਾਇਆ। ਉਹ ਭਾਈ ਉੱਠ ਕੇ ਬਾਹਰ ਆ ਗਿਆ— ਸ਼ਾਇਦ ਡਰਾਇਵਰ ਹੋਵੇਗਾ। ਮੈਂ ਉਸ ਨੂੰ ਸੱਪ ਦਾ ਤਮਾਸ਼ਾ ਵੇਖਣ ਲਈ ਮੇਰੇ ਨਾਲ ਆਉਣ ਲਈ ਕਿਹਾ। ਉਹ ਝੱਟ ਡਾਂਗ ਫੜ ਕੇ ਮੇਰੇ ਨਾਲ ਹੋ ਲਿਆ। ਮੈਂ ਉਸ ਨੂੰ ਉਂਗਲ ਨਾਲ ਖੋੜ ਵੱਲ ਵੇਖਣ ਦਾ ਇਸ਼ਾਰਾ ਕੀਤਾ। ਇਸ ਵਾਰੀ ਵੀ ਨਾਗ ਨੇ ਉਹੀ ਪਹਿਲਾਂ ਵਾਲੀ ਕਸਰਤ ਦੁਹਰਾਈ। ਡਾਂਗ ਵਾਲੇ ਨੇ ਵੀ ਇਹ ਤਮਾਸ਼ਾ ਬੁੱਤ ਬਣ ਕੇ ਵੇਖਿਆ। ਸਾਡੇ ਦੁਹਾਂ ਦਾ ਧਿਆਨ ਨਾਗ ਦੇ ਲਮਕਣ ਤੇ ਤੋਤੇ ਦਾ ਭਾਰ ਚੁੱਕ ਕੇ ਸਿੱਧੇ ਖੜੇ ਹੋ ਕੇ ਆਪਣੇ ਸ਼ਿਕਾਰ ਨੂੰ ਖੋੜ ਦੇ ਅੰਦਰ ਵਾੜਨ ਦੇ ਜਤਨ ਨੇ ਏਨਾ ਕੀਲਿਆ ਹੋਇਆ ਸੀ ਕਿ ਆਲੇ-ਦੁਆਲੇ ਉੱਡਦੇ ਤੋਤਿਆਂ ਦਾ ਕੁਰਲਾਉਣਾ ਤਾਂ ਜਿਵੇਂ ਸਾਨੂੰ ਸੁਣ ਹੀ ਨਹੀਂ ਸੀ ਰਿਹਾ। ਨਾਗ ਨੂੰ ਆਪਣੇ ਕੰਮ ਵਿਚ ਰੁੱਝਿਆ ਵੇਖ ਕੇ ਡਾਂਗ ਵਾਲੇ ਨੇ ਤੂਤ ਦੇ ਪਿਛਵਾੜਿਓਂ ਆਪਣਾ ਪੈਂਤੜਾ ਜਾਂਚਿਆਂ ਤੇ ਨਾਗ ਦੇ ਲਮਕਣ ਨੂੰ ਲੱਗਾ ਉਡੀਕਣ। ਉਹ ਨਹੀਂ ਸੀ ਚਾਹੁੰਦਾ ਕਿ ਉਸ ਦਾ ਵਾਰ ਖ਼ਾਲੀ ਜਾਏ। ਉਹ ਡਾਂਗ ਹੁਲਾਰ ਕੇ ਤਿਆਰ ਖੜਾ ਸੀ। ਬੱਝੇ ਵਕਫ਼ੇ ਬਾਅਦ, ਨਾਗ ਤੋਤੇ ਨੂੰ ਫੜੀ ਥੱਲੇ ਵੱਲ ਲਮਕਿਆ। ਹੁਣ ਨਾਗ ਡਾਂਗ ਵਾਲੇ ਦੀ ਨਿਗਾਹ ਵਿਚ ਸੀ। ਇਸ ਤੋਂ ਪਹਿਲਾਂ ਕਿ ਉਹ ਤੋਤੇ ਨੂੰ ਚੁੱਕ ਕੇ ਸਿੱਧਾ ਖੜਾ ਹੁੰਦਾ, ਡਾਂਗ ਵਾਲੇ ਨੇ ਕੱਸ ਕੇ ਡਾਂਗ ਮਾਰੀ। ਨਾਗ ਦੀ ਰੀੜ ਦੀ ਹੱਡੀ ਟੁੱਟ ਗਈ ਤੇ ਉਸ ਦਾ ਸਾਰਾ ਸਰੀਰ ਖੋੜ ਵਿੱਚੋਂ ਨਿਕਲ ਕੇ ਥੱਲੇ ਆ ਪਿਆ। ਡਾਂਗ ਵਾਲੇ ਭਾਈ

ਨੇ ਡਾਂਗ ਨਾਲ ਉਸ ਦੀ ਸਿਰੀ ਫੇਹ ਦਿੱਤੀ। ਸਿਰੀ ਤੋਂ ਲੈ ਕੇ ਪੂਛ ਤਕ ਉਹ ਪੂਰੇ ਪੰਜ ਫ਼ੁਟ ਦਾ ਖ਼ੂਬਸੂਰਤ ਤੇ ਸਿਹਤਮੰਦ ਫਨੀਅਰ ਸੀ, ਜਿਸ ਦਾ ਡਾਂਗ ਦੀਆਂ ਸੱਟਾਂ ਨੇ ਮਲੀਦਾ ਬਣਾ ਕੇ ਸਾਡੇ ਪੈਰਾਂ ਵਿਚ ਰੋਲ ਦਿੱਤਾ ਸੀ।

ਸੱਪ ਲਈ ਕਿੰਨਾ ਜ਼ਹਿਰ ਹੈ ਮਨੁੱਖ ਦੇ ਅੰਦਰ!

ਇਕ ਹੋਰ ਘਟਨਾ ਜੋ ਭਾਵੇਂ ਵਾਪਰੀ ਬਹੁਤ ਬਾਅਦ ਵਿਚ, ਪਰ ਮੈਂ ਏਥੇ ਹੀ ਦੱਸ ਦੇਣੀ ਚਾਹੁੰਦਾ ਹਾਂ ਕਿਉਂਕਿ ਇਸ ਦਾ ਸੰਬੰਧ ਬ੍ਰਿਜਿੰਦਰ ਸਿੰਘ ਨਾਲ ਹੈ। ਇਹ ਗੱਲ ਓਦੋਂ ਦੀ ਹੈ, ਜਦੋਂ ਮੈਂ ਗੌਰਮਿੰਟ ਕਾਲਜ, ਲੁਧਿਆਣੇ ਵਿਚ ਪੰਜਾਬੀ ਵਿਭਾਗ ਦਾ ਮੁਖੀ ਸਾਂ। ਇਕ ਦਿਨ ਮੈਂ ਐਮ. ਏ. ਦੀ ਕਲਾਸ ਪੜ੍ਹਾ ਰਿਹਾ ਸਾਂ। ਦਰਵਾਜ਼ਾ ਢੋਇਆ ਹੋਇਆ ਸੀ। ਅਚਾਨਕ ਦਰਵਾਜ਼ਾ ਖੁੱਲ੍ਹਿਆ। ਸਾਹਮਣੇ ਬ੍ਰਿਜਿੰਦਰ ਸਿੰਘ ਖੜਾ ਮੈਨੂੰ ਬਾਹਰ ਆਉਣ ਦਾ ਇਸ਼ਾਰਾ ਕਰ ਰਿਹਾ ਸੀ। ਮੈਂ ਬਾਹਰ ਨਿਕਲ ਕੇ ਉਸ ਨੂੰ ਟੱਲੀ ਦੇ ਅਖ਼ੀਰ ਤਕ ਉਡੀਕਣ ਲਈ ਕਿਹਾ, ਪਰ ਉਸ ਨੇ ਕਿਹਾ,

"ਪ੍ਰੋਫ਼ੈਸਰ ਸਾਹਿਬ ਜੀ, ਬਹੁਤ ਸਖ਼ਤ ਜ਼ਰੂਰੀ ਕੰਮ ਹੈ, ਠਹਿਰਿਆ ਨਹੀਂ ਜਾ ਸਕਦਾ, ਤੁਸੀਂ ਕਲਾਸ ਛੱਡ ਦਿਓ।"

ਮੈਂ ਕਲਾਸ ਕਦੀ ਵਿਚਾਲਿਓਂ ਨਹੀਂ ਸੀ ਛੱਡਦਾ, ਇਸ ਲਈ ਜੱਕੋ-ਤੱਕੇ ਵਿਚ ਫਸ ਗਿਆ। ਕੰਮ ਦੀ ਪ੍ਰਕਿਰਤੀ ਬਾਰੇ ਉਹ ਉੱਕਾ ਕੁੱਝ ਨਹੀਂ ਸੀ ਦੱਸ ਰਿਹਾ। ਮੈਨੂੰ ਬ੍ਰਿਜਿੰਦਰ ਸਿੰਘ ਦਾ ਕੋਈ ਅਜਿਹਾ ਕੰਮ ਨਹੀਂ ਸੀ ਸੁੱਝ ਰਿਹਾ ਜਿਹੜਾ ਏਨਾ ਸਖ਼ਤ ਜ਼ਰੂਰੀ ਹੋ ਸਕਦਾ ਸੀ ਕਿ ਪੰਜ-ਦਸ ਮਿੰਟ ਵੀ ਨਹੀਂ ਸੀ ਠਹਿਰਿਆ ਜਾ ਸਕਦਾ। ਪਰ ਉਹ ਵਾਸਤੇ ਪਾਈ ਜਾ ਰਿਹਾ ਸੀ,

"ਛੱਡ ਦਿਓ ਕਲਾਸ, ਪ੍ਰੋਫ਼ੈਸਰ ਜੀ! ਮੇਰੀ ਜ਼ਿੰਦਗੀ-ਮੌਤ ਦਾ ਸਵਾਲ ਐ। ਵੱਡੇ ਬਾਪੂ ਜੀ ਤੇ ਡੈਡੀ ਜੀ ਗੁਜ਼ਰ ਚੁੱਕੇ ਨੇ। ਤੁਸੀਂ ਮੇਰੇ ਬਾਪੂ ਜੀ ਦੀ ਥਾਂ ਓ। ਬੜੇ ਵਿਸ਼ਵਾਸ ਨਾਲ ਤੁਹਾਡੇ ਪਾਸ ਆਇਆਂ। ਤੁਸੀਂ ਛੇਤੀ ਕਰੋ।"

ਮੈਂ ਕਲਾਸ ਪਾਸੋਂ ਖਿਮਾ ਮੰਗ ਲਈ ਤੇ ਉਸ ਨੂੰ ਨਾਲ ਲੈ ਕੇ ਮਕਾਨ ਵੱਲ ਪੈਦਲ ਤੁਰ ਪਿਆ। ਰਾਹ ਵਿਚ ਮੈਂ ਪੁੱਛਿਆ,

"ਦੱਸੋ ਕੀ ਗੱਲ ਐ?"

ਬ੍ਰਿਜਿੰਦਰ ਬੋਲਿਆ, "ਮੈਂ ਘਰ ਚੱਲ ਕੇ ਦੱਸਦਾਂ।"

ਮਕਾਨ ਨੇੜੇ ਹੀ ਸੀ। ਅਸੀਂ ਪੰਜਾਂ-ਸੱਤਾਂ ਮਿੰਟਾਂ ਵਿਚ ਹੀ ਪਹੁੰਚ ਗਏ। ਬੈਠਕ ਦੇ ਦੋ ਦਰਵਾਜ਼ੇ ਸਨ, ਇਕ ਬਾਹਰ ਵੱਲ ਖੁੱਲ੍ਹਦਾ ਸੀ ਤੇ ਦੂਜਾ ਅੰਦਰ ਵੱਲ। ਮੈਂ ਬਾਹਰਲਾ ਦਰਵਾਜ਼ਾ ਚੌੜ-ਚਪੱਟ ਖੁੱਲ੍ਹਾ ਰਹਿਣ ਦਿੱਤਾ ਤੇ ਅੰਦਰ ਦਾ ਦਰਵਾਜ਼ਾ ਵੀ ਹਵਾ ਦੀ ਖ਼ਾਤਰ ਖੋਲ੍ਹ ਦਿੱਤਾ। ਉਸ ਨੂੰ ਚਾਹ-ਪਾਣੀ ਪੁੱਛਣ ਤੋਂ ਪਹਿਲਾਂ ਮੈਂ ਕਿਹਾ, "ਹੁਣ ਦੱਸੋ, ਮੈਂ ਤੁਹਾਡੀ ਕੀ ਸੇਵਾ ਕਰ ਸਕਦਾਂ?"

ਬ੍ਰਿਜਿੰਦਰ ਸਿੰਘ, ਜਵਾਬ ਦੇਣ ਦੀ ਥਾਂ ਉੱਠਿਆ ਤੇ ਇਕ ਇਕ ਕਰ ਕੇ ਦੋਵੇਂ ਦਰਵਾਜ਼ੇ ਘੁੱਟ ਕੇ ਭੇੜ ਦਿੱਤੇ। ਮੈਂ ਹੈਰਾਨ। ਇਹ ਕੀ ਹੋ ਰਿਹੈ? ਕੀ ਹੋ ਗਿਐ ਬ੍ਰਿਜਿੰਦਰ ਸਿੰਘ ਨੂੰ? ਕਿਤੇ ਮੇਰਾ ਗਲਾ ਤਾਂ ਨਹੀਂ ਘੁੱਟਣਾ? ਗੁੰਝਲ ਡੂੰਘੀ ਹੁੰਦੀ ਜਾ ਰਹੀ ਸੀ। ਮੈਂ ਉਸ ਦੀਆਂ ਹਰਕਤਾਂ ਨੂੰ ਕੁੱਝ ਸ਼ੱਕੀ ਨਿਗਾਹ ਨਾਲ ਵੇਖਣ ਲੱਗ ਪਿਆ। ਉਹ ਦਰਵਾਜ਼ੇ ਬੰਦ ਕਰ ਕੇ ਕੁਰਸੀ ਉੱਤੇ ਬੈਠਣ ਦੀ ਥਾਂ ਮੇਰੇ ਪਾਸੇ ਮੰਜੇ ਉੱਤੇ ਆ ਕੇ ਬੈਠ ਗਿਆ ਤੇ ਬੜੀ ਮੱਧਮ ਸੁਰ ਵਿਚ ਬੋਲਿਆ, "ਏਥੋਂ ਮੇਰੀ ਅਵਾਜ਼ ਬਾਹਰ ਤਾਂ ਨਹੀਂ ਜਾਂਦੀ?

ਕੋਈ ਸਾਡੀ ਗੱਲ-ਬਾਤ ਸੁਣ ਤਾਂ ਨਹੀਂ ਸਕੇਗਾ ?" ਮੈਂ ਤਸੱਲੀ ਦਿੱਤੀ ਕਿ ਕੋਈ ਨਹੀਂ ਸੁਣ ਰਿਹਾ, ਫ਼ਿਕਰ ਕਰਨ ਦੀ ਲੋੜ ਨਹੀਂ। ਉਸ ਦੀ ਤਸੱਲੀ ਹੋ ਗਈ ਤੇ ਉਸ ਨੇ ਓਸੇ ਮੱਧਮ, ਕਾਨਾਫੂਸੀ ਵਾਲੀ ਸੁਰ ਵਿਚ ਬੋਲਣਾ ਸ਼ੁਰੂ ਕੀਤਾ,

"ਪ੍ਰੋਫ਼ੈਸਰ ਸਾਹਿਬ! ਬਜ਼ੁਰਗਾਂ ਦੇ ਚਲਾਣੇ ਬਾਅਦ ਟੱਬਰ ਵਿਚ ਸਭ ਤੋਂ ਵੱਡਾ ਮੈਂ ਹਾਂ। ਹਰ ਤਰ੍ਹਾਂ ਦੀ ਜ਼ਿੰਮੇਵਾਰੀ ਮੇਰੇ ਸਿਰ ਉੱਤੇ ਆ ਪਈ ਐ। ਅੱਗੇ ਖੇਤੀ ਤੋਂ ਜੋ ਪੈਸਾ-ਧੇਲਾ ਆਉਂਦਾ ਸੀ, ਉਹ ਬਾਪੂ ਜੀ ਪਾਸ ਜਾਂਦਾ ਸੀ। ਮੈਨੂੰ ਉੱਕਾ ਪਤਾ ਨਹੀਂ ਸੀ ਕਿ ਘਰ ਵਿਚ ਕੀ ਆਉਂਦੈ, ਕਿੱਥੋਂ ਆਉਂਦੈ, ਕਿੰਨਾ ਆਉਂਦੈ ਤੇ ਕਿੱਥੇ ਜਾਂਦੈ। ਹੁਣ ਅਚਾਨਕ, ਘਰ ਦਾ ਸਾਰਾ ਭਾਰ ਮੇਰੇ ਮੋਢਿਆਂ ਉੱਤੇ ਆ ਪਿਐ ਤੇ ਮੈਨੂੰ ਉੱਕਾ ਕੁੱਝ ਵੀ ਪਤਾ ਨਹੀਂ। ਮੈਂ ਪਾਗਲ ਹੋਇਆ ਫਿਰਦਾਂ...।"

ਮੈਂ ਕੁੱਝ ਕਾਹਲਾ ਪੈ ਗਿਆ ਕਿ ਜਿਹੜੀ ਬੇਹੱਦ ਜ਼ਰੂਰੀ ਗੱਲ ਕਰਨ ਲਈ ਉਸ ਨੇ ਮੇਰੀ ਕਲਾਸ ਛਡਾਈ ਹੈ, ਜਿਸ ਨੂੰ ਘਰ ਆਉਂਦਿਆਂ ਰਾਹ ਵਿਚ ਨਹੀਂ ਸੀ ਦੱਸ ਰਿਹਾ ਤੇ ਜਿਸ ਨੂੰ ਦੱਸਣ ਲਈ ਉਸ ਨੇ ਕਮਰੇ ਦੇ ਦੋਵੇਂ ਦਰਵਾਜ਼ੇ ਬੰਦ ਕੀਤੇ ਹਨ, ਉਹ ਦੱਸਣ ਦੀ ਥਾਂ ਹੋਰ ਹੋਰ ਗੱਲਾਂ ਕਿਉਂ ਕਰੀ ਜਾ ਰਿਹਾ ਹੈ ? ਮੈਂ ਬੜੇ ਠਰ੍ਹੰਮੇ ਨਾਲ ਹਮਦਰਦੀ ਜਤਾਈ। ਬਾਪੂ ਜੀ ਦੇ ਗੁਜ਼ਰ ਜਾਣ ਉੱਤੇ ਅਫ਼ਸੋਸ ਜ਼ਾਹਰ ਕੀਤਾ, ਪਰ ਉਸ ਨੇ ਸੁਣੇ ਨੂੰ ਅਣਸੁਣਿਆ ਕਰ ਕੇ ਆਪਣੀ ਰਾਮ-ਕਹਾਣੀ ਜਾਰੀ ਰੱਖੀ :

"ਤੁਹਾਨੂੰ ਪਤੈ ਇਹ ਫ਼ਸਲ ਦੇ ਦਿਨ ਨੇ। ਹੁਣ ਮਚਾਕੀ ਉਹ ਨਹੀਂ ਰਿਹਾ, ਜਿਸ ਨੂੰ ਆਪਾਂ ਊਠਾਂ ਉੱਤੇ ਵੇਖਣ ਲਈ ਗਏ ਸਾਂ। ਹੁਣ ਓਥੇ ਪਾਣੀ ਪਹੁੰਚ ਗਿਐ ਤੇ ਫ਼ਸਲ ਹੁੰਦੀ ਐ, ਬੇਹਿਸਾਬ। ਜਿਹੜੇ ਬੰਦੇ ਅੱਗੇ ਫ਼ਸਲ ਮੰਡੀ ਵਿਚ ਲੈ ਜਾਂਦੇ ਸਨ, ਓਹੀ ਐਤਕੀਂ ਆਪਣੀ ਫ਼ਸਲ ਵੇਚ ਕੇ ਮੈਨੂੰ ਵੱਟਕ ਦੇ ਨੋਟ ਫੜਾ ਗਏ ਨੇ। ਮੈਨੂੰ ਤੇ ਮੇਰੀ ਮਿਸਿਜ਼ ਨੂੰ ਸਮਝ ਨਹੀਂ ਆਉਂਦੀ ਕਿ ਏਨੇ ਵੜੇ ਨੋਟ ਕਿੱਥੇ ਸਾਂਭੀਏ? ਟਰੰਕਾਂ ਵਿੱਚੋਂ ਕੱਪੜੇ ਕੱਢ ਕੇ ਸਾਰੇ ਟਰੰਕ ਭਰ ਲਏ; ਅਲਮਾਰੀਆਂ ਦੇ ਖ਼ਾਨੇ ਭਰ ਲਏ; ਸਿਰਹਾਣਿਆਂ ਦੇ ਉਛਾੜ ਭਰ ਲਏ। ਚਾਰੇ ਪਾਸੇ ਨੋਟ ਈ ਨੋਟ ਹੋ ਗਏ ਨੇ, ਪਰ ਇਨ੍ਹਾਂ ਦਾ ਲੁਕਾ ਕਿਵੇਂ ਕਰੀਏ ? ਘਰ ਵਿਚ ਸਫ਼ਾਈ ਵਾਲੀ ਨੇ ਆਉਣਾ ਹੁੰਦੈ, ਭਾਂਡਿਆਂ ਵਾਲੀ ਨੇ ਤੇ ਭੰਗਣ ਨੇ ਵੀ ਆਉਣਾ ਹੁੰਦੈ, ਰਸੋਈਆ ਹਰ ਵੇਲੇ ਅੰਦਰ-ਬਾਹਰ ਦਗੜ-ਦਗੜ ਕਰਦਾ ਫਿਰਦੈ। ਪੁਰਾਣਾ ਦੌਲਤ ਰਾਮ ਹੁਣ ਸਾਨੂੰ ਛੱਡ ਕੇ ਜਾ ਚੁੱਕੈ। ਅਸੀਂ ਤਾਂ ਦਿਨ-ਰਾਤ ਨੋਟਾਂ ਦੀ ਰਾਖੀ ਕਰਦੇ ਮਰ ਗਏ ਆਂ। ਉਹ ਕੀ ਕਹਿੰਦੇ ਨੇ, 'ਭੱਠ ਪਿਆ ਸੋਨਾ, ਜਿਹੜਾ ਕੰਨ ਪਾੜੇ'। ਮੇਰਾ ਏਨਾ ਨਜ਼ਦੀਕੀ ਕੋਈ ਨਹੀਂ, ਜਿਸ ਨਾਲ ਮੈਂ ਆਪਣਾ ਦੁੱਖ ਸਾਂਝਾ ਕਰ ਲਵਾਂ। ਤੁਹਾਨੂੰ ਪਤਾ ਈ ਐ, ਮੈਂ ਇਹ ਦੁੱਖ ਮਾਮੇ-ਕਿਆਂ, ਚਾਚੇ-ਕਿਆਂ ਜਾਂ ਹੋਰ ਸੱਕੀਆਂ ਸਕੀਰੀਆਂ ਨਾਲ ਸਾਂਝਾ ਨਹੀਂ ਕਰ ਸਕਦਾ। ਸ਼ਰੀਕੇ ਦੀ ਇਹੋ ਤਾਂ ਬਿਮਾਰੀ ਐ। ਮੈਨੂੰ ਤੁਹਾਡਾ ਖ਼ਿਆਲ ਆਇਆ। ਮੈਂ ਭੱਜਿਆ ਆਇਆਂ ਪਿੱਛੋਂ ਸਰਦਾਰਨੀ ਕੱਲੀ ਐ। ਮੈਂ ਮੁੜਨਾ ਵੀ ਛੇਤੀ ਐ। ਤੁਸੀਂ ਮੇਰੇ ਗੁਰੂ ਓ, ਮੇਰੇ ਹਮਦਰਦ ਓ, ਮੈਨੂੰ ਸਿੱਧੇ ਰਾਹ ਪਾਓ। ਮੈਂ ਨੋਟਾਂ ਨੂੰ ਕਿਵੇਂ ਮਗਰੋਂ ਲਾਹਵਾਂ ? ਮੈਨੂੰ ਤਾਂ ਘਰ ਦੀਆਂ ਕੰਧਾਂ ਵੀ ਦੁਸ਼ਮਨ ਲੱਗਣ ਲੱਗ ਪਈਆਂ ਨੇ।"

ਮੈਂ ਪੁੱਛਿਆ, "ਬ੍ਰਿਜਿੰਦਰ ਸਿਆਂ, ਇਹੀ ਗੱਲ ਸੀ, ਕਿ ਕੋਈ ਹੋਰ ਵੀ ਗੱਲ ਹੈ ਸੀ, ਕਰਨ ਵਾਲੀ ?"

ਉਸ ਨੇ ਕਿਹਾ, "ਜੀ, ਇਹੀ ਗੱਲ ਸੀ। ਕਈ ਦਿਨ ਹੋ ਗਏ, ਦੋਵੇਂ ਜੀ ਉਨੀਂਦਰੇ

ਕੱਟ ਰਹੇ ਆਂ। ਇਹ ਕੋਈ ਮਮੂਲੀ ਗੱਲ ਐ ? ਕਿਸੇ ਦੇ ਕੰਨਾਂ ਵਿਚ ਭਿਣਕ ਵੀ ਪੈ ਜਾਏ ਤਾਂ ਨਾ ਨੌਟ ਰਹਿਣ, ਨਾ ਅਸੀਂ। ਤੁਸੀਂ ਛੇਤੀ ਰਾਹ ਦੱਸੋ। ਓਥੇ ਚਲਨੈਂ ਤਾਂ ਮਿਹਰਬਾਨੀ ਕਰੋ, ਓਥੇ ਲੈ ਚੱਲਦਾਂ, ਕਾਰ ਆਪਣੇ ਥੱਲੇ ਐ। ਕਾਲਜ ਵਿਚ ਈ ਖੜਾਈ ਹੋਈ ਐ।"

ਕਾਲਜ ਤੋਂ ਆਉਂਦੀ ਵਾਰੀ ਬੌਂਦਲੇ ਹੋਏ ਨੂੰ ਭੁੱਲ ਹੀ ਗਿਆ ਸੀ ਕਿ ਉਸ ਨੇ ਕਾਰ ਲਿਆਂਦੀ ਹੋਈ ਹੈ।

ਮੈਨੂੰ ਛੇਤੀ ਸਮਝ ਆ ਗਈ ਕਿ ਮਾਮਲਾ ਕੀ ਐ। ਵਿਚਾਰਾ ਸਰਦਾਰਾਂ ਦਾ ਸਰਲ ਸੁਭਾ ਦਾ 'ਕਾਕਾ ਜੀ' ਐ। 'ਹਰੇ ਇਨਕਲਾਬ' ਦੀਆਂ ਬਰਕਤਾਂ ਨੇ ਸੁੱਤੇ ਪਏ ਨੂੰ ਆ ਘੇਰਿਆ ਹੈ।

ਮੈਂ ਉਸ ਨੂੰ ਬੈਂਕਾਂ ਵਿਚ ਤੇ ਡਾਕਖ਼ਾਨੇ ਵਿਚ ਪੈਸੇ ਜਮ੍ਹਾਂ ਕਰਾਉਣ ਦੀਆਂ ਕੁੱਝ ਸਕੀਮਾਂ ਬਾਰੇ ਦੱਸਿਆ ਤੇ ਕਾਗ਼ਜ਼ ਉੱਤੇ ਉਨ੍ਹਾਂ ਦੇ ਨਾਂ ਵੀ ਲਿਖ ਕੇ ਦੇ ਦਿੱਤੇ। ਬੈਂਕਾਂ ਵਿਚ ਪਈ ਪਈ ਰਕਮ ਦੇ ਦੂਹਰੇ ਹੋ ਜਾਣ ਦੀ ਗੱਲ ਵੀ ਦੱਸੀ ਤੇ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਸਭ ਤੋਂ ਇਤਬਾਰੀ ਖਾਤੇ ਇਹੀ ਹਨ। ਕਿਸੇ ਪ੍ਰਾਈਵੇਟ ਆੜ੍ਹਤੀ ਕੋਲ ਨਾ ਫਸ ਜਾਇਓ।

ਪੈਸੇ ਦੀ ਥੁੜ ਦੇ ਦੁੱਖ ਦਾ ਤਾਂ ਮੈਨੂੰ ਤਜਰਬਾ ਸੀ, ਪਰ ਇਸ ਦੀ ਬਹੁਲਤਾ ਕਿੰਨੀ ਦੁਖਦਾਈ ਹੋ ਸਕਦੀ ਹੈ, ਇਸ ਦਾ ਮੈਨੂੰ ਓਸ ਦਿਨ ਬ੍ਰਿਜਿੰਦਰ ਦੀ ਆਪ-ਬੀਤੀ ਤੋਂ ਪਤਾ ਲੱਗਾ!

ਬਾਅਦ ਵਿਚ, ਮੇਰੇ ਲਈ ਕੁਦਰਤ ਨੇ ਜਿਹੜਾ ਰਾਹ ਖੋਲ੍ਹਿਆ, ਉਸ ਵਿਚ ਹੈਰਾਨ ਕਰਨ ਵਾਲੀ ਘਟਨਾ ਇਹ ਸੀ ਕਿ ਮਹਾਰਾਜਾ ਸਾਹਿਬ ਨੇ ਫ਼ਰੀਦਕੋਟ ਵਿਚ ਜਿਹੜਾ ਬ੍ਰਿਜਿੰਦਰ ਕਾਲਜ ਖੋਲ੍ਹਿਆ, ਜਿਸ ਵਿਚ ਫ਼ਾਰਸੀ ਦੀ ਲੈਕਚਰਾਰੀ ਲਈ ਮੇਰੇ ਮਿਹਰਬਾਨ ਭਾਈ ਲੱਧਾ ਸਿੰਘ ਜੀ ਨੇ ਮੈਨੂੰ ਪ੍ਰਾਰਥੀ ਬਣਾਇਆ ਸੀ ਤੇ ਜਿਸ ਲਈ ਮੇਰੀ ਪ੍ਰਾਰਥਨਾ ਨਾ-ਮਨਜ਼ੂਰ ਕਰ ਦਿੱਤੀ ਗਈ ਸੀ, 25 ਵਰ੍ਹਿਆਂ ਪਿੱਛੋਂ, ਮੈਂ ਓਸੇ ਕਾਲਜ ਦਾ ਪ੍ਰਿੰਸੀਪਲ ਜਾ ਬਣਿਆ। ਅਫ਼ਸੋਸ, ਓਦੋਂ ਜਿਸ ਬਜ਼ੁਰਗ ਨੇ ਮੇਰੀ ਬ੍ਰਿਜਿੰਦਰ ਕਾਲਜ ਦੀ ਪ੍ਰਿੰਸੀਪਲੀ ਨੂੰ ਉਤਸਵ ਵਾਂਗ ਮਾਣਨਾ ਤੇ ਮਨਾਉਣਾ ਸੀ, ਉਹ ਚੱਲ ਚੁੱਕੇ ਸਨ, ਪਰ ਮੈਨੂੰ ਜੀ-ਆਇਆਂ ਕਹਿਣ ਵਾਲਿਆਂ ਦੇ ਪਹਿਲੇ ਪੂਰ ਵਿਚ ਸੀ ਬ੍ਰਿਜਿੰਦਰ, ਜੋ ਹੁਣ ਤਕ ਮੇਰਾ ਮਿੱਤਰ ਹੈ।